ਅੰਤਰ-ਭਾਰਤੀ ਪੁਸਤਕਮਾਲਾ

# ਏਕਮ

ਬੀਰੇਂਦਰ ਕੁਮਾਰ ਭੱਟਾਚਾਰੀਆ

ਅਨੁਵਾਦਕ

ਡਾ. ਚਮਨ ਲਾਲ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਬੀਰੇਂਦਰ ਕੁਮਾਰ ਭੱਟਾਚਾਰੀਆ ਦਾ ਆਧੁਨਿਕ ਅਸਾਮੀ ਸਾਹਿਤ ਵਿਚ ਇਕ ਵਿਸ਼ੇਸ਼ ਥਾਂ ਹੈ। ਕਵੀ ਹੋਣ ਦੇ ਨਾਲ ਸੁਤੰਤਰ ਲੇਖਨ ਨਾਲ ਅਸਾਮੀ ਗੱਦ ਸਾਹਿਤ ਨੂੰ ਵੀ ਉਨ੍ਹਾਂ ਦੀ ਵਿਸ਼ੇਸ਼ ਦੇਣ ਹੈ। ਉਨ੍ਹਾਂ ਕਹਾਣੀ ਅਤੇ ਨਾਵਲ ਦੋਵੇਂ ਹੀ ਲਿਖੇ ਹਨ। ਉਨ੍ਹਾਂ ਦਾ ਪਹਿਲਾ ਨਾਵਲ 'ਰਾਜਪਥ ਰਿੰਗੀਆਇ' (ਰਾਜਪਥ ਦੀ ਪੁਕਾਰ–1955) ਬਹੁਤ ਪਹਿਲਾਂ ਲਿਖਿਆ ਗਿਆ ਸੀ। ਉਸ ਤੋਂ ਬਾਅਦ ਰਾਜਨੀਤੀ ਵਿਚ ਉਹ ਲੋਹੀਆ ਸੋਸ਼ਲਿਸ਼ਟ ਪਾਰਟੀ ਦੇ ਮੈਂਬਰ ਦੇ ਰੂਪ ਵਿਚ ਆ ਗਏ ਸਨ। ਇਹ ਪਹਿਲਾ ਯਤਨ ਸੰਤੋਖਜਨਕ ਨਹੀਂ ਸੀ ਕਿਉਂਕਿ ਇਸ ਦਾ ਘੇਰਾ ਆਜ਼ਾਦ ਕਾਂਗਰਸ ਸਰਕਾਰ ਦੀ ਇਕ ਦਿਨ ਦੀ ਕਾਰਵਾਈ ਤੱਕ ਸੀਮਤ ਸੀ। ਭੱਟਾਚਾਰੀਆ ਨੇ 'ਸ਼ਤਘਨੀ' (1965) ਵਿਚ ਜੰਗ ਵਿਰੁੱਧ ਆਵਾਜ਼ ਉਠਾਈ ਸੀ। ਇਹ ਕਹਾਣੀ ਪਹਿਲਾਂ ਅਕਾਸ਼ਵਾਣੀ ਲਈ ਲਿਖੀ ਗਈ ਅਤੇ ਲੜੀਵਾਰ ਪ੍ਰਸਾਰਤ ਹੋਈ, ਇਸ ਲਈ ਕਹਾਣੀ ਦਾ ਕ੍ਰਮ ਰੁਕਿਆ ਹੋਇਆ ਲੱਗਦਾ ਹੈ।

'ਯੂਰਿੰਗਮ' (ਜਨਤਾ ਦੀ ਸਰਕਾਰ—1960) ਨਾਮੀ ਜਿਸ ਨਾਵਲ ਨੇ ਭੱਟਾਚਾਰੀਆ ਨੂੰ ਸਾਹਿਤ ਅਕਾਦੇਮੀ ਦਾ ਇਨਾਮ ਦੁਆਇਆ, ਉਸ ਦਾ ਪਿਛੋਕੜ ਸੀ ਬਾਗ਼ੀ ਨਾਗਾ ਪਹਾੜੀ ਜਿਥੇ ਫ਼ਿਜ਼ੋ ਅਤੇ ਉਸ ਦੇ ਰਾਹ ਤੇ ਚੱਲਣ ਵਾਲਿਆਂ ਨੇ ਸੁਤੰਤਰਤਾ ਲਈ ਭਾਰਤ ਸਰਕਾਰ ਵਿਰੁੱਧ ਸੰਘਰਸ਼ ਕੀਤਾ ਸੀ। ਇਸ ਨਾਵਲ ਦੀ ਕਹਾਣੀ ਦੇ ਵਿਕਾਸ ਅਤੇ ਪਾਤਰ ਉਸਾਰੀ ਵਿਚ ਇਕ ਪੱਕਿਆਈ ਅਤੇ ਉੱਚਕੋਟੀ ਦੀ ਕਲਾ ਦਾ ਵਿਖਾਵਾ ਕੀਤਾ ਗਿਆ ਹੈ। ਕਹਾਣੀ ਸਹਿਜ ਢੰਗ ਨਾਲ ਅਗਾਂਹ ਤੁਰਦੀ ਹੈ ਅਤੇ ਭਾਸ਼ਾ ਵੀ ਪਹਾੜਾਂ ਵਰਗੀ ਅੱਖੜ ਅਤੇ ਸਿੱਧੀ ਸਾਦੀ ਹੈ। ਲੇਖਕ ਨੇ ਮਨੀਪੁਰ ਦੇ ਅਖਰੂਲ ਦੇ ਸਕੂਲ ਵਿਚ ਤੰਖੁਲ ਨਾਗਿਆਂ ਨੂੰ ਪੜ੍ਹਾਇਆ ਸੀ। ਇਸ ਲਈ ਨਾਗਾ ਜੀਵਨ ਦੀ ਉਸ ਨੂੰ ਵਿਸ਼ੇਸ਼ ਜਾਣਕਾਰੀ ਸੀ। ਖਾਸ ਤੌਰ ਤੇ ਉਸ ਜੀਵਨ ਦੇ ਪ੍ਰਤੀ ਉਨ੍ਹਾਂ ਦੀ ਜੋ ਹਮਦਰਦੀ ਸੀ, ਉਸ ਕਰਕੇ ਉਹ ਇਕ ਗ੍ਰਹਿਣਯੋਗ ਤਸਵੀਰ ਖਿੱਚਣ ਵਿਚ ਸਮਰੱਥ ਹੋਏ ਸਨ।

ਭੱਟਾਚਾਰੀਆ ਦਾ 'ਮ੍ਰਿਤਯੁਜਯ' (1960) ਇਕ ਸਫ਼ਲ ਨਾਵਲ ਹੈ ਜਿਸ ਵਿਚ ਜਨਤਾ ਦੀ ਸਿਆਸੀ ਆਜ਼ਾਦੀ ਦੀ ਭੁੱਖ ਪ੍ਰਗਟ ਕੀਤੀ ਗਈ ਹੈ। ਬਾਹਰ ਸੀ ਇਕ ਅੱਤਿਆਚਾਰੀ ਬਦੇਸ਼ੀ ਸ਼ਕਤੀ ਰਾਹੀਂ ਕੁਚਲੀ ਹੋਈ ਇਕ ਗ਼ੁਲਾਮ ਜਾਤੀ ਅਤੇ ਅੰਦਰ

ਵਿਰੋਧ ਸੀ, ਹਾਲਤਾਂ ਦੀ ਪੁਕਾਰ ਅਤੇ ਮਹਾਤਮਾ ਗਾਂਧੀ ਦੀ ਅਹਿੰਸਾ ਨੀਤੀ ਦੀ ਜਕੜ। ਪਹਿਲੀ ਇਕ ਕਹਾਣੀ 'ਕਲਾਮ ਆਜਿਉਬੋਧ' (ਕਲਾਮ ਅੱਜ ਵੀ ਵਗਦੀ ਹੈ) ਵਿਚ ਲੇਖਕ ਨੇ ਨੌਗਾਉਂ ਦੇ ਇਕ ਸੁਤੰਤਰਤਾ ਸੰਗਰਾਮੀ ਦੇ ਟੱਬਰ ਦਾ ਇਤਿਹਾਸ ਲਿਖਿਆ ਹੈ। ਇਕੋ ਹੀ ਵਿਸ਼ਾ-ਵਸਤੂ ਅਤੇ ਆਜ਼ਾਦੀ ਸੰਗਰਾਮ ਦੀਆਂ ਘਟਨਾਵਾਂ ਦਾ ਪਿਛੋਕੜ ਦੱਸਦੀ ਹੈ ਇਹ ਕਹਾਣੀ। ਪਹਿਲਾਂ ਵਾਲੇ ਨਾਵਲ ਅਤੇ ਇਸ ਵਿਚਕਾਰ ਇਕ ਸੰਪਰਕ ਹੈ, ਹਾਲਾਂ ਕਿ ਨਾਵਲ ਦਾ ਕੈਨਵਸ ਵੱਡਾ ਹੈ। ਨਾਵਲ ਵਿਚ ਵੀ ਕਹਾਣੀ ਵਰਗੀ ਗਤੀਸ਼ੀਲਤਾ ਹੈ।

ਆਦਰਸ਼ਵਾਦ ਅਤੇ ਚੰਗੇ ਗੁੰਝਲਦਾਰ ਕਥਾਨਕ ਦੀ ਸੰਭਾਵਨਾ ਦੇ ਬਾਵਜੂਦ, ਜੋ ਇਕ ਪ੍ਰਸਿੱਧ ਇਤਿਹਾਸਕ ਘਟਨਾ ਤੇ ਰਚਿਆ ਗਿਆ ਸੀ 'ਪ੍ਰਤਿਪਦ' (1970 ਏਕਮ), 'ਯੁਰਿੰਗਮ' ਜਾਂ 'ਮ੍ਰਿਤਯੁੰਜਯ' ਦਾ ਪੱਧਰ ਨਹੀਂ ਛੋਹ ਸਕਿਆ। ਪ੍ਰਸਤਾਵਨਾ ਵਿਚ ਨਾਵਲਕਾਰ ਨੇ ਸਾਰੀ ਕਹਾਣੀ ਨੂੰ ਕਾਲਪਨਿਕ ਦੱਸ ਕੇ ਸਾਨੂੰ ਕਹਾਣੀ ਦੀਆਂ ਘਟਨਾਵਾਂ ਅਤੇ ਪਾਤਰਾਂ ਤੋਂ ਦੂਰ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਤਾਂ ਵੀ ਕਥਾਨਕ ਦਾ ਮੇਲ ਜੋ 1939 ਦੀ ਦਿਗਬੋਈ ਦੀ ਮਜ਼ਦੂਰ ਹੜਤਾਲ ਦੇ ਨਾਲ ਥੋੜ੍ਹਚਿਰੀ ਕਾਂਗਰਸ ਕੋਲੀਸ਼ਨ ਸਰਕਾਰ (1938-39) ਨੂੰ ਭੁਲਾਇਆ ਨਹੀਂ ਜਾ ਸਕਦਾ, ਜੋ ਕਿ ਹਕੂਮਤ ਸੀ। ਸ੍ਰੀ ਕੇਸ਼ਵ ਨਰਾਇਣਦੱਤ ਦੇ ਅਸਾਮ ਦੇ ਸੁਤੰਤਰਤਾ ਲਹਿਰ ਦੇ ਇਤਿਹਾਸ (ਲੈਂਡ ਮਾਰਕਸ ਆਫ਼ ਦਾ ਫ਼ਰੀਡਮ ਸਟਰੱਗਲ ਇਨ ਅਸਾਮ, 1958) ਵਿਚ ਘਟਨਾ ਇਸ ਤਰ੍ਹਾਂ ਦੱਸੀ ਗਈ ਹੈ: "1939 ਦੀ ਦਿਗਬੋਈ ਮਜ਼ਦੂਰਾਂ ਦੀ ਲਹਿਰ ਜਿਸ ਨਾਲ ਕਰੀਬ ਦਸ ਹਜ਼ਾਰ ਮਜ਼ਦੂਰ ਜੁੜੇ ਹੋਏ ਸਨ, ਇਕ ਮਹੱਤਵਪੂਰਨ ਘਟਨਾ ਸੀ, ਜਿਸ ਸੰਬੰਧੀ ਸਿਰਫ਼ ਕਾਂਗਰਸ ਸਰਕਾਰ ਹੀ ਨਹੀਂ, ਸਗੋਂ ਕਾਂਗਰਸ ਹਾਈ ਕਮਾਂਡ ਦਾ ਧਿਆਨ ਵੀ ਖਿੱਚਿਆ ਗਿਆ ਸੀ। ਹਾਲਤ ਗੁੰਝਲਦਾਰ ਸੀ ਕਿਉਂਕਿ ਉਦਯੋਗਿਕ ਝਗੜੇ ਨਿਪਟਾਉਣ ਵਾਲਾ ਕਾਨੂੰਨ ਉਦੋਂ ਕਾਫ਼ੀ ਨਹੀਂ ਸੀ। ਅਸਾਮ ਆਇਲ ਕੰਪਨੀ ਅਤੇ ਮਜ਼ਦੂਰ ਯੂਨੀਅਨ ਵਿਚਕਾਰ ਮਾਮਲਾ ਸੁਲਝਾਉਣ ਲਈ ਇਕ ਕੰਸਿਲਿਏਸ਼ਨ ਬੋਰਡ ਕਾਇਮ ਕੀਤਾ ਸੀ। ਬੋਰਡ ਦੀ ਸਿਫ਼ਾਰਸ਼ ਲਾਗੂ ਕਰਨ ਅਤੇ ਕਰੀਬ ਤਿੰਨ ਹਜ਼ਾਰ ਹੜਤਾਲੀ ਮਜ਼ਦੂਰਾਂ ਦੀ ਮੁੜ ਨਿਯੁੱਕਤੀ ਤੋਂ ਪਹਿਲਾਂ ਹੀ ਦੂਜੇ ਮਹਾਂ ਯੁੱਧ ਦਾ ਐਲਾਨ ਹੋਇਆ ਅਤੇ ਜੰਗੀ ਆਰਡੀਨੈਂਸ ਰਾਹੀਂ ਦਿਗਬੋਈ ਅਤੇ ਤਿਨਸੁਕੀਆ ਨੂੰ ਫ਼ੌਰਨ 'ਸੁਰੱਖਿਅਤ ਖੇਤਰ' ਬਣਾਉਣ ਦਾ ਐਲਾਨ ਕੀਤਾ ਗਿਆ। ਮਜ਼ਦੂਰਾਂ ਨੂੰ ਇਨਸਾਫ਼ ਨਹੀਂ ਮਿਲਿਆ। ਅਸਾਮ ਦੇ ਗਵਰਨਰ ਅਤੇ ਵਾਇਸਰਾਇ ਨੂੰ ਕੀਤੀ ਗਈ ਅਪੀਲ ਦੀ ਕੋਈ ਸੁਣਵਾਈ ਨਹੀਂ ਹੋਈ। ਆਰਡੀਨੈਂਸ ਦੀ ਵਜ੍ਹਾ ਨਾਲ ਲਾਗੂ ਅਰਧ ਜੰਗੀ ਹਕੂਮਤ ਦਾ ਫ਼ਾਇਦਾ ਉੱਠਾ ਕੇ ਆਇਲ ਕੰਪਨੀ ਦੇ ਮਾਲਕਾਂ ਨੇ ਫ਼ੌਜੀ ਹਕੂਮਤ ਦੀ ਮਦਦ ਨਾਲ ਤਿੰਨ ਹਜ਼ਾਰ ਮਜ਼ਦੂਰਾਂ ਨੂੰ ਕੱਢ ਦਿੱਤਾ ਸੀ, ਜਿਨ੍ਹਾਂ ਦੀ ਬੁਰੀ ਹਾਲਤ ਦੀ ਹੱਦ ਨਹੀਂ ਸੀ। ਮਜ਼ਦੂਰ ਆਗੂਆਂ ਨੂੰ ਜਾਂ ਤਾਂ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਜਾਂ ਜ਼ਬਰਦਸਤੀ ਦਿਗਬੋਈ ਤੋਂ ਕੱਢ ਕੇ ਪੁਲਸ ਹਿਰਾਸਤ ਵਿਚ ਅਸਾਮ ਤੋਂ ਬਾਹਰ ਭੇਜ ਦਿੱਤਾ ਗਿਆ ਸੀ।"

ਜਿਸ ਤੀਬਰ ਗਤੀ ਅਤੇ ਗੁੱਸੇ ਨਾਲ ਇਨ੍ਹਾਂ ਮਜ਼ਦੂਰਾਂ ਨੇ ਹੜਤਾਲ ਕੀਤੀ ਸੀ

ਉਸੇ ਤੇਜ਼ੀ ਅਤੇ ਗੁੱਸੇ ਨਾਲ ਉਸ ਨੂੰ ਕੁਚਲਿਆ ਗਿਆ ਸੀ। ਇਸ ਸਖ਼ਤ ਦਮਨ ਦੀ ਕਹਾਣੀ, ਜਿਹੜੀ ਯੁੱਧ-ਕਾਲੀ ਸੁਰੱਖਿਆ ਦੇ ਨਾਂ ਤੇ ਕੀਤੀ ਗਈ ਸੀ, ਬੜੀ ਹੀ ਕਰੁਣਾਮਈ ਅਤੇ ਹਿਰਦੇ-ਸਪਰਸ਼ੀ ਹੈ। ਬਰਤਾਨਵੀ ਸਾਮਰਾਜਵਾਦ ਦੇ ਖਿਲਾਫ਼ ਇਹ ਸਰਬਵਿਆਪੀ ਹੜਤਾਲ ਅਤੇ ਮਜ਼ਦੂਰ ਯੂਨੀਅਨ ਬਣਾਉਣ ਦਾ ਜਤਨ ਇਉਂ ਕੁਚਲਿਆ ਗਿਆ ਕਿ ਇਸ ਦੇ ਅਤੇ ਮਗਰੋਂ ਦੀ ਦੇਸ਼ ਵਿਆਪੀ ਲਹਿਰ ਵਿਚ ਕਾਫੀ ਫ਼ਰਕ ਰਹਿ ਗਿਆ ਸੀ। ਕੰਪਨੀ ਵਿਚ ਕੰਮ ਕਰਨ ਲਈ ਲੋਕ ਆਏ ਸਨ ਅਤੇ ਲੋਕ ਚਲੇ ਵੀ ਗਏ ਸਨ, ਜਾਂ ਜਾਨਵਰਾਂ ਵਾਂਗ ਕੱਢੇ ਗਏ ਸਨ, ਤਾਂ ਕਿ ਦੂਸਰੇ ਲੋਕ ਲਿਆਏ ਜਾਣ। ਇਹ ਸਭ ਚੁੱਪਚਾਪ ਹਨੇਰੇ ਵਿਚ ਹੋ ਰਿਹਾ ਸੀ। ਸ਼ਹਿਰ ਵਿਚ ਜਦ ਫਿਰ ਰਿਫ਼ਾਇਨਰੀ ਚਲਣ ਲੱਗੀ ਤਾਂ ਕਿਸੇ ਨੂੰ ਇਹ ਪਤਾ ਨਹੀਂ ਸੀ ਕਿ ਇਸੇ ਸ਼ਹਿਰ ਵਿਚ ਭਾਰਤ ਦੀ ਸਭ ਤੋਂ ਵੱਡੀ ਮਜ਼ਦੂਰ ਹੜਤਾਲ ਜੱਥੇਬੰਦ ਹੋਈ ਸੀ।

ਇਸ ਹੜਤਾਲ ਦੀ ਅਸਲੀਅਤ ਨਾਲ ਸੰਬੰਧ ਨਾ ਮੰਨਣ ਦਾ ਕਾਰਨ ਇਹ ਹੋ ਸਕਦਾ ਹੈ ਕਿ ਲੇਖਕ ਸਤਿਆਗ੍ਰਹਿ ਦੇ ਰਾਹ ਦੀਆਂ ਪਰੇਸ਼ਾਨੀਆਂ ਨਾਲ ਆਪਣਾ ਲਗਾਅ, ਜੋ ਸਿਰਫ਼ ਥੋੜ੍ਹੇ ਸਮੇਂ ਲਈ ਹੀ ਸੀ, ਨਹੀਂ ਦਿਖਾਉਣਾ ਚਾਹ ਰਿਹਾ ਸੀ। ਉਨ੍ਹਾਂ ਦੀ ਕਹਾਣੀ ਸਾਨੂੰ 1939 ਦੇ ਦਿਗਬੋਈ ਵਿਸ਼ੇ ਦੀ ਯਾਦ ਦੁਆਉਂਦੀ ਹੈ, ਜੋ ਕਿ ਇਕੱਲੀ ਘਟਨਾ ਸੀ, ਜਿਸ ਨੇ ਭਾਰਤ ਦੇ ਜੀਵਨ ਨੂੰ ਛੋਹਿਆ ਨਹੀਂ ਸੀ। ਘਟਨਾ ਦਾ ਪਿਛੋਕੜ ਦਿਗਬੋਈ ਜ਼ਰੂਰ ਸੀ ਪਰ ਇਹ ਸਾਰੀ ਘਟਨਾ ਕਿਸੇ ਵੀ ਥਾਂ ਦੀ ਮਜ਼ਦੂਰ ਲਹਿਰ ਵਿਚ ਘੱਟ ਸਕਦੀ ਹੈ। ਜੇ ਭੱਟਾਚਾਰੀਆ ਇਹ ਕਹਿਣਾ ਚਾਹੁੰਦੇ ਹਨ ਕਿ ਉਨ੍ਹਾਂ ਦੀ ਕਹਾਣੀ ਵਿਚ ਗਤੀ ਨਹੀਂ ਹੈ, ਉਹ ਇਕ ਵੱਡਾ ਦਾਵਾ ਕਰ ਰਹੇ ਹਨ। ਜਿਸ ਦਾ ਅਰਥ ਸ਼ਾਇਦ ਇਹ ਵੀ ਹੋ ਸਕਦਾ ਹੈ ਕਿ ਉਨ੍ਹਾਂ ਦੀ ਕਹਾਣੀ ਦਾ ਕਥਾਨਕ ਬੱਝਵਾਂ ਨਹੀਂ ਹੈ ਅਤੇ ਪਾਤਰ ਸਿਰਫ਼ ਕਹਾਣੀ ਨੂੰ ਅਗਾਂਹ ਲਿਜਾਣ ਲਈ ਹੀ ਲਿਆਏ ਜਾ ਰਹੇ ਹਨ, ਜਿਥੇ ਨਾਇਕ-ਨਾਇਕਾ ਨਹੀਂ ਉਭਰਦੇ ਹਨ। ਅਸੀਂ ਸਮਝਦੇ ਹਾਂ ਇਸ ਕਹਾਣੀ ਨੂੰ ਇਕ ਬੱਝਵੇਂ ਕਾਵਿ ਦਾ ਰੂਪ ਦਿੱਤਾ ਜਾ ਸਕਦਾ ਸੀ ਜੇ ਵਰਣਤ ਘਟਨਾ ਦੀਆਂ ਟਰੈਜਿਕ ਸੰਭਾਵਨਾਵਾਂ ਨੂੰ ਵਧੇਰੇ ਅਨੁਭਵ ਨਾਲ ਪ੍ਰਗਟਾਇਆ ਜਾਂਦਾ ਤੇ ਕਾਵਿ-ਮਈ ਭਾਸ਼ਾ ਦਾ ਇਸਤੇਮਾਲ ਕੀਤਾ ਜਾਂਦਾ। ਪਰ ਲੇਖਕ ਨੇ ਸਾਰੀ ਕਹਾਣੀ ਬੜੇ ਸਾਧਾਰਨ ਢੰਗ ਨਾਲ ਬਿਆਨ ਕੀਤੀ ਹੈ। ਤਾਂ ਵੀ ਇਹ ਬੜੀ ਹੀ ਰੌਚਕ ਅਤੇ ਪੜ੍ਹਨਯੋਗ ਹੈ। ਇਸ ਵਿਚ ਇਕ ਦਿਲਚਸਪ ਕਹਾਣੀ ਹੈ, ਜਿਹੜੀ ਬੜੇ ਹੀ ਇਤਿਹਾਸਕ ਮਹੱਤਵ ਦੀ ਹੈ। ਇਕ ਇਤਿਹਾਸਕ ਹੜਤਾਲ ਦੀ ਕਹਾਣੀ, ਜੋ ਸਿਰਫ਼ ਜੰਗ ਦੀਆਂ ਹਾਲਤਾਂ ਕਾਰਣ ਅਸਫ਼ਲ ਹੋਈ ਅਤੇ ਬਦੇਸ਼ੀ ਉਦਯੋਗ ਮਾਲਕਾਂ ਦੀ ਰੱਖਿਆ ਹੋਈ। ਲੇਖਕ ਨੇ ਹੜਤਾਲ ਦੇ ਖਾਤਮੇ ਨੂੰ ਇਕ ਉਮੀਦ ਨਾਲ ਪੇਸ਼ ਕੀਤਾ ਹੈ, ਜੋ ਕੁਝ ਹੀ ਦੂਰ ਰਹਿ ਗਈ ਹੈ।

ਮੈਨੂੰ ਵਿਸ਼ਵਾਸ ਹੈ ਕਿ ਬੀਰੇਂਦਰ ਕੁਮਾਰ ਭੱਟਾਚਾਰੀਆ ਦੇ ਨਾਵਲ ਦਾ ਅਨੁਵਾਦ ਨਾਵਲ ਪ੍ਰੇਮੀ ਬਹੁਤ ਰੁਚੀ ਨਾਲ ਪੜ੍ਹਨਗੇ ਅਤੇ ਭਾਰਤ ਦੀ ਆਰਥਕ ਸੁਤੰਤਰਤਾ ਦੀ ਇਕ ਝਲਕ ਨਾਵਲ ਦੇ ਮਨੋਗ੍ਰਾਹੀ ਰੂਪ ਵਿਚ ਦੇਖ ਸਕਣਗੇ।

**—ਮਹੇਸ਼ਵਰ ਨਿਓਗ**

# I

''ਬੱਸ ਹੋਰ ਨਹੀਂ !'' ਚੰਡੀ ਅਹੀਰ ਨੇ ਕਾਰਖਾਨੇ ਤੋਂ ਬਾਹਰ ਨਿਕਲਦਿਆਂ ਖਿੜੀ ਸਵੇਰ ਨੂੰ ਵੇਖ ਕੇ ਆਪਣੇ ਆਪ ਨੂੰ ਕਿਹਾ । ''ਅੱਠ ਆਨੇ ਲਈ ਇਸ ਤਰ੍ਹਾਂ ਹੱਡੀਆਂ ਨੂੰ ਮਿੱਟੀ ਤੇ ਖ਼ੂਨ ਨੂੰ ਪਾਣੀ ਨਹੀਂ ਬਣਾਇਆ ਜਾ ਸਕਦਾ ।'' ਕਾਰਖਾਨੇ ਦੇ ਇੰਜਨ ਦਾ ਸ਼ਬਦ ਹਾਲੀਂ ਤੀਕ ਉਸ ਦੇ ਕੰਨਾਂ ਵਿਚ ਗੂੰਜ ਰਿਹਾ ਹੈ । ਉਸ ਨੇ ਇਕ ਬੀੜੀ ਕੱਢੀ ਤੇ ਸੁਲਗਾ ਕੇ ਉਹ ਫੇਰ ਆਪੇ ਹੀ ਬੜਬੜਾਇਆ : ''ਪਤਾ ਨਹੀਂ ਜਨਾਨੀ ਦਾ ਕੀ ਹਾਲ ਹੋਊਗਾ !'

ਉਸ ਦੇ ਦੋਵੇਂ ਪਾਸਿਓਂ ਕਈ ਮਜ਼ਦੂਰ ਪੈਦਲ ਉਸ ਤੋਂ ਅੱਗੇ ਲੰਘ ਗਏ । ਰਿਫਾਇਨਰੀ ਦੇ ਗੇਟ ਨੂੰ ਪਾਰ ਕਰਕੇ ਕੱਚੇ ਰਾਹ ਤੱਕ ਪਹੁੰਚਣ ਤੱਕ ਉਹ ਉਨ੍ਹਾਂ ਲੋਕਾਂ ਨੂੰ ਵੇਖਦਾ ਰਿਹਾ । ਉਸ ਦੇ ਸਰੀਰ ਦੇ ਪੁਰਜ਼ੇ ਜਿਵੇਂ ਢਿੱਲੇ ਹੋ ਗਏ । ਖਾਕੀ ਹਾਫ ਪੈਂਟ ਦੇ ਉਤੇ ਚਿੱਟੇ ਲੱਠੇ ਦੀ ਕਮੀਜ਼ ਉਸ ਨੂੰ ਬੋਝਲ ਜਾਪਣ ਲੱਗੀ ।

ਪਿਛੋਂ ਇਸਮਾਈਲ ਉਸ ਦਾ ਬੁੜਬੁੜਾਉਣਾ ਸੁਣ ਰਿਹਾ ਸੀ । ਅਹੀਰ ਦਾ ਤਵੇ ਵਰਗਾ ਕਾਲਾ ਰੰਗ, ਤਿਰਛੀਆਂ ਅੱਖਾਂ ਅਤੇ ਗੰਜਾ ਸਿਰ ਉਸ ਦੇ ਮੂੰਹ ਵਿਚਲੀ ਬੀੜੀ ਦੀ ਰੋਸ਼ਨੀ ਵਿਚ ਚਮਕ ਪਿਆ; ਇਸਮਾਈਲ ਨੇ ਸ਼ਰਧਾ ਨਾਲ ਉਸਦੀਆਂ ਸੁੱਕੀਆਂ ਕੰਬਦੀਆਂ ਟੰਗਾਂ ਵੱਲ ਵੇਖ ਕੇ ਡੂੰਘੀ ਹਮਦਰਦੀ ਨਾਲ ਪੁੱਛਿਆ, ''ਚੰਡੀ ਬਾਈ, ਭਾਬੀ ਨੂੰ ਡਾਕਟਰ ਨੇ ਦੇਖਿਆ ਨਹੀਂ ?''

''ਡਾਕਟਰ ?'' ਅਹੀਰ ਨੇ ਇਸਮਾਈਲ ਵੱਲ ਮੁੜ ਕੇ ਕਿਹਾ, ''ਤੇਰੀ ਭਾਬੀ ਕੀ ਮੇਮ ਸਾਹਿਬ ਐ ? ਸਿਰਫ ਬਾਬੂਆਣੀ ਹੀ ? ਡਾਕਟਰ ਕੋਲ ਟਾਈਮ ਨਹੀਂ ਹੈ ।''

ਅਚਾਨਕ ਚੰਡੀ ਦੇ ਮੂੰਹ ਵਿਚਲੀ ਬੀੜੀ ਦੇ ਰੰਗ ਨਾਲ ਸਵੇਰ ਦੀ ਕਿਰਣ ਹੋਰ ਸੂਹੀ ਹੋ ਗਈ । ਇਸਮਾਈਲ ਨੇ ਜਵਾਬ ਦਿੱਤਾ, ''ਡਾਕਟਰ ਵੀ ਤਾਂ ਤੇਰੇ-ਮੇਰੇ ਵਾਂਗ ਨੌਕਰੀ ਕਰਦਾ ਹੈ ।''

ਚੰਡੀ ਨੇ ਬੀੜੀ ਦਾ ਲੰਬਾ ਕਸ਼ ਖਿੱਚਦਿਆਂ ਕਿਹਾ, ''ਨੌਕਰੀ ! ਇਸਮਾਈਲ, ਪਿੰਡ ਛੱਡ ਕੇ ਬੜੀ ਗਲਤੀ ਕੀਤੀ । ਤੇਰੀ ਭਾਬੀ ਤਾਂ ਰੋਜ਼ ਹੀ ਕਹਿੰਦੀ ਹੈ—''ਚਲੋ ਮੁੜ ਚਲੀਏ । ਉਥੇ ਟੱਬਰ-ਟੀਰ ਹੈ, ਮੁਸੀਬਤ ਵਿਚ ਆਪਣੇ ਲੋਕ ਹੈਨ, ਮਰ ਜਾਣ ਤੇ ਲਕੜੀ ਦਾ ਫਿਕਰ ਤੇ ਨਹੀਂ ।'' ਚੰਡੀ ਜ਼ਬਰਦਸਤੀ ਹੱਸਦਿਆਂ ਫਿਰ ਬੋਲਿਆ, ''ਪਤਾ ਹੈ ਇਸਮਾਈਲ ਖੇਤ ਵਿਚ ਬੜਾ ਸੁਖ ਐ, ਸਮਝਿਆ ? ਅਜਿਹੀ ਬਾਰਸ਼ ਦੇ ਮੌਸਮ ਵਿਚ ਖੇਤ 'ਚ ਕੰਮ ਕਰਨ ਵਿਚ ਬੜਾ ਮਜ਼ਾ ਆਉਂਦੈ—ਉਥੋਂ ਦੀ ਮਿੱਟੀ ਵਿਚ ਉਹ ਭਿੰਨੀ

ਖੁਸ਼ਬੋ ਨਹੀਂ ਹੈ।'' ਇਸਮਾਈਲ ਨੇ ਕਿਹਾ, ''ਕਿਹੋ ਜਿਹਾ ਮਜ਼ਾ ? ਜਦੋਂ ਵਿਹੜੇ 'ਚੋਂ ਜੋਤਦਾਰ ਝੋਨਾ ਲੈ ਜਾਂਦੇ ਨੇ ਤਾਂ ਕਾਲਜਾ ਮੂੰਹ ਨੂੰ ਆ ਜਾਂਦੈ।'' ਇਸਮਾਈਲ ਚੁੱਪ ਹੋ ਗਿਆ। ਥੋੜ੍ਹੀ ਦੇਰ ਬਾਦ ਫੇਰ ਬੋਲਿਆ, ''ਪਰ ਮੈਂ ਪਿੰਡ ਵਾਪਸ ਨਹੀਂ ਜਾਵਾਂਗਾ। ਇਹੋ ਕੰਮ ਕਰਾਂਗਾ।''

ਚੰਡੀ ਨੇ ਇਸਮਾਈਲ ਦੀ ਗੱਲ ਦਾ ਕੋਈ ਵਿਰੋਧ ਨਹੀਂ ਕੀਤਾ।

ਦੋਵੇਂ ਚਲਦੇ ਚਲਦੇ ਹੁਣ ਲਾਈਨ ਵਾਲੇ ਰਾਹ ਤੇ ਪਹੁੰਚ ਗਏ। ਡਗਮਗਾਉਂਦਾ ਹੋਇਆ ਚੰਡੀ ਇਕ ਵੇਰ ਚਿੱਕੜ ਵਿਚ ਤਿਲਕਣ ਹੀ ਲੱਗਾ ਸੀ; ਇਸਮਾਈਲ ਨੇ ਪਲ ਵਿਚ ਉਸ ਨੂੰ ਫੜਦਿਆਂ ਕਿਹਾ, ''ਕੀ ਸੋਚ ਰਿਹੈਂ ? ਹੁਣੇ ਡਿੱਗ ਪੈਣਾ ਸੀ।''

ਇਕ ਪੈਰ ਟਿਕਾਉਂਦਿਆਂ ਚੰਡੀ ਨੇ ਇਸਮਾਈਲ ਵਲ ਵੇਖ ਕੇ ਕਿਹਾ, ''ਡਿੱਗ ਪੈਂਦਾ ਤਾਂ ਪੈਂਟ ਖਰਾਬ ਹੋ ਜਾਂਦੀ। ਕੱਲ੍ਹ ਦੇ ਕੰਮ ਦਾ ਵੀ ਨਾਗਾ ਹੋ ਜਾਂਦਾ। ਪੈਂਟ ਨਾ ਪਹਿਨਣ ਤੇ ਕੰਪਨੀ ਵਾਲੇ ਕਾਰਖਾਨੇ ਵਿਚ ਵੜਣ ਵੀ ਨਾ ਦਿੰਦੇ—ਪਰ ਦੋ ਪੈਂਟਾਂ ਖਰੀਦਣ ਜੋਗਰਾ ਪੈਸਾ ਵੀ ਨਹੀਂ ਦਿੰਦੇ। ਤੇਰੇ ਕੋਲ ਕਿੰਨੀਆਂ ਪੈਂਟਾਂ ਨੇ ?''

ਇਸਮਾਈਲ ਨੇ ਜਵਾਬ ਦਿੱਤਾ—''ਦੋ।''

ਚੰਡੀ ਗੰਭੀਰ ਹੋ ਕੇ ਤੁਰਣ ਲੱਗਾ ਅਤੇ ਪੁੱਛਿਆ, ''ਤੂੰ ਤਾਂ ਕੱਲਾ ਆਦਮੀ ਐਂ। ਸਾਰੇ ਪੈਸਿਆਂ ਦਾ ਕੀ ਕਰਦਾ ਐਂ ?''

ਇਸਮਾਈਲ ਦਾ ਮੂੰਹ ਕੰਨ ਲਾਲ-ਸੂਹੇ ਹੋ ਗਏ। ਚੰਡੀ ਨੇ ਹੱਸ ਕੇ ਪੁੱਛਿਆ, ''ਵਿਆਹ ਕਰਵਾ ਲਿਐ ?'' ਇਹੋ ਤਾਂ ਉਮਰ ਐ।''

ਇਸਮਾਈਲ ਚੁੱਪ ਰਿਹਾ।''

ਚੰਡੀ ਨੇ ਫਿਰ ਕਿਹਾ, ''ਸੁਣਿਆ ਕਿ ਵਿਆਹ ਕਰਵਾ ਰਿਹੈਂ !''

ਇਸਮਾਈਲ ਬੋਲਿਆ, ''ਨਹੀਂ।......ਇਵੇਂ ਹੀ ਚੰਗਾ ਵਾਂ। ਕੋਈ ਝੰਜਟ ਨਹੀਂ, ਖਾ ਪੀ ਕੇ ਮਜ਼ੇ ਵਿਚ ਹਾਂ। ਜੇ......''

ਜੇ ਦਾ ਮਤਲਬ—?''

''ਜੇ ਪ੍ਰੋਮੋਸ਼ਨ ਹੋ ਗਿਆ—ਫੋਰਮੈਨ ਬਨਣ ਦੀ ਗੱਲ ਹੈ।''

ਚੰਡੀ ਨੇ ਹੱਸ ਕੇ ਕਿਹਾ, ''ਇਹ ਸਾਰੀਆਂ ਫ਼ਜ਼ੂਲ ਦਲੀਲਾਂ ਨੇ। ਕੀ ਏਨਾਂ ਸੋਚ-ਸਮਝ ਕੇ ਵਿਆਹ ਕਰੇਂਗਾ ?''

ਇਸਮਾਈਲ ਨੇ ਕੁਝ ਨਹੀਂ ਕਿਹਾ।

ਇਕ ਕਾਂ, ਕਾਂ-ਕਾਂ ਕਰਦਾ ਹੋਇਆ ਪਿੱਪਲ ਦੇ ਵਿਸ਼ਾਲ ਦਰੱਖਤ ਤੋਂ ਉੱਡ ਗਿਆ। ਦਰੱਖਤ ਹੇਠਾਂ ਬੈਠਣ ਵਾਲਾ ਕੋਹੜੀ 'ਮਾਂ-ਗੋ, ਮਾਂ-ਗੋ' ਕਹਿ ਕੇ ਚੀਖ ਪਿਆ। ਇਸਮਾਈਲ ਨੇ ਦੋ ਪੈਸੇ ਉਸ ਵਲ ਸੁੱਟ ਦਿੱਤੇ। ਉਸ ਤੋਂ ਬਾਦ ਚੰਡੀ ਤੇ ਹੋਰ ਲੋਕਾਂ ਦੇ ਘਰਾਂ ਦੀ ਚਮਕਦੀ ਕਤਾਰ ਵੱਲ ਨਿਗਾਹ ਮਾਰੀ।

ਇਹ ਸ਼ਾਦੀਸ਼ੁਦਾ ਮਜ਼ਦੂਰਾਂ ਦੇ ਕੁਆਰਟਰ ਹਨ। ਚੰਡੀ ਦੇ ਕਮਰਿਆਂ ਦੀ ਲੰਬਾਈ-ਚੌੜਾਈ ਉਸ ਨੂੰ ਯਾਦ ਹੈ। ਬਾਰਾਂ ਫੁਟ, ਅੱਠ ਫੁਟ ਦੇ ਦੋ ਕਮਰੇ, ਨਾਲ ਹੀ ਅੱਠ-ਛੇ ਫੁਟ ਦੀ ਰਸੋਈ। ਰਸੋਈ ਤੋਂ ਤਿੰਨ ਫੁਟ ਦੇ ਫ਼ਰਕ ਤੇ ਸਾਧਾਰਣ ਜਹੀ ਟੱਟੀ। ਗਰਮੀ ਦੀ ਰੁੱਤ ਵਿਚ ਬੈਠਕ ਤਕ ਬਦਬੂ ਆਉਂਦੀ ਹੈ। ਬਦਬੂ ਨੂੰ ਨਾ ਸਹਿ ਸਕਣ

ਕਾਰਣ ਚੰਡੀ ਦੀ ਘਰਵਾਲੀ ਨੂੰ ਉਲਟੀ ਆਉਣ ਵਾਲੀ ਹੋ ਜਾਂਦੀ ਹੈ। ਚੰਡੀ ਤਾਂ ਬੀੜੀ ਚਿਲਮ ਫੂਕ ਕੇ ਤਸੱਲੀ ਕਰ ਲੈਂਦਾ ਹੈ। ਇਕ ਗੱਲ ਹੋਰ ਹੈ ਜਿਸ ਨੂੰ ਸੋਚ ਕੇ ਉਸ ਨੂੰ ਹਾਸਾ ਵੀ ਆਉਂਦਾ ਹੈ ਤੇ ਸ਼ਰਮ ਵੀ। ਜਵਾਨ ਮੁੰਡੇ-ਕੁੜੀਆਂ ਸਾਹਮਣੇ ਚੰਡੀ ਆਪਣੀ ਘਰਵਾਲੀ ਨਾਲ ਇਕੋ ਕਮਰੇ ਵਿਚ ਕਿਵੇਂ ਸੌਂਵੇਂ ? ਇਸ ਲਈ ਚੰਡੀ ਨੇ ਨਾਈਟ ਡਿਊਟੀ ਲਈ ਹੋਈ ਹੈ। ਜਿਸ ਦਿਨ ਨਾਈਟ ਡਿਊਟੀ ਨਹੀਂ ਹੁੰਦੀ, ਉਸ ਦਿਨ ਉਹ ਰਾਮਕ੍ਰਿਸ਼ਨ ਮਿਸ਼ਨ ਦੇ ਸਵਾਮੀ ਜੀ ਕੋਲ ਜਾ ਕੇ ਧਰਮ ਚਰਚਾ ਕਰਦਾ ਰਹਿੰਦਾ। ਉਨ੍ਹਾਂ ਦਾ ਕਮਰਾ ਆਪਣੇ ਕਮਰੇ ਨਾਲੋਂ ਤਾਂ ਚੰਗਾ ਹੈ ਪਰ ਬੜਾ ਤੰਗ ਤੇ ਨੀਵਾਂ ਹੈ। ਜਿਵੇਂ ਚਿੜੀ ਆਪਣੇ ਆਲ੍ਹਣੇ ਵਿਚ ਰਹਿੰਦੀ ਹੈ, ਉਹ ਵੀ ਉਵੇਂ ਹੀ ਉਸ ਵਿਚ ਰਹਿੰਦੇ ਹਨ।

ਚੰਡੀ ਦੇ ਘਰੋਂ ਡਰੀ ਹੋਈ ਜ਼ੈਬੁਨਿੱਸਾ ਨੂੰ ਨਿਕਲਦਿਆਂ ਵੇਖ ਕੇ ਇਸਮਾਈਲ ਬੋਲਿਆ, "ਜ਼ੈਬੁਨਿੱਸਾ ਕਿਥੇ ਜਾ ਰਹੀ ਏਂ ?"

ਚੰਡੀ ਨੇ ਪੁੱਛਿਆ, "ਪਰ ਇਹ ਨੱਸ ਕਿਉਂ ਰਹੀ ਐ ?"

ਇਸਮਾਈਲ ਨੇ ਕਿਹਾ, "ਇਹ ਵੀ ਤਾਂ ਇਕ ਡੈਣ ਹੈ, ਚੰਡੀ ਬਾਈ।"

ਚੰਡੀ ਨੇ ਹੱਸਕੇ ਕਿਹਾ, "ਸੁਣਿਐਂ ਤੂੰ ਉਹਦੇ ਨਾਲ ਵਿਆਹ ਕਰਨ ਵਾਲਾ ਏਂ ?"

ਇਸਮਾਈਲ ਨੇ ਗੰਭੀਰਤਾ ਨਾਲ ਜਵਾਬ ਦਿੱਤਾ, "ਤੂੰ ਗਲਤ ਸੁਣਿਆ ਹੈ।"

ਮੱਸਿਆ ਵਿਚ ਬਿਜਲੀ ਦੀ ਚਮਕ ਵਾਂਗ ਅਚਾਨਕ ਜ਼ੈਬੁਨਿੱਸਾ ਉਨ੍ਹਾਂ ਸਾਹਮਣੇ ਆ ਗਈ। ਚੰਡੀ ਨੇ ਸਿਰ ਤੋਂ ਪੈਰਾਂ ਤਕ ਉਸ ਦੀ ਪੜਤਾਲ ਕਰਦਿਆਂ, ਉਸ ਦੇ ਵਾਲਾਂ 'ਚ ਲੱਗੇ ਮੋਮੋ ਦੇ ਫੁੱਲਾਂ ਦੇ ਗਜਰੇ ਤੇ ਨਿਗਾਹ ਟਿਕਾਉਂਦਿਆਂ ਪੁੱਛਿਆ, "ਕੀ ਹੋਇਆ ਜ਼ੈਬੁਨਿੱਸਾ ?"

ਜ਼ੈਬੁਨਿੱਸਾ ਨੇ ਤ੍ਰਿਸਕਾਰ ਭਰੀ ਆਵਾਜ਼ ਵਿਚ ਕਿਹਾ, "ਮਾਮਾ, ਤੂੰ ਬੜਾ ਸਖਤ-ਦਿਲ ਆਦਮੀ ਏਂ। ਮਾਮੀ ਕੋਲ ਜਾ, ਉਹ ਤੈਨੂੰ ਬੁਲਾ ਰਹੀ ਹੈ। ਮੈਂ ਡਾਕਟਰ ਨੂੰ ਬੁਲਾਉਣ ਜਾ ਰਹੀ ਹਾਂ।"

ਚੰਡੀ ਦਾ ਦਿਲ ਧੜਕ ਪਿਆ। ਜ਼ੈਬੁਨਿੱਸਾ ਦੇ ਉਸ ਨੂੰ ਮਾਮਾ ਕਹਿਣ ਤੇ, ਉਸ ਨੇ ਆਪਣੇ ਆਪ ਨੂੰ ਬੇਇਜ਼ਤ ਮਹਿਸੂਸ ਕੀਤਾ। ਕਾਰਣ, ਜ਼ੈਬੁਨਿੱਸਾ ਦੀ ਮਾਂ ਦੂਰ ਦੇ ਰਿਸ਼ਤੇ ਤੋਂ ਉਸ ਦੀ ਭੈਣ ਲੱਗਦੀ ਸੀ। ਦਿਗਬਈ ਆਉਣ ਮਗਰੋਂ ਜਦ ਉਹ ਵਿਧਵਾ ਹੋ ਗਈ ਤਾਂ ਫਿਲਿਪ ਸਾਹਿਬ ਦੇ ਰਸੋਈਏ ਨਾਲ ਘਰ ਵਸਾ ਲਿਆ। ਉਸ ਦਾ ਰੂਪ ਹੀ ਉਸ ਦਾ ਮਹਾਕਾਲ ਹੋ ਗਿਆ। ਫਿਲਿਪ ਸਾਹਿਬ ਵੀ ਉਸ ਤੇ ਅੱਖ ਰੱਖਣ ਲੱਗੇ। ਉਸੇ ਸਾਹਿਬ ਦੇ ਸਹਿਵਾਸ ਨਾਲ ਏਸ ਸੁੰਦਰ ਕੰਨਿਆਂ ਦਾ ਜਨਮ ਹੋਇਆ। ਕੁਝ ਦਿਨਾਂ ਬਾਦ ਇਸ ਦੀ ਮਾਂ ਦੀ ਮੌਤ ਹੋ ਗਈ। ਹੁਣ ਇਸ ਤੇ ਵੀ ਸਾਹਿਬ ਦੀ ਅੱਖ ਹੈ। ਉਸ ਨੂੰ ਦੇਖਣ ਤੇ ਗੁੱਸਾ ਵੀ ਆਉਂਦਾ ਹੈ, ਤਰਸ ਵੀ ਪੈਦਾ ਹੁੰਦਾ ਹੈ, ਮਮਤਾ ਵੀ ਆਉਂਦੀ ਹੈ ਅਤੇ ਨਾਲ ਹੀ ਨਫ਼ਰਤ ਵੀ ਪੈਦਾ ਹੁੰਦੀ ਹੈ। ਪਰ ਇਸ ਸਮੇਂ ਉਸ ਦੇ ਤ੍ਰਿਸਕਾਰ ਨੇ ਉਸ ਦਾ ਦਿਲ ਵਿੰਨ੍ਹ ਦਿੱਤਾ। ਇਕ ਪਲ ਦੀ ਵੀ ਦੇਰ ਨਾ ਕਰਦਾ ਹੋਇਆ ਉਹ ਛੇਤੀ ਨਾਲ ਘਰ ਵੱਲ ਵੱਧ ਗਿਆ।

ਜ਼ੈਬੁਨਿੱਸਾ ਲੰਬੇ ਲੰਬੇ ਸਾਹ ਲੈ ਰਹੀ ਸੀ। ਮੇਮ ਸਾਹਿਬ ਵਰਗੇ ਗੋਰੇ ਰੰਗ, ਗੋਰੇ

ਸਰੀਰ ਤੇ ਜਵਾਨੀ ਤੇ ਸਿਹਤ ਨੇ ਉਸ ਨੂੰ ਨਿਖਾਰ ਦਿੱਤਾ ਹੀ। ਸਾਹਿਬ ਦੇ ਬਗੀਚੇ ਵਿਚ ਖਿੜੇ ਹੋਏ ਡੇਲੀਏ ਦੇ ਫੁੱਲ ਵਰਗਾ ਉਸ ਦਾ ਚਿਹਰਾ। ਚੜ੍ਹਦੀ ਲਹਿੰਦੀ ਛਾਤੀ ਇਉਂ ਜਾਪਦੀ ਸੀ ਜਿਵੇਂ ਪ੍ਰਾਣ-ਸ਼ਕਤੀ ਨਿਖਾਰਦੀ ਹੋਈ ਡਰਿਲਿੰਗ ਮਸ਼ੀਨ ਚਲ ਰਹੀ ਹੋਵੇ। ਇਸਮਾਈਲ ਨੇ ਪੁੱਛਿਆ, ''ਚੰਡੀ, ਭਾਬੀ ਦੀ ਹਾਲਤ ਕਿਵੇਂ ਐ ?''

ਜੈਬੁਨਿੱਸਾ ਨੇ ਮੂੰਹ ਫੇਰ ਕੇ ਉਦਾਸ ਮਨ ਨਾਲ ਕਿਹਾ, ''ਉਹ ਬਚੇਗੀ ਨਹੀਂ।'' ਫੇਰ ਬੋਲੀ, ''ਦੇਖ ਕੇ ਇਉਂ ਜਾਪਦੈ ਜਿਵੇਂ ਵੱਧ ਤੋਂ ਵੱਧ ਸਵੇਰ ਤਕ ਹੀ ਸਾਹ ਲੈ ਸਕੇਗੀ।''

''ਜੀਉ ਵੀ ਕਿਵੇਂ ਸਕਦੀ ਐ। ਬਿਨਾਂ ਇਲਾਜ ਤੋਂ ਇਹ ਔਰਤ ਇਕ ਸਾਲ ਤੋਂ ਬੀਮਾਰ ਹੈ। ਪਹਿਲਾਂ ਮਲੇਰੀਆ ਸਮਝ ਕੇ ਡਾਕਟਰ ਕੁਨੀਨ ਦਿੰਦਾ ਰਿਹਾ। ਬਾਦ ਵਿਚ ਲੀਵਰ ਖਰਾਬ ਹੋਣ ਦਾ ਇਲਾਜ ਕੀਤਾ। ਹੁਣ ਕੁਝ ਦਿਨਾਂ ਤੋਂ ਟੀ.ਬੀ. ਤਪਦਿਕ ਰੋਗ ਦੀ ਦਵਾ ਦਿੱਤੀ ਜਾ ਰਹੀ ਹੈ। ਫੇਰ ਵੀ ਚੰਡੀ ਦੀ ਪਤਨੀ ਮਰਨ ਦੇ ਦਿਨ ਗਿਣ ਰਹੀ ਏ। ਉਹ ਸਮਝਦੀ ਹੈ, ਈਸ਼ਵਰ ਦੀ ਇੱਛਾ ਵੀ ਇਹੋ ਹੈ। ਰਾਮਕ੍ਰਿਸ਼ਨ ਮਠ ਦੇ ਸਵਾਮੀ ਜੀ ਕਹਿ ਗਏ ਹਨ, ''ਕੌਣ ਕਿਸੇ ਦੀ ਜ਼ਿੰਦਗੀ ਦਾ ਮਾਲਕ ਹੈ, ਚੰਡੀ ? ਕੋਈ ਕਿਸੇ ਦਾ ਨਹੀਂ। ਘੁਮਿਆਰਖਾਨੇ ਵਿਚ ਘੁਮਿਆਰ ਈਸ਼ਵਰ ਆਪਣੀ ਇੱਛਾ ਨਾਲ ਭੰਨਦਾ ਵੀ ਏ, ਘੜਦਾ ਵੀ ਏ। ਮਰਨ ਵਾਲੇ ਨੂੰ ਮਰਨਾ ਪਵੇਗਾ। ਅਫ਼ਸੋਸ ਕਰਨ ਦਾ ਲਾਭ ਨਹੀਂ।'' ਪਰ ਉਹ ਸਹਿਣ ਨਹੀਂ ਕਰ ਪਾ ਰਹੇ।

ਪਤਨੀ ਉਸ ਨੂੰ ਲੱਭ ਰਹੀ ਸੀ। ਚੰਡੀ ਸਿੱਧਾ ਉਸ ਕੋਲ ਗਿਆ। ਵੇਖਿਆ ਧੱਸੀਆਂ ਹੋਈਆਂ ਦੋਵਾਂ ਅੱਖਾਂ ਵਿਚੋਂ ਹੰਝੂ ਵਗ ਰਹੇ ਸਨ। ਆਪਣੇ ਹੱਥਾਂ ਨਾਲ ਉਨ੍ਹਾਂ ਨੂੰ ਪੂੰਝ ਕੇ ਬੋਲਿਆ, ''ਫਿਕਰ ਨਾ ਕਰ। ਈਸ਼ਵਰ ਭਲਾ ਹੀ ਕਰੇਗਾ। ਜੈਬੁਨਿੱਸਾ ਡਾਕਟਰ ਨੂੰ ਬੁਲਾਉਣ ਗਈ ਏ।''

ਪਤਨੀ ਕਰਾਂਹੁਦਿਆਂ ਬੋਲੀ, ''ਰਸੋਈ ਦੀ ਫੱਟੀ ਤੇ ਗੰਗਾਜਲ ਰੱਖਿਆ ਹੈ। ਉਸੇ ਦਾ ਇਕ ਘੁੱਟ ਦੇ ਦਿਓ। ਡਾਕਟਰ ਦੀ ਦਵਾ ਹੁਣ ਕੰਮ ਨਹੀਂ ਕਰੇਗੀ।''

ਚੰਡੀ ਰਸੋਈ ਵਿਚ ਚਲਿਆ ਗਿਆ। ਪਤਨੀ ਨੇ ਆਵਾਜ਼ ਦਿੱਤੀ—''ਮਨੂੰ ਇਧਰ ਆ।'' ਮਨੂੰ ਆ ਕੇ ਮਾਂ ਕੋਲ ਖੜੀ ਹੋ ਗਈ। ਮਨੂੰ ਦਾ ਮੂੰਹ ਵੇਖ ਕੇ ਮਾਂ ਨੇ ਕਿਹਾ, ''ਮਨੂੰ ਸੋਨਾ ਲੋਕਾਂ ਨੂੰ ਸੰਭਾਲੀਂ। ਪਿਤਾ ਜੀ ਨੂੰ ਵੇਲੇ ਸਿਰ ਚਾਹ-ਰੋਟੀ ਦੇਈਂ। ਮੈਂ ਹੁਣ ਬਚਾਂਗੀ ਨਹੀਂ। ਦੁਰਗਾ ਤੈਨੂੰ ਨੌਕਰੀ ਮਿਲੀ ? ਡਾਕਟਰ ਬਾਬੂ ਨੇ ਕੀ ਕਿਹਾ ?''

''ਅੱਜ ਦੱਸਣਗੇ।'' ਦੁਰਗਾ ਨੇ ਦੁੱਖੀ ਮਨ ਨਾਲ ਜਵਾਬ ਦਿੱਤਾ।

ਮਾਂ ਨੇ ਅੱਖਾਂ ਬੰਦ ਕਰਦਿਆਂ ਕਿਹਾ, ''ਮਿਲੇਗੀ। ਮੈਂ ਅਸ਼ੀਰਵਾਦ ਦੇ ਰਹੀ ਹਾਂ। ਡਾਕਟਰ ਬਾਬੂ ਭਲੇ ਆਦਮੀ ਹਨ।''

ਉਸੇ ਹਾਲਤ ਵਿਚ ਚੰਡੀ ਨੇ ਥੋੜ੍ਹਾ ਜਿਹਾ ਗੰਗਾਜਲ ਪਤਨੀ ਦੇ ਮੂੰਹ ਵਿਚ ਪਾਇਆ; ਬੜੀ ਤਕਲੀਫ ਨਾਲ ਉਸ ਨੂੰ ਗਲੇ 'ਚ ਉਤਾਰਿਆ। ਨਾਲ ਹੀ ਗਲ 'ਚੋਂ ਆਵਾਜ਼ ਨਿਕਲੀ ਅਤੇ ਮਾਸ 'ਚੋਂ ਹੱਡੀਆਂ ਕੱਢੇ ਸਰੀਰ ਵਿਚ ਬੁਝਣ ਵਾਲੀ ਲੋਅ ਨੇ ਆਖਰੀ ਤਕਲੀਫ਼ ਦੀ ਰੋਸ਼ਨੀ ਕੀਤੀ। ਬੜੀ ਤਕਲੀਫ ਨਾਲ ਉਹ ਬੋਲੀ, ''ਘਰ ਛੱਡਿਆਂ ਵੀਹ ਵਰ੍ਹੇ ਹੋ ਗਏ ਨਾ ?''

''ਹਾਂ।'' ਚੰਡੀ ਦਾ ਦਿਲ ਹਿੱਲ ਗਿਆ। ਚੰਗਾ ਵੇਲਾ ਹੁੰਦਾ ਤਾਂ ਉਸ ਨੂੰ ਗੁੱਸਾ ਆ ਜਾਂਦਾ; ਪਰ ਇਸ ਵੇਲੇ ਦਿਲ ਵਿਚ ਰੰਜ ਦੀ ਤੇਜ਼ ਲਹਿਰ ਉਠਣ ਲੱਗੀ। ਸੱਟ ਨਾਲ ਕਾਲਜਾ ਵਿੰਨ੍ਹਿਆ ਗਿਆ। ਦਿਗਬਈ ਆਉਣ ਤੋਂ ਬਾਦ ਚੰਡੀ ਇਕ ਵੇਰਾਂ ਵੀ ਪਿੰਡ ਨਹੀਂ ਗਿਆ ਸੀ। ਇਕ ਦਿਨ ਭਰਾਵਾਂ ਨਾਲ ਜ਼ਮੀਨ ਦੇ ਸੰਬੰਧ ਵਿਚ ਝਗੜਾ ਹੋਣ ਮਗਰੋਂ ਉਹ ਜਾਇਦਾਦ ਦਾ ਮੋਹ ਛੱਡ ਕੇ ਏਸ ਸਰਾਪੇ ਸ਼ਹਿਰ ਵਿਚ ਆ ਗਿਆ। ਉਹ ਤਾਂ ਭੁੱਲ ਗਿਆ ਸੀ, ਪਰ ਪਤਨੀ ਭੁੱਲ ਨਹੀਂ ਸਕੀ ਸੀ। ਉਹ ਹਮੇਸ਼ਾਂ ਹੀ ਪਿੰਡ ਮੁੜਣ ਦੀ ਖ਼ਾਹਸ਼ ਜ਼ਾਹਰ ਕਰਦੀ ਸੀ ਤੇ ਕਹਿੰਦੀ ਸੀ—''ਇਥੇ ਮਰਨ ਤੇ ਸਸਕਾਰ ਕਰਨ ਵਾਲਾ ਵੀ ਕੋਈ ਆਪਣਾ ਨਹੀਂ ਹੈ। ਇਹ ਮੁੰਡੇ-ਕੁੜੀਆਂ ਵੀ ਇਹੋ ਜਿਹੇ ਹੀ ਹਨ ! ਨੇਮ-ਧਰਮ ਕੁਝ ਨਹੀਂ ਮੰਨਦੇ। ਇਸ ਗੱਲ ਨਾਲ ਚੰਡੀ ਦਾ ਮਨ ਦੁੱਖੀ ਹੋ ਗਿਆ, ਫੇਰ ਵੀ ਉਸ ਨੇ ਧੀਰਜ ਨਾਲ ਕਿਹਾ, ''ਤੂੰ ਕਾਸੇ ਦਾ ਫਿਕਰ ਨਾ ਕਰ। ਸਭ ਠੀਕ ਹੋ ਜਾਏਗਾ।''

ਚੰਡੀ ਦੀ ਘਰਵਾਲੀ ਹੱਸ ਪਈ। ਉਸ ਦੀ ਹਾਸੀ ਵੇਖ ਕੇ ਚੰਡੀ ਨੂੰ ਇਉਂ ਜਾਪਿਆ ਜਿਵੇਂ ਪਤਨੀ ਨੇ ਉਸ ਨੂੰ ਪ੍ਰਵਾਸੀ ਤੇ ਬੇਘਰ ਬਨਾਉਣ ਦੇ ਦੋਸ਼ ਤੋਂ ਮਾਫ਼ ਕਰ ਦਿੱਤਾ ਹੈ। ਇਹ ਕਿਵੇਂ ਸੰਭਵ ਹੋ ਗਿਆ ? ਪਤਨੀ ਨੇ ਕਰਾਹੁੰਦਿਆਂ ਕਿਹਾ, ਜਦ ਜਾ ਹੀ ਰਹੀ ਆਂ ਤਾਂ ਮਨ ਸਾਫ ਕਰਕੇ ਜਾਣਾ ਚੰਗਾ ਏ।'' ਹੁਣ ਚੰਡੀ ਤੋਂ ਝੱਲਿਆ ਨਹੀਂ ਗਿਆ। ਰੋਂਦੀ ਆਵਾਜ਼ ਵਿਚ ਉਸ ਨੇ ਕਿਹਾ, ''ਤੂੰ ਕੀ ਅਸਲ ਗੱਲ ਜਾਣਦੀ ਨਹੀਂ ? ਭਰਾ-ਭਰਾ ਦਾ ਝਗੜਾ ਬਹੁਤ ਮਾੜਾ ਏ। ਤੇ ਉਥੇ ਜ਼ਮੀਨ ਸੀ ਵੀ ਕਿੰਨੀ ? ਏਨੇ ਸਾਰੇ ਲੋਕ, ਥੋੜ੍ਹੀ ਜਿਹੀ ਜ਼ਮੀਨ ਤੇ ਫਿਰ ਜ਼ਿਮੀਂਦਾਰ ਦੇ ਲੋਕਾਂ ਨੇ......'

''ਛੱਡੋ ਇਹ ਸਾਰੀਆਂ ਗੱਲਾਂ। ਜੀਹਦੇ ਜੋ ਭਾਗ !'' ਬੜੀ ਤਕਲੀਫ਼ ਨਾਲ ਪਤਨੀ ਨੇ ਕਿਹਾ, ''ਹੁਣ ਆਖਰੀ ਵਾਰ ਈਸ਼ਵਰ ਨੂੰ ਯਾਦ ਕਰ ਲੈਣ ਦਿਓ।''

ਈਸ਼ਵਰ ਦਾ ਨਾਂ ਲੈਂਦਿਆਂ ਹੀ ਪਤਨੀ ਨੇ ਅੱਖਾਂ ਮੀਟ ਲਈਆਂ। ਹੌਲੀ ਹੌਲੀ ਮੂੰਹ ਅੰਦਰਲਾ ਸ਼ਬਦ ਹੌਲਾ ਹੋ ਗਿਆ। ਚੰਡੀ ਨੂੰ ਯਾਦ ਆਇਆ ਉਨ੍ਹਾਂ ਦੇ ਪਿੰਡ ਦੇ ਘਰ ਤੋਂ ਦਿਖਦਾ ਹੋਇਆ ਨੀਲਾ ਅਸਮਾਨ। ਵਿਆਹ ਦੀ ਸੁਹਾਗਰਾਤ ਦਾ ਆਖਰੀ ਪਹਿਰ, ਉਸੇ ਅਸਮਾਨ ਹੇਠ ਉਨ੍ਹਾਂ ਬਹੁਤ ਸਾਰਾ ਸਮਾਂ ਬਿਤਾਇਆ ਸੀ। ਅਸਮਾਨ ਗਵਾਹ ਸੀ। ਉਸ ਨੇ ਕਮਰੇ ਦੀ ਖਿੜਕੀ ਖੋਲ੍ਹ ਦਿੱਤੀ ਸੀ। ਅਸਮਾਨ ਚਮਕ ਰਿਹਾ ਸੀ। ਉਥੇ ਸੁੱਕਾ ਨੀਲਾ ਰੰਗ ਨਹੀਂ ਦਿਖਾਈ ਦੇ ਰਿਹਾ ਸੀ। ਬੱਦਲਾਂ ਦੀ ਚਲਾਚਲੀ ਨੇ ਮਨੁੱਖ ਤੋਂ ਅਗੋਚਰ—ਦੂਜੇ ਜਗਤ ਦਾ ਅਹਿਸਾਸ ਦਿੱਤਾ ਸੀ। ਅੱਜ ਉਸ ਦੀ ਪਤਨੀ ਉਥੇ ਹੀ ਜਾਣ ਲੱਗੀ ਹੈ। ਅੰਤਹ ਵਿਚ ਪਿਆਰੇ ਦੇ ਵਿਛੋੜੇ ਦਾ ਸੁੰਨਾਪਨ। ਸੁਹਾਗਰਾਤ ਦੇ ਮਧੁਰ ਮਹੂਰਤ ਦੀ ਕਰੁਣ ਯਾਦ ਨੇ ਉਸ ਦੇ ਅੰਤਰ ਵਿਚ ਹਾਹਾਕਾਰ ਮਚਾ ਦਿੱਤਾ।

ਦੁਰਗਾ ਤੇ ਮਨੂੰ ਨੇ ਪਹਿਲੀ ਵੇਰਾਂ ਕਿਸੇ ਨੂੰ ਮਰਦਿਆਂ ਵੇਖਿਆ। ਫਿਰ ਵੀ ਦੋਵਾਂ ਵਿਚੋਂ ਕਿਸੇ ਦੀ ਵੀ ਇਹ ਧਾਰਣਾ ਨਹੀਂ ਬਣੀ ਕਿ ਉਹ ਮਾਂ ਨੂੰ ਚਿਰਕਾਲ ਲਈ ਗੁਆ ਬੈਠੇ ਹਨ। ਦੁਰਗਾ ਨੇ ਅਚਾਨਕ ਵੇਖਿਆ ਕਿ ਮਾਂ ਕੁਝ ਵੀ ਨਹੀਂ ਸੀ ਬੋਲ

ਰਹੀ, ਅੱਖਾਂ ਵੀ ਬੰਦ ਨੇ। ਉਸ ਨੇ ਕਿਹਾ, ''ਮਾਂ ਨੂੰ ਸ਼ਾਇਦ ਨੀਂਦ ਆ ਗਈ ਏ। ਮਨੂੰ ਤੂੰ ਜਾ, ਸੋਨਾ ਤੇ ਬੱਚਿਆਂ ਨੂੰ ਸਾਂਭ।''

ਮਨੂੰ ਜਾਣਾ ਹੀ ਚਾਹੁੰਦੀ ਸੀ ਕਿ ਏਨੇ ਵਿਚ ਰਾਮੂ ਤੇ ਚਮਾਰੀ ਅੰਦਰ ਆਏ। ਖ਼ਬਰ ਮਿਲਦਿਆਂ ਹੀ ਦੋਵੇਂ ਆਪਣੀ ਡਿਊਟੀ ਛੱਡ ਕੇ ਨੱਸੇ ਆਏ ਸਨ। ਰਾਮੂ ਨੇ ਰੋਗਣ ਦੀ ਨਾੜ ਵੇਖ ਕੇ ਕਿਹਾ, ''ਮੀਨੂੰਬਾਈ ਨੂੰ ਹੁਣ ਘਰ ਨਹੀਂ ਰੱਖ ਸਕਦੇ। ਚਮਾਰੀ ਤੂੰ ਪੈਰਾਂ ਵਲੋਂ ਫੜ।'' ਦੋਵਾਂ ਨੂੰ ਮੀਨੂੰਬਾਈ ਨੂੰ ਚੁੱਕਦਿਆਂ ਵੇਖ ਕੇ ਦੁਰਗਾ ਨੇ ਪੁੱਛਿਆ, ''ਕੀ ਕਰ ਰਹੇ ਹੋ ?''

ਰਾਮੂ ਨੇ ਕਿਹਾ, ''ਕੁਝ ਨਹੀਂ ਦੁਰਗਾ। ਤੇਰੀ ਮਾਂ ਮਰ ਕੇ ਭੂਤ ਬਣ ਗਈ ਹੈ। ਹੁਣ ਇਕ ਤੁਲਸੀ ਦਾ ਪੌਦਾ ਲਿਆ। ਜਾ ਮਨੂੰ ਇਕ ਦੀਵਾ ਬਾਲ ਦੇ।''

ਪਤੀ ਅਤੇ ਬੱਚਿਆਂ ਨੂੰ ਇਹ ਦਿਲਚੀਰਵੀਂ ਖ਼ਬਰ ਦੇ ਕੇ ਦੋਵੇਂ ਮੀਨੂੰਬਾਈ ਦੀ ਲਾਸ਼ ਨੂੰ ਬਾਹਰ ਵਿਹੜੇ ਵਿਚ ਲੈ ਆਏ। ਦੁਰਗਾ ਅਤੇ ਮਨੂੰ ਤਾਂ ਕੀ, ਇਸ ਵੇਰਾਂ ਚੰਡੀ ਵੀ ਇਸ ਬੱਜਰਚੋਟ ਨਾਲ ਜੜ ਹੋ ਗਿਆ।

ਕੁਝ ਹੀ ਦੇਰ ਬਾਦ ਰਾਮੂ ਨੇ ਅੰਦਰ ਆ ਕੇ ਦੇਖਿਆ, ਦੁਰਗਾ, ਮਨੂੰ, ਚੰਡੀ ਸਾਰੇ ਖਾਮੋਸ਼, ਜਿਵੇਂ ਹਿਲਾਉਣ ਦੀ ਤਾਕਤ ਵੀ ਉਨ੍ਹਾਂ ਵਿਚੋਂ ਮੁੱਕ ਗਈ ਹੋਵੇ। ਰਾਮੂ ਨੇ ਮਨੂੰ ਤੋਂ ਪੁੱਛਿਆ, ''ਮਨੂੰ ਮਿੱਟੀ ਦਾ ਦੀਵਾ ਕਿੱਥੇ ਐ, ਦਿਖਾ ?''

ਮਨੂੰ ਨੇ ਫੁੱਟ ਫੁੱਟ ਕੇ ਰੋਂਦਿਆਂ ਰਾਮੂ ਨੂੰ ਵੇਖ ਕੇ ਕਿਹਾ, ''ਰਾਮੂ ਦਾ, ਤੂੰ ਬੜਾ ਈ ਸਖਤਦਿਲ ਆਦਮੀ ਏਂ। ਮਾਂ ਨੂੰ ਅੱਧਜਿਉਂਦੀ ਹਾਲਤ ਵਿਚ ਕਿਉਂ ਲੈ ਗਿਐਂ ?''

ਰਾਮੂ ਦੀ ਅਧਖੜ ਦੇਹ ਸਥਿਰ ਹੋ ਗਈ। ਉਹ ਬੋਲਿਆ, ''ਮਨੂੰ, ਮੀਨੂੰਬਾਈ ਸੁਰਗਵਾਸ ਹੋ ਗਈ। ਤੂੰ ਅਫ਼ਸੋਸ ਨਾ ਕਰ।''

ਚੰਡੀ ਨੇ ਰਾਮੂ ਨੂੰ ਕਿਹਾ, ''ਰਾਮੂ ਤੂੰ ਹੀ ਚਲਿਆ ਜਾ, ਰਸੋਈ ਕਬੂਤਰ ਦੇ ਆਲ੍ਹਣੇ ਜਿੰਨੀ ਤਾਂ ਹੈ। ਜ਼ਰਾ ਜਿਹਾ ਲੱਭਣ ਨਾਲ ਮਿੱਟੀ ਦਾ ਦੀਵਾ ਮਿਲ ਜਾਵੇਗਾ। ਮਰਨ ਦੀ ਤਿਆਰੀ ਵਿਚ ਉਸ ਨੇ ਸਾਰਾ ਸਮਾਨ ਇਕੱਠਾ ਕਰ ਲਿਆ ਸੀ।

ਰਾਮੂ ਰਸੋਈ ਵਿਚ ਚਲਾ ਗਿਆ। ਹੁਣ ਦੁਰਗਾ ਨੂੰ ਵੀ ਸਮਝ ਆ ਗਿਆ ਕਿ ਅੱਖਾਂ ਸਾਹਮਣੇ ਵਾਲੇ ਖਾਲੀ ਬਿਸਤਰ ਤੇ ਹੁਣ ਉਸ ਦੀ ਮਾਂ ਕਦੇ ਵੀ ਨਹੀਂ ਸੌਂਵੇਗੀ। ਫੇਰ ਵੀ ਉਹ ਰੋ ਨਹੀਂ ਸਕਿਆ। ਸਿਰਫ ਉਸ ਦੀ ਛਾਤੀ ਦੁੱਖ ਨਾਲ ਬਾਇਲਰ ਵਾਂਗ ਗਰਮ ਹੋ ਗਈ। ''ਮਾਂ, ਮਾਂ ਤੂੰ ਕਿੱਥੇ ਚਲੀ ਗਈ ?'' ਉਸ ਨੇ ਆਪਣੇ ਆਪ ਨੂੰ ਮੂੰਹ ਹੀ ਮੂੰਹ ਵਿਚ ਕਿਹਾ।

ਰਾਮੂ ਦੇ ਦੀਵਾ ਬਾਲਣ ਮਗਰੋਂ ਚੰਡੀ ਵੀ ਕਮਰਿਓਂ ਬਾਹਰ ਆ ਗਿਆ; ਉਸ ਨੇ ਹਾਲੀਂ ਵੀ ਨਾਈਟ ਡਿਊਟੀ ਦੀ ਵਰਦੀ ਪਾਈ ਹੋਈ ਏ। ਨਾਲ ਵਾਲੇ ਕਮਰੇ ਵਿਚ ਸੁੱਤੇ ਸੋਨਾ ਨੂੰ ਗੋਦੀ ਵਿਚ ਚੁੱਕਦਿਆਂ ਉਸ ਨੇ ਕਿਹਾ, ''ਸੋਨਾ, ਸੋਨਾ ਚੱਲ ਮਾਂ ਨੂੰ ਅਖੀਰੀ ਵਾਰ ਦੇਖ ਲੈ।''

ਅੱਖ ਖੁਲ੍ਹਦਿਆਂ ਹੀ ਸੋਨਾ ਬਾਪ ਨੂੰ ਦੇਖ ਕੇ ਰੋਣ ਲੱਗਾ। ਉਸ ਦੀ ਨੀਂਦ ਪੂਰੀ ਨਹੀਂ ਸੀ ਹੋਈ। ਚੰਡੀ ਸੋਨਾ ਨੂੰ ਗੋਦ ਵਿਚ ਲੈ ਕੇ ਸਿੱਧਾ ਬਾਹਰ ਵਾਲੇ ਵਿਹੜੇ ਵਿਚ ਆ ਗਿਆ। ਸੋਨਾ ਦਾ ਰੋਣ ਸੁਣ ਕੇ ਉਸ ਦਾ ਵੱਡਾ ਭਰਾ ਵੀ ਜਾਗ ਪਿਆ, ''ਕੌਣ

ਰੋ ਰਿਹਾ ਏ ?'' ਅਚਾਨਕ ਮਨੂੰ ਨੇ ਆ ਕੇ ਉਸ ਨੂੰ ਛਾਤੀ ਨਾਲ ਲਾਉਂਦਿਆਂ ਕਿਹਾ, ''ਜਾਣਦਾ ਨਹੀਂ, ਅਸੀਂ ਮਾਂ ਸੁਆ ਬੈਠੇ ਹਾਂ।'' ਚਾਰ ਸਾਲ ਦਾ ਸ਼ੇਖਰ ਮਨੂੰ ਦੇ ਹਾਵ-ਭਾਵ ਤੋਂ ਸਮਝ ਗਿਆ ਕਿ ਮਾਂ ਨਾਲ ਕੁਝ ਅਣਹੋਣੀ ਵਾਪਰ ਗਈ ਏ। ਜਦ ਮਨੂੰ ਉਸ ਨੂੰ ਚੁੱਕ ਕੇ ਵਿਹੜੇ ਵਿਚ ਲਿਆਈ ਤਾਂ ਮਾਂ ਨੂੰ ਉਥੇ ਪਿਆ ਵੇਖ ਕੇ ਉਸ ਨੇ ਹੈਰਾਨ ਹੋ ਕੇ ਪੁੱਛਿਆ, ''ਮਾਂ ਨੂੰ ਜ਼ਮੀਨ ਤੇ ਕਿਉਂ ਸੁਲਾਇਆ ਏ ? ਉਸ ਨੂੰ ਤਕਲੀਫ ਹੋਵੇਗੀ।''

ਮੀਨੂੰਬਾਈ ਦੇ ਮਰਨ ਦੀ ਖਬਰ ਸੁਣ ਕੇ ਬਹੁਤ ਸਾਰੇ ਲੋਕ ਚੰਡੀ ਦੇ ਘਰ ਦੇ ਵਿਹੜੇ ਵਿਚ ਜੁੜ ਗਏ ਸਨ। ਸ਼ੇਖਰ ਦੀ ਗੱਲ ਸੁਣ ਕੇ ਸਾਰਿਆਂ ਦੀਆਂ ਅੱਖਾਂ ਵਿਚ ਹੰਝੂ ਆ ਗਏ। ਮਹੇਂਦਰ ਬਰੂਆ ਸਹਿਣ ਨਾ ਕਰਦਿਆਂ ਬੋਲੇ, ''ਵਿਚਾਰਾ ! ਇਹ ਤਾਂ ਕੁਝ ਵੀ ਨਹੀਂ ਜਾਣਦਾ।'' ਰਾਮੂ ਬੋਲਿਆ, ''ਬਰੂਆ, ਦੁਨੀਆਂ ਵਿਚ ਮਾਂ ਨਾਲੋਂ ਵੱਡੀ ਕੋਈ ਚੀਜ਼ ਨਹੀਂ ਹੈ।'' ਦੂਜੇ ਲੋਕ ਵੀ ਦੁੱਖ ਨਾਲ 'ਈਸ਼-ਈਸ਼' ਕਰਨ ਲੱਗੇ। ਰਾਮੂ ਨੇ ਚੰਡੀ ਨੂੰ ਕਿਹਾ, ''ਦੁਰਗਾ ਨੂੰ ਬੁਲਾਓ। ਉਸ ਨੂੰ ਸ਼ਮਸ਼ਾਨਘਾਟ ਜਾਣਾ ਪਵੇਗਾ। ਚਿਤਾ ਨੂੰ ਲਾਂਬੂ ਉਸੇ ਨੂੰ ਲਾਣਾ ਪਵੇਗਾ !'' ਚੰਡੀ ਬੋਲਿਆ, ''ਤੂੰ ਹੀ ਕਹਿ ਦੇ ! ਮੇਰੇ ਵਿਚ ਹੁਣ ਤਾਕਤ ਨਹੀਂ ਹੈ।'' ਪਰ ਦੁਰਗਾ ਆਪ ਹੀ ਆ ਗਿਆ। ਰਾਮੂ ਦੇ ਉਪਦੇਸ਼ ਅਨੁਸਾਰ ਉਸ ਨੇ ਅੰਦਰ ਜਾ ਕੇ ਧੋਤੀ ਪਹਿਨੀ ਅਤੇ ਨੰਗੇ ਸਰੀਰ ਬਾਹਰ ਆ ਗਿਆ।

ਹੁਣ ਤਕ ਦੋ ਆਦਮੀਆਂ ਨੇ ਬਾਂਸ ਲਿਆ ਕੇ 'ਅਰਥੀ' ਤਿਆਰ ਕਰ ਲਈ ਸੀ। ਅਰਥੀ ਤਿਆਰ ਹੋਣ ਤੋਂ ਬਾਅਦ ਰਾਮੂ ਅਤੇ ਚਮਾਰੀ ਨੇ ਤੁਲਸੀ ਦੇ ਪੌਦੇ ਹੇਠੋਂ ਲੰਘਾ ਕੇ ਮੀਨੂੰਬਾਈ ਦੇ ਸਰੀਰ ਨੂੰ ਉਸ ਤੇ ਰੱਖ ਦਿੱਤਾ। ਫਿਰ ਕੱਪੜਾ ਪਾ ਕੇ ਲਾਸ਼ ਨੂੰ ਬੰਨ੍ਹ ਦਿੱਤਾ।

ਰਾਮੂ ਨੇ ਹੁਣ ਕਿਹਾ, ''ਮਨੂੰ ਤੁਸੀਂ ਲੋਕ ਹੁਣ ਮਾਂ ਨੂੰ ਪ੍ਰਣਾਮ ਕਰੋ, ਏਸ ਜਨਮ ਵਿਚ ਮਾਂ ਹੁਣ ਕਦੀ ਨਹੀਂ ਮਿਲੇਗੀ।''

ਵਿਹੜੇ ਵਿਚ ਤੁਲਸੀ ਹੇਠਾਂ ਮਿੱਟੀ ਦਾ ਦੀਵਾ ਝਿਲਮਿਲ ਝਿਲਮਿਲ ਕਰਦਾ ਬਲਦਾ ਰਿਹਾ। ਮਨੂੰ ਅਤੇ ਸ਼ੇਖਰ ਦਹਾੜਾਂ ਮਾਰਦੇ ਰੋਣ ਲੱਗੇ। ਸ਼ੇਖਰ ਮਾਂ ਦੀ ਲਾਸ਼ ਨਾਲ ਲਿਪਟ ਕੇ ਚੀਕਣ ਲੱਗਾ। ਦੁਰਗਾ ਨੇ ਮਨੂੰ ਨੂੰ ਕਿਹਾ, ''ਪ੍ਰਣਾਮ ਕਰ ਮਨੂੰ।'' ਉਸ ਨੇ ਸ਼ੇਖਰ ਨੂੰ ਵੀ ਗੋਦ ਵਿਚ ਲੈ ਕੇ ਪ੍ਰਣਾਮ ਕਰਵਾਇਆ, ਆਪ ਵੀ ਗੋਡੇ ਟੇਕ ਕੇ ਪ੍ਰਣਾਮ ਕੀਤਾ। ਮਨੂੰ ਮਾਂ ਦੇ ਪੈਰਾਂ ਤੇ ਪ੍ਰਣਾਮ ਕਰ ਕੇ ਮਾਂ-ਮਾਂ ਕਹਿੰਦੀ ਵਿਆਕੁਲ ਹੋ ਕੇ ਰੋਣ ਲੱਗੀ।

ਬੱਦਲ ਫਿਰ ਗਰਜਣ ਲੱਗੇ। ਰਾਮੂ ਨੇ ਚਮਾਰੀ ਨੂੰ ਕਿਹਾ, ''ਚਮਾਰੀ ਹੁਣ ਅਰਥੀ ਚੁੱਕ, ਮੌਸਮ ਖਰਾਬ ਹੋ ਰਿਹਾ ਏ।''

ਰਾਮੂ ਨੇ ਦੋ ਹੋਰ ਆਦਮੀਆਂ ਨੂੰ ਬੁਲਾਇਆ; ਚਾਰਾਂ ਨੇ ਅਰਥੀ ਮੋਢਿਆਂ ਤੇ ਚੁੱਕ ਲਈ। ਮਨੂੰ ਅਤੇ ਬੱਚਿਆਂ ਦੇ ਰੋਣ ਤੋਂ ਜਾਪਦਾ ਸੀ ਜਿਵੇਂ ਬਿਰਛ ਦੇ ਪੱਤੇ ਵੀ ਝੜ ਜਾਣਗੇ; ਪਰ ਰਾਮੂ ਅਤੇ ਹੋਰ ਲੋਕ 'ਰਾਮ ਬੋਲ, ਹਰਿ ਬੋਲ' ਕਹਿੰਦੇ ਤੁਰ ਪਏ।

ਬਰੂਆ ਨੇ ਦੁਰਗਾ ਨੂੰ ਆਪਣੇ ਪਿੱਛੇ ਪਿੱਛੇ ਆਉਣ ਲਈ ਕਿਹਾ। ਹੁਣ ਦੁਰਗਾ

ਦੀਆਂ ਅੱਖਾਂ ਵਿਚ ਵੀ ਹੰਝੂ ਆ ਗਏ । ਨੇੜੇ ਹੀ ਇਕ ਆਦਮੀ ਰੱਸੀ ਦੀ 'ਜੋਰ' ਬਣਾ ਚੁੱਕਾ ਸੀ । ਉਸ ਨੂੰ ਦੁਰਗਾ ਦੇ ਹੱਥ ਵਿਚ ਦਿੰਦਿਆਂ ਉਸ ਨੇ ਕਿਹਾ, "ਇਸ ਨੂੰ ਲੈ ਜਾ, ਮੂੰਹ ਵਿਚ ਅਗਨੀ ਦੇਣ ਲਈ ।"

ਹੌਲੀ ਹੌਲੀ ਸਿਰ ਝੁਕਾ ਕੇ ਹੰਝੂ ਪੂੰਝਦੇ ਹੋਏ ਜੋਰ ਹੱਥ ਵਿਚ ਲੈ ਕੇ ਦੁਰਗਾ ਸ਼ਮਸ਼ਾਨਘਾਟ ਵੱਲ ਵਧਣ ਲੱਗਾ । ਉਸ ਨੂੰ ਸਾਰੀ ਦੁਨੀਆਂ ਹਨੇਰੀ ਹੋ ਗਈ ਜਾਪੀ ।

ਚੰਡੀ ਨੂੰ ਯਾਦ ਆਇਆ ਕਿ ਪੁਰੋਹਤ ਨੂੰ ਹਾਲੀਂ ਤੀਕ ਖਬਰ ਨਹੀਂ ਦਿੱਤੀ ਗਈ ਹੈ । ਉਸ ਨੇ ਬਰੂਆ ਦੇ ਮੂੰਹ ਵੱਲ ਵੇਖ ਕੇ ਕਿਹਾ, "ਬਰੂਆ ਬਾਬੂ ਤੁਹਾਨੂੰ ਇਕ ਕੰਮ ਕਰਨਾ ਪਵੇਗਾ । ਰਾਮਕ੍ਰਿਸ਼ਨ ਮਿਸ਼ਨ ਦੇ ਕੋਲ ਹੀ ਇਕ ਬ੍ਰਾਹਮਣ ਰਹਿੰਦੇ ਨੇ, ਉਨ੍ਹਾਂ ਨੂੰ ਬੁਲਾਉਣਾ ਪਵੇਗਾ । ਮੈਂ ਏਡੀ ਵੱਡੀ ਗੱਲ ਤਾਂ ਭੁੱਲ ਹੀ ਗਿਆ ਸਾਂ । ਉਨ੍ਹਾਂ ਨੂੰ ਸ਼ਮਸ਼ਾਨਘਾਟ ਲੈ ਆਉਣਾ ਅਤੇ ਜੇ ਕਿਸੇ ਸਮੱਗਰੀ ਦੀ ਲੋੜ ਹੋਵੇ ਤਾਂ ਦੁਕਾਨ ਤੋਂ ਖਰੀਦ ਲੈਣਾ । ਮੈਂ ਇਕ ਆਦਮੀ ਨਾਲ ਭੇਜ ਰਿਹਾ ਹਾਂ, ਉਸੇ ਹੱਥ ਸਾਰਾ ਸਮਾਨ ਸ਼ਮਸ਼ਾਨਘਾਟ ਭੇਜ ਦੇਣਾ । ਬੁਰਾ ਨਾ ਮੰਨਣਾ । ਮੈਂ ਬਹੁਤ ਇਕੱਲਾ ਹੋ ਗਿਆ ਹਾਂ ।"

ਬਰੂਆ ਨੇ ਕਿਹਾ, "ਕੋਈ ਫਿਕਰ ਨਾ ਕਰ । ਮੈਂ ਸਾਰਾ ਇੰਤਜ਼ਾਮ ਕਰ ਦਿਆਂਗਾ ।"

ਗੁੰਦੇ ਸਰੀਰ ਵਾਲਾ ਬਰੂਆ ਹਮੇਸ਼ਾ ਫਰਜ਼ ਨਿਭਾਉਂਦਾ । ਉਹ ਫੌਰਨ ਪੁਰੋਹਤ ਦੇ ਘਰ ਵੱਲ ਤੁਰ ਪਿਆ । ਚੰਡੀ ਨੇ ਇਕ ਆਦਮੀ ਬੁਲਾ ਕੇ ਬਰੂਆ ਦੇ ਨਾਲ ਜਾਣ ਦੀ ਬੇਨਤੀ ਕੀਤੀ । ਉਹ ਵੀ ਬਰੂਆ ਦੇ ਪਿੱਛੇ ਤੁਰ ਪਿਆ ।

ਹੁਣ ਚੰਡੀ ਨੇ ਬੜੇ ਪਿਆਰ ਨਾਲ ਸੋਨਾ ਨੂੰ ਛਾਤੀ ਨਾਲ ਲਾ ਲਿਆ । ਉਸ ਨੂੰ ਅੱਜ ਆਪਣਾ ਦਿਲ ਬੜਾ ਖਾਲੀ ਖਾਲੀ ਜਾਪ ਰਿਹਾ ਸੀ ।

ਥੋੜ੍ਹੀ ਦੇਰ ਵਿਚ ਬਹੁਤ ਸਾਰੇ ਲੋਕ ਖਬਰ ਲੈਣ ਆ ਗਏ । ਸਾਰਿਆਂ ਦੇ ਹੱਥਾਂ ਵਿਚ ਖਾਣ ਦਾ ਸਮਾਨ । ਕਿਸੇ ਦੇ ਹੱਥ ਵਿਚ ਫਲ, ਕਿਸੇ ਦੇ ਹੱਥ ਵਿਚ ਬਿਸਕੁਟ ਦਾ ਪੈਕਟ, ਕਿਸੇ ਦੇ ਹੱਥ ਵਿਚ ਨਾਰੀਅਲ ਅਤੇ ਕਿਸੇ ਦੇ ਹੱਥ ਵਿਚ ਛੋਲਿਆਂ ਦੀ ਦਾਲ । ਪਰ ਸਾਰੇ ਲੋਕ ਵਿਹੜੇ ਵਿਚ ਹੀ ਖਲੋਤੇ ਹਨ । ਸਮਾਨ ਲੈਣ ਵਾਲਾ ਕੋਈ ਵੀ ਨਹੀਂ । ਏਨੇ ਵਿਚ ਹੀ ਡਿੰਬੇਜਵਰ ਅਤੇ ਚੈਟਰਜੀ ਆ ਗਏ । ਉਨ੍ਹਾਂ ਮਗਰੋਂ ਆਏ ਡਾਕਟਰ ਅਤੇ ਜੈਬੁਨਿੱਸਾ । ਵੇਖਦਿਆਂ ਹੀ ਉਹ ਸਮਝ ਗਏ ਕਿ ਘਰ ਉੱਜੜ ਗਿਆ ਹੈ । ਡਿੰਬੇਜਵਰ ਨੇ ਲੋਕਾਂ ਨੂੰ ਕਿਹਾ, "ਵੇਖ ਕੀ ਰਹੇ ਹੋ ? ਸਮਾਨ ਲਿਆਏ ਹੋ ਤਾਂ ਅੰਦਰ ਲੈ ਜਾਓ, ਚਲੋ ਮੈਂ ਵੀ ਆਉਂਦਾ ਹਾਂ । ਹੁਣ ਘਰ ਵਿਚ ਦੇਖਣ ਵਾਲਾ ਹੈ ਹੀ ਕੌਣ ?"

ਡਿੰਬੇਜਵਰ ਬਿਨਾਂ ਝਿਜਕ ਅੰਦਰ ਵੱਲ ਚਲ ਪਿਆ । ਮਗਰੋਂ ਸਮਾਨ ਫੜੀ ਲੋਕ ਵੀ ਅੱਗੇ ਵਧੇ । ਚੰਡੀ ਨੇ ਪੁੱਛਿਆ, "ਏਨੀ ਦੇਰ ਕਿਉਂ ਕਰ ਦਿੱਤੀ ਡਾਕਟਰ ਬਾਬੂ ?"

ਡਾਕਟਰ ਹਜ਼ਾਰਿਕਾ ਦਾ ਮਨ ਆਤਮ-ਗਿਲਾਨੀ ਨਾਲ ਭਰ ਉੱਠਿਆ । ਉਨ੍ਹਾਂ ਕਿਹਾ, "ਛੋਟੇ ਸਾਹਿਬ ਦੇ ਘਰ' ਬੱਚਾ ਹੋਣ ਵਾਲਾ ਹੈ । ਉਸੇ ਵਿਚ ਸਾਰੀ ਰਾਤ ਲੰਘ ਗਈ । ਮੀਨੂੰਬਾਈ ਨੂੰ ਵੇਖਣ ਨਹੀਂ ਆ ਸਕਿਆ ।" ਚੰਡੀ ਨੇ ਡਾਕਟਰ ਬਾਬੂ ਵੱਲ ਮੂੰਹ ਉਤਾਂਹ ਕਰਕੇ ਨਹੀਂ ਵੇਖਿਆ । ਮਨ ਹੀ ਮਨ ਬੁੜਬੁੜਾਉਣ ਲੱਗਾ, "ਸਾਹਿਬ

ਲੋਕਾਂ ਦੇ ਘਰ ਵਿਚ ਬਿਮਾਰ ਹੋਵੇ ਤਾਂ ਸਾਡੇ ਰੋਗੀ ਨੂੰ ਕੌਣ ਪੁੱਛਦਾ ਏ ।''

ਡਾਕਟਰ ਨੇ ਸਟੈਥੋਸਕੋਪ ਹਿਲਾਉਂਦਿਆਂ ਹੱਸ ਕੇ ਕਿਹਾ, ''ਤੇਰੀ ਔਰਤ ਬਚਣ ਵਾਲੀ ਨਹੀਂ ਸੀ ਚੰਡੀ । ਫਿਰ ਵੀ ਮੈਥੋਂ ਗਲਤੀ ਹੋ ਗਈ । ਬੁਰਾ ਨਾ ਮੰਨੀਂ ।'' ਥੋੜ੍ਹੇ ਚਿਰ ਬਾਦ ਡਾਕਟਰ ਨੇ ਕੋਮਲ ਅਵਾਜ਼ ਵਿਚ ਕਿਹਾ, ''ਇਕ ਗੱਲ ਹੋਰ ਹੈ । ਦੁਰਗਾ ਮੇਰੇ ਕੋਲ ਆਇਆ ਸੀ । ਐਂਬੂਲੈਂਸ ਵੈਨ ਦੇ ਡਰਾਇਵਰ ਦੀ ਇਕ ਜਗ੍ਹਾ ਖਾਲੀ ਹੈ । ਉਸ ਨੂੰ ਸ਼ਾਇਦ ਨੌਕਰੀ ਲਗਵਾ ਦਿਆਂਗਾ । ਉਸ ਨੂੰ ਮੇਰੇ ਕੋਲ ਭੇਜ ਦਈਂ । ਉਸ ਨੇ ਡਰਾਇਵਿੰਗ ਲਾਇਸੈਂਸ ਬਣਵਾ ਲਿਆ ਹੈ ਨਾ ?''

ਸਮਝਦਾਰ ਡਾਕਟਰ ਨੇ ਚੰਡੀ ਦਾ ਰੋਸ ਘਟਾਉਣ ਲਈ ਕੁਵੇਲੇ ਹੀ ਇਸ ਗੱਲ ਦਾ ਜ਼ਿਕਰ ਕੀਤਾ । ਚੰਡੀ ਨੇ ਉਬਾਸੀ ਲੈਂਦਿਆਂ ਜਵਾਬ ਦਿੱਤਾ, ''ਹਾਂ ਬਣਵਾਇਆ ਹੋਇਆ ਹੈ । ਤੁਹਾਡੀ ਕਿਰਪਾ । ਉਹ ਵੀ ਜੇ ਇਹ ਗੱਲ ਸੁਣ ਜਾਂਦੀ ਤਾਂ ਕਿੰਨੀ ਖੁਸ਼ ਹੁੰਦੀ ! ਮਰਨ ਸਮੇਂ ਵੀ ਕਹਿ ਗਈ ਏ, ''ਦੁਰਗਾ ਨੂੰ ਨੌਕਰੀ ਮਿਲੇਗੀ । ਡਾਕਟਰ ਬਾਬੂ ਭਲੇ ਆਦਮੀ ਹਨ ।''

ਡਾਕਟਰ ਨੇ ਘੜੀ ਦੇਖ ਕੇ ਕਿਹਾ, ''ਕ੍ਰਿਆ-ਕਰਮ ਹੋ ਜਾਣ ਦਿਓ । ਕੋਈ ਜਲਦੀ ਨਹੀਂ ਹੈ । ਥੋੜ੍ਹੇ ਦਿਨਾਂ ਬਾਦ ਭੇਜੀਂ । ਮੈਂ ਮੁੜ ਛੋਟੇ ਸਾਹਿਬ ਦੀ ਮੇਮ ਕੋਲ ਜਾ ਰਿਹਾ ਹਾਂ ।'' ਗੱਲ ਖਤਮ ਕਰਕੇ ਡਾਕਟਰ ਜਾਣ ਲਈ ਉੱਠੇ । ਰਾਹ ਵਿਚ ਛੋਟੇ ਸਾਹਿਬ ਦੀ ਗੱਡੀ ਖੜੀ ਸੀ । ਡਰਾਇਵਰ ਨੇ ਡਾਕਟਰ ਲਈ ਹਾਰਨ ਵਜਾਇਆ ਸੀ । ਡਾਕਟਰ ਗੱਡੀ ਵੱਲ ਵੱਧ ਗਿਆ ।

ਇਕ ਇਕ ਕਰਕੇ ਸਾਰੇ ਲੋਕ ਵਾਪਸ ਜਾਣ ਲੱਗੇ । ਸਿਰਫ ਡਿੰਬੇਜਵਰ, ਚੈਟਰਜੀ, ਜ਼ੈਬੁਨਿੱਸਾ ਉਥੇ ਰਹਿ ਗਏ । ਬੱਦਲ ਹਾਲੀਂ ਵੀ ਗੱਜ ਰਹੇ ਸਨ ।

ਡਿੰਬੇਜਵਰ ਨੇ ਅਵਾਜ਼ ਦਿੱਤੀ, ''ਮਨੂੰ !''

ਮਨੂੰ ਖੜੀ ਹੋ ਗਈ । ਡਿੰਬੇਜਵਰ ਦੇ ਬੁਲਾਉਣ ਤੇ ਉਹ ਜਵਾਬ ਦਿੱਤੇ ਬਿਨਾਂ ਨਹੀਂ ਰਹਿ ਸਕਦੀ । ਇਹ ਆਦਮੀ ਮਰਦਊਪਨੇ ਦੀ ਤਸਵੀਰ ਏ । ਪੁੱਛਿਆ, ''ਦੱਸੋ ਕੀ ਹੈ ?''

''ਸੋਨਾ ਅਤੇ ਸ਼ੇਖਰ ਨੂੰ ਖਾਣਾ ਖੁਆਓ । ਤੇਰੇ ਪਿਤਾ ਨੇ ਵੀ ਦਫਤਰੋਂ ਆ ਕੇ ਕੁਝ ਨਹੀਂ ਖਾਧਾ, ਉਨ੍ਹਾਂ ਨੂੰ ਵੀ ਖੁਆ ।'' ਗੰਭੀਰ ਆਵਾਜ਼ ਵਿਚ ਡਿੰਬੇਜਵਰ ਨੇ ਕਿਹਾ ।

ਚੰਡੀ ਬਰਦਾਸ਼ਤ ਨਹੀਂ ਕਰ ਸਕਿਆ, ''ਮੈਂ ਕੁਝ ਨਹੀਂ ਖਾਵਾਂਗਾ ਮਨੂੰ । ਸੋਨਾ ਸ਼ੇਖਰ ਨੂੰ ਦੇ । ਲੈ ਇਹਨੂੰ ਵੀ ਲੈ ਜਾਹ ।'' ਚੰਡੀ ਨੇ ਬੱਚੇ ਨੂੰ ਅਗਾਂਹ ਵਧਾ ਦਿੱਤਾ । ਮਨੂੰ ਨੇ ਪੱਲੂ ਨਾਲ ਅੱਖਾਂ ਪੂੰਝਦਿਆਂ ਆਉਣ ਵਿਚ ਕੁਝ ਦੇਰ ਲਾਈ । ਜ਼ੈਬੁਨਿੱਸਾ ਨੇ ਹੱਥ ਵਧਾ ਕੇ ਕਿਹਾ, ''ਮੈਨੂੰ ਫੜਾ ਦੇ ਮਾਮਾ ।'' ਚੰਡੀ ਨੇ ਇਸ ਦੁਖਦਾਈ ਹਾਲਤ ਵਿਚ ਵੀ ਉਸ ਵੱਲ ਗੁੱਸੇ ਨਾਲ ਵੇਖ ਕੇ ਕਿਹਾ, ''ਤੂੰ ਨਾ ਫੜ ਜ਼ੈਬੁਨਿੱਸਾ । ਮਨੂੰ ਲੈ ਜਾਵੇਗੀ । ਮਨੂੰ !''

ਜ਼ੈਬੁਨਿੱਸਾ ਲਈ ਅਜਿਹਾ ਅਪਮਾਨ ਕੋਈ ਨਵਾਂ ਨਹੀਂ । ਪਰ ਅੱਜ ਦਾ ਅਪਮਾਨ ਉਸ ਲਈ ਬੱਜਰ ਚੋਟ ਬਣ ਗਿਆ । ਆਮ ਕਰਕੇ ਜ਼ੈਬੁਨਿੱਸਾ ਨੂੰ ਸਾਰੇ ਅਪਵਿੱਤਰ ਸਮਝਦੇ ਹਨ । ਬਾਲ-ਬੱਚੇ ਫੜਨ ਦਾ ਹੱਕ ਉਸ ਨੂੰ ਮੀਨੂੰਬਾਈ ਨੇ ਦਿੱਤਾ ਸੀ । ਅੱਜ

ਇਹ ਹੱਕ ਖੁਹਾ ਕੇ ਉਹ ਸੱਚੀਮੁਚੀਂ ਉਦਾਸ ਹੋ ਗਈ ।

ਉਸ ਨੇ ਰੋਸੇ ਨਾਲ ਕਿਹਾ, "ਕੀ ਮੈਂ ਏਨੀ ਅਛੂਤ ਆਂ ਮਾਮਾ ?"

ਮਨੂੰ ਸੋਨਾ ਨੂੰ ਗੋਦ 'ਚ ਲੈ ਕੇ ਤੇ ਸ਼ੇਖਰ ਦਾ ਹੱਥ ਫੜ ਕੇ ਅੰਦਰ ਚਲੀ ਗਈ ।

ਡਿੰਬੇਜਵਰ ਨੇ ਜੈਬੁਨਿੱਸਾ ਦੀ ਗੱਲ ਤੋਂ ਪੀੜਤ ਹੋ ਕੇ ਕਿਹਾ, "ਏਨ੍ਹਾਂ ਗੱਲਾਂ ਕਰਕੇ ਤਾਂ ਹਿੰਦੂ ਮਰ ਰਹੇ ਹਨ ।"

ਚੰਡੀ ਬੋਲਿਆ, "ਇਹ ਤਾਂ ਧਰਮ ਦੀ ਗੱਲ ਹੈ । ਤੁਸੀਂ ਨਹੀਂ ਮੰਨ ਸਕਦੇ । ਸੁਣਿਆ ਏ......ਚੰਡੀ ਰੁਕ ਗਿਆ । ਚੈਟਰਜੀ ਨੇ ਅੱਗੋਂ ਨਾ ਕਹਿਣ ਲਈ ਅੱਖ ਨਾਲ ਇਸ਼ਾਰਾ ਕੀਤਾ । ਪਰ ਸਾਰੇ ਜਾਣਦੇ ਹਨ ਕਿ ਡਿੰਬੇਜਵਰ ਅਹਿਮਦ ਸਾਹਿਬ ਦੀ ਭਾਣਜੀ ਜਹਾਂਨਾਰਾ ਨੂੰ ਪਿਆਰ ਕਰਦੇ ਹਨ ।

ਡਿੰਬੇਜਵਰ ਹੱਸਦਿਆਂ ਬੋਲੇ, "ਇਸ ਵਿਚ ਲਕੋਣ ਦੀ ਕਿਹੜੀ ਗੱਲ ਹੈ । ਮੈਂ ਹਿੰਦੂ ਇਸਾਈ ਕੁਝ ਵੀ ਨਹੀਂ ਹਾਂ । ਮੈਂ ਸਾਹਿਆਂ ਧਰਮਾਂ ਨੂੰ ਇਕ ਮੰਨਦਾ ਹਾਂ । ਲੋਕ ਜਿਵੇਂ ਸਾਲ ਵਿਚ ਕੋਟ ਬਦਲਦੇ ਹਨ, ਮੈਂ ਉਸੇ ਤਰ੍ਹਾਂ ਧਰਮ ਬਦਲ ਸਕਦਾ ਹਾਂ, ਸਮਝੇ ?"

ਜੈਬੁਨਿੱਸਾ ਨੇ ਹੈਰਾਨੀ ਨਾਲ ਡਿੰਬੇਜਵਰ ਵੱਲ ਦੇਖਿਆ । ਚੈਟਰਜੀ ਨੇ ਗੰਭੀਰਤਾ ਨਾਲ ਕਿਹਾ, "ਯੂ ਆਰ ਇਨ ਫਾਰ ਐਡਵਾਂਸ ਆਫ ਟਾਈਮਜ਼ ਡਿੰਬੇਜਵਰ ਬਾਬੂ । ਪਰ ਤੁਹਾਡੀ ਜ਼ਿੰਦਗੀ ਕਾਫੀ ਗੁੰਝਲਦਾਰ ਹੈ ।"

ਡਿੰਬੇਜਵਰ ਨੇ ਇਕ ਸਿਗਾਰ ਸੁਲਗਾਉਂਦਿਆਂ ਕਿਹਾ, "ਮੈਂ ਆਪਣਾ ਪ੍ਰਬੰਧ ਆਪ ਹੀ ਕਰ ਲੈਂਦਾ ਹਾਂ । ਇਸ ਲਈ ਤੁਹਾਡੀ ਸਲਾਹ ਦੀ ਲੋੜ ਨਹੀਂ । ਜਾਣਦੇ ਹੋ ਮੇਰੀ ਗੱਲ ਤੇ ਸਾਹਿਬ ਵੀ ਚੁੱਪ ।" ਸਿਗਾਰ ਦਾ ਇਕ ਲੰਬਾ ਕਸ਼ ਖਿੱਚ ਕੇ ਉਨ੍ਹਾਂ ਫਿਰ ਕਿਹਾ, "ਮੈਥੋਂ ਰੱਬ ਵੀ ਡਰਦਾ ਹੈ ।"

ਚੰਡੀ ਨਰਾਜ਼ਗੀ ਨਾਲ ਬੋਲਿਆ, "ਘੋਰ ਕੱਲਯੁਗ, ਨਹੀਂ ਤਾਂ ਤੁਹਾਡੀ ਜ਼ਬਾਨ ਤੋਂ ਅਜਿਹੀਆਂ ਗੱਲਾਂ ਕਿਉਂ ਨਿਕਲਦੀਆਂ । ਤੁਹਾਡੇ ਵਰਗੇ ਲੋਕਾਂ ਦੀ ਥਾਂ ਸਿੱਧੀ ਨਰਕ ।"

ਡਿੰਬੇਜਵਰ ਨੇ ਹੱਸ ਕੇ ਕਿਹਾ, "ਨਰਕ ਦੀ ਕਲਪਨਾ, ਮੈਨੂੰ ਤਾਂ ਨਰਕ ਦਾ ਵੀ ਭੈਅ ਨਹੀਂ ।"

ਚੰਡੀ ਤੋਂ ਝੱਲਿਆ ਨਹੀਂ ਗਿਆ । ਇਸ ਲਈ ਉਹ ਉਠ ਕੇ ਚਲਿਆ ਗਿਆ । ਡਿੰਬੇਜਵਰ ਨੇ ਸਿਗਾਰ ਪੀਂਦਿਆਂ ਜੈਬੁਨਿੱਸਾ ਤੋਂ ਪੁੱਛਿਆ, "ਬਜ਼ੁਰਗ ਨਸੀਰੁਦੀਨ ਸਾਹਿਬ ਦੀ ਤਬੀਅਤ ਕਿਵੇਂ ਹੈ ?"

"ਤੁਹਾਡੀ ਕਿਰਪਾ ਨਾਲ ਖੈਰੀਅਤ ਏ ।" ਜੈਬੁਨਿੱਸਾ ਨੇ ਜਵਾਬ ਦਿੱਤਾ; ਪਰ ਉਸ ਦਾ ਮਨ ਅਪਮਾਨ ਦੀ ਰੰਜਸ਼ ਨਾਲ ਬੋਝਲ ਹੈ । "ਹੁਣ ਇਸ ਘਰ ਵਿਚ ਆਉਣਾ ਵੀ ਮੁੱਕਿਆ । ਮੇਰਾ ਹੁਣ ਕਿਸੇ ਕੋਲ ਫੇਰਾ ਨਹੀਂ ਪਵੇਗਾ ।" ਉਹ ਚੁੱਪ ਹੋ ਗਈ । ਉਸ ਤੋਂ ਬਾਦ ਬਨਾਉਟੀ ਹਾਸਾ ਹੱਸਦੀ ਬੋਲੀ, "ਡਿੰਬੇਜਵਰ ਬਾਬੂ, ਜੇ ਨਸੀਰੁਦੀਨ ਸਾਹਿਬ ਵਰਗੇ ਲੋਕ ਨਾ ਹੁੰਦੇ ਤਾਂ ਮੈਂ ਸ਼ਾਇਦ ਮਰ ਈ ਜਾਂਦੀ । ਸਿਰਫ ਮੀਨੂੰਬਾਈ ਹੀ ਮੈਨੂੰ ਇਨਸਾਨ ਸਮਝਦੀ ਸੀ । ਹਾਂ, ਨਸੀਰੁਦੀਨ ਸਾਹਿਬ ਵੀ ਮੈਨੂੰ ਦੋਹਤੀ

ਸੱਦਦੇ ਨੇ ।''

ਡਿੰਬੇਜਵਰ ਨੇ ਜੈਬੁਨਿੱਸਾ ਵੱਲ ਵੇਖਕੇ ਕਿਹਾ, ''ਪਿਆਰ ਜਿੰਨਾਂ ਲੱਭਦੀ ਫਿਰੇਂਗੀ, ਓਨਾਂ ਹੀ ਮੁਸੀਬਤ ਵਿਚ ਫਸੇਂਗੀ । ਇਸ ਦੁਨੀਆਂ ਵਿਚ ਲੋਕਾਂ ਨੂੰ ਜਿੰਨਾਂ ਦਬਾਉਗੇ, ਓਨਾਂ ਹੀ ਉਹ ਸਿਰ ਤੇ ਬਿਠਾਉਣਗੇ, ਸਮਝੀ—''

ਜੈਬੁਨਿੱਸ ਚੁੱਪ ਹੋ ਕੇ ਹੌਲੀ ਹੌਲੀ ਉਥੋਂ ਚਲੀ ਗਈ । ਡਿੰਬੇਜਵਰ ਨੇ ਹੱਸਦੇ-ਹੱਸਦੇ ਚੈਟਰਜੀ ਨੂੰ ਕਿਹਾ, ''ਕੀ ਗੱਲ ਐ ਬਾਗ਼ੀ ਵੇਸਵਾ ਨੂੰ ਦੇਖ ਕੇ ਜ਼ਬਾਨ ਤਾਲੂ ਨੂੰ ਲੱਗ ਗਈ ।'' ਚੈਟਰਜੀ ਵੀ ਹੱਸ ਕੇ ਬੋਲਿਆ, ''ਗੱਲ ਗਲਤ ਨਹੀਂ । ਮੈਂ ਹਾਲੀਂ ਵੀ ਵੇਸਵਾ ਨੂੰ ਇਨਸਾਨ ਸਮਝਣਾ ਨਹੀਂ ਸਿਖਿਆ ਹਾਂ । ਅੰਦਰੋਂ ਕੋਈ ਰੋਕ ਲੈਂਦਾ ਹੈ । ਸ਼ਾਇਦ ਵਿਵੇਕ ਹੀ ।'' ਡਿੰਬੇਜਵਰ ਨੇ ਸੁਆਦ ਲੈਂਦਿਆਂ ਕਿਹਾ, ''ਮਾਰਕਸ ਦੀਆਂ ਸਾਰੀਆਂ ਕਿਤਾਬਾਂ ਅੱਜ ਹੀ ਜਾ ਕੇ ਅੱਗ ਵਿਚ ਸੁੱਟ ਦੇ । ਤੁਸੀਂ ਲੋਕ ਕੀ ਬਗ਼ਾਵਤ ਕਰੋਗੇ ? ਦਿਗਬਈ ਵਿਚ ਜੇ ਕੋਈ ਬਾਗ਼ੀ ਹੈ ਤਾਂ ਮੈਂ ਹੀ ਹਾਂ ।''

ਚੰਡੀ ਰਸੋਈ ਵੱਲ ਜਾਣ ਲਈ ਉਠਿਆ । ਡਿੰਬੇਜਵਰ ਵੱਲ ਵੇਖ ਕੇ ਉਸ ਨੇ ਕਿਹਾ, ''ਹਜ਼ਾਰਿਕਾ ਬਾਬੂ ਮੇਰਾ ਸਿਰ ਪੀੜ ਕਰ ਰਿਹਾ ਏ । ਮੈਂ ਜਾ ਕੇ ਬੱਚਿਆਂ ਨੂੰ ਸੰਭਾਲਦਾ ਹਾਂ । ਉਨ੍ਹਾਂ ਦਾ ਰੋਣ ਸੁਣ ਰਹੇ ਓ ਨਾ ? ਇਕ ਵੱਡਾ ਡਰ ਹੋਰ ਹੈ ।'' ਚੰਡੀ ਪੂਰੀ ਗੱਲ ਨਹੀਂ ਕਹਿ ਸਕਿਆ । ਡਿੰਬੇਜਵਰ ਨੇ ਕਿਹਾ, ''ਦੱਸ ਕੀ ਗੱਲ ਹੈ ।'' ਚੰਡੀ ਬਹੁਤ ਹੌਲੀ ਜਹੀ ਬੋਲਿਆ, ''ਮੀਨੂੰਬਾਈ ਨੂੰ ਟੀ.ਬੀ. ਹੋ ਗਈ ਸੀ । ਹੁਣ ਬਾਲ-ਬੱਚਿਆਂ ਨੂੰ ਵੀ ਖਤਰਾ ਹੈ । ਘਰ ਬਦਲਣਾ ਈ ਪਵੇਗਾ ।''

ਡਿੰਬੇਜਵਰ ਨੇ ਕਿਹਾ, ''ਠੀਕ ਗੱਲ ਹੈ । ਪਰ ਜਾਣਦਾ ਏਂ ਕਿ ਕਵਾਟਰ ਦੀ ਬੜੀ ਕਿੱਲਤ ਹੈ । ਲੇਬਰ ਸੁਪਰਡੇਂਟ ਕੋਲ ਦਰਖਾਸਤਾਂ ਦਾ ਢੇਰ ਲੱਗਾ ਪਿਐ । ਸ਼ਾਦੀਸ਼ੁਦਾ ਵਾਲੀਆਂ ਬੈਰਕਾਂ ਵਿਚ ਵੀ ਜਗ੍ਹਾ ਨਹੀਂ ਹੈ, ਕੁਆਰੇ ਆਦਮੀ ਵਾਲੀ ਬੈਰਕ ਖਾਲੀ ਨਹੀਂ ਹੈ । ਕੁਝ ਲੋਕੀਂ ਤਾਂ ਦੁਕਾਨ ਅਤੇ ਟਰੱਕ ਗੈਰਜ ਵਾਲੇ ਵਰਾਂਡੇ ਵਿਚ ਹੀ ਪਏ ਹਨ । ਇਸ ਲਈ ਘਰ ਛੱਡਿਆ ਤਾਂ ਜਾ ਸਕਦਾ ਹੈ, ਪਰ ਦੂਜਾ ਮਿਲਣਾ ਮੁਸ਼ਕਿਲ ਹੈ । ਇਸ ਨਾਲੋਂ ਚੰਗਾ ਤਾਂ ਇਹੋ ਹੋਵੇਗਾ ਕਿ ਇਸੇ ਘਰ ਦੀ ਸਫਾਈ ਕਰਵਾ ਕੇ ਇਸ ਨੂੰ ਜਰਮ-ਰਹਿਤ ਕਰਵਾ ਲੈ । ਮੈਂ ਡਾਕਟਰ ਨੂੰ ਕਹਿ ਦਿਆਂਗਾ ।''

ਚੰਡੀ ਨੇ ਪੁੱਛਿਆ, ''ਕੀ ਲਾਈਸਲ ਦੇ ਕੇ ਘਰ ਧੁਆਉਣ ਨਾਲ ਨਹੀਂ ਸਰਦਾ ? ਬਿਮਾਰੀ ਫਿਰ ਵੀ ਲੱਗ ਸਕਦੀ ਹੈ । ਪਤਾ ਐ ਡਾਕਟਰ ਦਾ ਕੀ ਕਹਿਣਾ ਏ ?''

''ਕੀ ?''

''ਤਸਦੀਕ ਨਾ ਹੋਣ ਨਾਲ—''ਗੱਲ ਮੁਕਾਏ ਬਿਨਾਂ ਹੀ ਚੰਡੀ ਅੰਦਰ ਚਲਿਆ ਗਿਆ । ਹਜ਼ਾਰਿਕਾ ਦਾ ਮਨ ਦੁੱਖੀ ਹੋ ਗਿਆ । ਉਹ ਸਿਗਰਟ ਦਾ ਕਸ਼ ਲੈਣਾ ਵੀ ਭੁੱਲ ਗਿਆ । ਅਚਾਨਕ ਚੈਟਰਜੀ ਨੇ ਚੀਖ ਕੇ ਪੁੱਛਿਆ, ''ਛੁੱਟੀ ਦਾ ਕੀ ਬਣਿਆ ?''

ਚੰਡੀ ''ਹਾਂ ਸੱਚ'' ਕਹਿੰਦਿਆਂ ਮੁੜਿਆ ਤੇ ਬੋਲਿਆ, ''ਮੈਨੂੰ ਤਾਂ ਗਿਆਰਾਂ ਦਿਨ ਦੀ ਛੁੱਟੀ ਚਾਹੀਦੀ ਹੈ ।''

''ਨਾਮੁਮਕਿਨ ! ਤੈਨੂੰ ਤਾਂ ਸਾਲ ਵਿਚ ਸ਼ਾਇਦ ਚੌਦਾਂ ਦਿਨ ਦੀ ਛੁੱਟੀ ਮਿਲਦੀ

ਏ ।'' ਚੈਟਰਜੀ ਨੇ ਕਿਹਾ, ''ਚਾਰ ਦਿਨ ਦੀ ਬਾਕੀ ਹੈ। ਮਿਲੀ ਵੀ ਤਾਂ ਚਾਰ ਦਿਨਾਂ ਦੀ ਹੀ ਮਿਲੇਗੀ।'' ਚੰਡੀ ਬੋਲਿਆ, ''ਪੂਜਾ-ਪੁਰਬ, ਕ੍ਰਿਆ-ਕਰਮ ਕਦੀ ਵੀ ਛੁੱਟੀ ਨਹੀਂ ਮਿਲਦੀ। ਸਾਹਿਬ ਸਿਰਫ ਘੜੀ ਦੀ ਸੂਈ ਮਿਲਾ ਕੇ ਕੰਮ ਲੈਂਦੇ ਨੇ। ਮੀਨੂੰਬਾਈ ਇਸੇ ਲਈ ਕਹਿੰਦੀ ਸੀ ਇਸ ਰਾਖਸ਼ ਰਾਜ ਨੂੰ ਛੱਡ ਕੇ ਘਰ ਮੁੜ ਜਾਣਾ ਚਾਹੀਦਾ ਹੈ। ਪਰ ਘਰ ਵਿਚ ਵੀ ਕੀ ਸੁਖ ਐ ? ਉਥੇ ਵੀ ਅਜਿਹਾ ਕੁਝ ਹੀ ਐ। ਪਰ ਸਾਹਿਬ ਲੋਕਾਂ ਨੂੰ ਤਾਂ ਛੁੱਟੀ ਜ਼ਿਆਦਾ ਮਿਲਦੀ ਹੈ।

ਚੈਟਰਜੀ ਬੋਲਿਆ, ''ਸਿਰਫ ਛੁੱਟੀ ਹੀ ਕੀ ਇਲਾਜ, ਅਰਾਮ, ਤਨਖਾਹ—''

ਡਿੰਬੇਜਵਰ ਨੇ ਉਦਾਸੀਨਤਾ ਨਾਲ ਮੂੰਹ ਵਿਚੋਂ ਸਿਗਰਟ ਸੁੱਟ ਦਿੱਤੀ, ''ਫਿਰ ਵੀ ਸਾਰਿਆਂ ਨੂੰ ਸਹਿੰਦਿਆਂ ਵੇਖ ਰਿਹਾ ਵਾਂ। ਕੋਈ ਵੀ ਨਹੀਂ ਬੋਲਦਾ।''

ਵੇਖਦਿਆਂ ਹੀ ਵੇਖਦਿਆਂ ਕਸਬੇ ਦੇ ਨਲਕੇ ਸਾਹਮਣੇ ਔਰਤਾਂ-ਮਰਦ ਇਕੱਠੇ ਹੋਣ ਲੱਗੇ। ਅਗਾਂਹ-ਪਿਛਾਂਹ ਲਈ ਇਕ ਤਰ੍ਹਾਂ ਦਾ ਝਗੜਾ ਹੋ ਰਿਹਾ ਹੈ। ਦੋ ਬੈਰਕਾਂ ਵਿਚਕਾਰ ਇਕ ਨਲਕਾ। ਸਵੇਰੇ-ਸ਼ਾਮ ਹਮੇਸ਼ਾਂ ਇਹੋ ਚੀਕ-ਚਿਹਾੜਾ ਹੁੰਦਾ ਹੈ। ਇਹ ਦ੍ਰਿਸ਼ ਵੇਖਕੇ ਤਿੰਨਾਂ ਦੀ ਗੱਲਬਾਤ ਬੰਦ ਹੋ ਗਈ। ਅਸਮਾਨ ਤੋਂ ਕੁਝ ਬੂੰਦਾਂ ਡਿੱਗੀਆਂ।

## 2

ਹੋਲੀ ਦੂਰ ਨਹੀਂ। ਸਾਰੇ ਮਜ਼ਦੂਰ ਇਕੱਠੇ ਹੋ ਕੇ ਸਲਾਹ ਕਰ ਰਹੇ ਹਨ ਕਿ ਕਿਵੇਂ ਮਨਾਈ ਜਾਵੇ, ਕੀ ਕੀਤਾ ਜਾਵੇ। ਪਰ ਇਸ ਤੋਂ ਵੱਡੀ ਸਮੱਸਿਆ ਇਹ ਹੈ ਕਿ ਕੰਪਨੀ ਦੇ ਬਦੇਸ਼ੀ ਅਧਰਮੀ ਕਾਰਿੰਦੇ ਸਾਹਿਬ ਲੋਕ ਕਿਸੇ ਵੀ ਤਿਉਹਾਰ ਤੇ ਮਜ਼ਦੂਰਾਂ ਨੂੰ ਛੁੱਟੀ ਨਹੀਂ ਦਿੰਦੇ। ਜੋ ਕੰਮ ਤੇ ਨਹੀਂ ਜਾਂਦੇ ਉਨ੍ਹਾਂ ਦੀ ਮਜ਼ਦੂਰੀ ਕੱਟ ਲਈ ਜਾਂਦੀ ਹੈ। ਹਿੰਦੂਆਂ ਨੂੰ ਹੋਲੀ ਤੇ ਛੁੱਟੀ ਨਹੀਂ ਮਿਲਦੀ, ਤਾਂ ਮੁਸਲਮਾਨਾਂ ਨੂੰ ਈਦ ਤੇ ਛੁੱਟੀ ਨਹੀਂ ਮਿਲਦੀ। ਸਾਹਿਬ ਲੋਕਾਂ ਦੇ ਤਿਉਹਾਰ ਵੱਡੇ ਦਿਨ ਤੇ ਕ੍ਰਿਸ਼ਚਿਅਨਾਂ ਨੂੰ ਛੁੱਟੀ ਜ਼ਰੂਰ ਮਿਲ ਜਾਂਦੀ ਹੈ; ਪਰ ਕੰਪਨੀ ਵਿਚ ਜਿੰਨੇ ਕ੍ਰਿਸ਼ਚਿਅਨ ਹਨ ਉਹ ਉਂਗਲੀ ਤੇ ਗਿਣੇ ਜਾ ਸਕਦੇ ਹਨ। ਚੰਡੀ ਅਹੀਰ ਦੇ ਘਰ ਨੇੜਲੇ ਮੈਦਾਨ ਵਿਚ ਸਾਰੇ ਬਹਿ ਕੇ ਸਭਾ ਕਰ ਰਹੇ ਹਨ। ਦੂਰ ਪਿੱਪਲ ਦੇ ਦਰਖਤ ਹੇਠਾਂ ਪੱਤਿਆਂ ਤੇ ਉਹ ਬਿਮਾਰ ਪਿਆ ਹੈ। ਉਸ ਦਾ ਫਿਕਰ ਕਿਸੇ ਨੂੰ ਵੀ ਨਹੀਂ। ਚੰਡੀ, ਚੈਟਰਜੀ, ਬਰੂਆ-ਸਾਰੇ ਹੀ ਉਥੇ ਹਨ।

ਅਹੀਰ ਦੀ ਪਤਨੀ ਦਾ ਕ੍ਰਿਆ-ਕਰਮ ਹੋ ਚੁੱਕਾ ਸੀ। ਦੁਰਗਾ ਦੀ ਨੌਕਰੀ ਵੀ ਹਸਪਤਾਲ ਵਿਚ ਲੱਗ ਗਈ ਸੀ। ਐਂਬੂਲੈਂਸ ਡਰਾਇਵਰ ਦਾ ਕੰਮ। ਇਸ ਲਈ ਹਜ਼ਾਰਾਂ ਦੁੱਖਾਂ ਵਿਚਕਾਰ ਵੀ ਮਨ ਹਲਕਾ ਹੈ। ਪਰ ਏਨ੍ਹਾਂ ਸਾਰਿਆਂ ਦੇ ਹੋਣ ਨਾਲ ਵੀ

ਕੀ ਹੋਵੇਗਾ ? ਕ੍ਰਿਆ-ਕਰਮ ਦੀ ਛੁੱਟੀ ਅਜੇ ਮਨਜ਼ੂਰ ਨਹੀਂ ਹੋਈ । ਪਤਾ ਨਹੀਂ ਉਨ੍ਹਾਂ ਦਿਨਾਂ ਦੀ ਤਨਖਾਹ ਮਿਲੇਗੀ ਜਾਂ ਨਹੀਂ ? ਉਸ ਨੇ ਬਰੂਆ ਦੇ ਕੰਨ ਵਿਚ ਕਿਹਾ, "ਜਾਣਦਾ ਏਂ ਦੁਪਹਿਰੇ ਕੀ ਹੋਇਆ ?"

"ਕੀ ਹੋਇਆ ?" ਬਰੂਆ ਨੇ ਪੁੱਛਿਆ ।

"ਟਾਊਲਰ ਸਾਹਿਬ ਨੇ ਬਾਲਮੀਕੀ ਅਤੇ ਖਾਨ ਦੇ ਮਜ਼ਦੂਰਾਂ ਦੀ ਦਰਖਾਸਤ ਨਾ-ਮਨਜ਼ੂਰ ਕਰ ਦਿੱਤੀ ਹੈ । ਕਿਹਾ ਹੈ ਘਰ ਨਹੀਂ ਦਿੱਤੇ ਜਾਣਗੇ ।"

ਬਰੂਆ ਨੇ ਕਿਹਾ, "ਸੁਣ ਚੁੱਕਿਆ ਹਾਂ । ਇਸ ਵਿਚ ਕੀ ਨਵੀਂ ਗੱਲ ਹੈ ?"

ਚੰਡੀ ਨੇ ਫੁਸਫੁਸਾ ਕੇ ਕਿਹਾ, "ਹੈ ?"

"ਕੀ ?"

"ਸਾਹਿਬ ਕਹਿ ਰਹੇ ਹਨ ਕੁਝ ਲੋਕ ਮਜ਼ਦੂਰਾਂ ਨੂੰ ਭੜਕਾ ਕੇ ਮਜ਼ਾ ਲੈਣਾ ਚਾਹੁੰਦੇ ਹਨ ।" ਚੰਡੀ ਨੇ ਗੰਭੀਰਤਾ ਨਾਲ ਜਵਾਬ ਦਿੱਤਾ । ਨਾਲ ਹੀ ਬਰੂਆ ਵੱਲ ਧਿਆਨ ਨਾਲ ਵੇਖਿਆ । ਬਰੂਆ ਡੀਲ-ਡੌਲ ਵਾਲਾ ਆਦਮੀ ਹੈ । ਗੋਰੇ ਲਾਲ ਮੂੰਹ ਤੇ ਹਮੇਸ਼ਾ ਸਬਰ ਦੀ ਹਾਸੀ । ਸਰੀਰ ਤੇ ਖਾਕੀ ਪੈਂਟ ਤੇ ਹਾਫ ਸ਼ਰਟ । ਪੈਰਾਂ ਵਿਚ ਕਾਲੇ ਜੁੱਤੇ । ਨੌਕਰੀ ਤੋਂ ਸਿੱਧਾ ਆਇਆ ਹੈ । ਗੱਲ ਸੁਣਦਿਆਂ ਹੀ ਉਹ ਉਠ ਖਲੋਤਾ । ਪੈਂਟ ਦੀ ਜੇਬ 'ਚੋਂ ਡੱਬੀ ਕੱਢ ਕੇ ਇਕ ਪਾਨ ਮੂੰਹ ਵਿਚ ਪਾ ਕੇ ਮੈਦਾਨ ਦੇ ਇਕ ਕਿਨਾਰੇ ਬਹਿੰਦਿਆਂ ਚੰਡੀ ਨੂੰ ਆਵਾਜ਼ ਦਿੱਤੀ, "ਚੰਡੀ, ਏਧਰ ਆ ਜਾ । ਇਥੇ ਬਹਿ ਕੇ ਗੱਲਾਂ ਕਰਾਂਗੇ ।"

ਸਾਫ ਸੁਥਰੀ ਥਾਂ । ਚੰਡੀ ਬਰੂਆ ਕੋਲ ਜਾ ਕੇ ਬਹਿੰਦਿਆਂ ਬੋਲਿਆ, "ਇਥੇ ਗੱਲ ਕਰਨ ਦਾ ਮਜ਼ਾ ਹੈ । ਸੁਣੋ, ਸਾਹਿਬ ਲੋਕ ਕਹਿ ਰਹੇ ਨੇ ਕਿ ਮਜ਼ਦੂਰਾਂ ਵਿਚ ਯੂਨੀਅਨ ਵਾਲੇ ਵੜ ਗਏ ਹਨ ।"

ਬਰੂਆ ਚੰਡੀ ਦੇ ਮੂੰਹ ਵੱਲ ਵੇਖ ਕੇ ਥੋੜ੍ਹਾ ਮੁਸਕ੍ਰਾਇਆ । ਢਲਦੇ ਸੂਰਜ ਦੀਆਂ ਕਿਰਣਾਂ ਨਾਲ ਚਮਕਦੇ ਹਰੇ ਮੈਦਾਨ ਦੀ ਨਿੱਘੀ ਸੁੰਦਰਤਾ ਉਨ੍ਹਾਂ ਦੀਆਂ ਅੱਖਾਂ ਨੂੰ ਛੋਹਣ ਦੇ ਨਾਲ ਹੀ ਬਰੂਆ ਦੇ ਮਨ ਵਿਚ ਘੁੰਮ ਗਈ, ਉੱਤਰ ਵੱਲ ਆਪਣੀ ਨਵੀਂ ਛੋਟੀ ਕੁਟੀਰ ਦਾ ਆਲਾ-ਦੁਆਲਾ । ਘਰ ਵਿਚ 'ਹੋਲਖ' ਲੱਕੜੀ ਦੇ ਦੋ ਖੰਭੇ ਬਣਵਾਉਣੇ ਹਨ । ਘਰ ਅੰਦਰ ਰਹਿਣ ਵਾਲੀ ਸ਼ਾਂਤ ਅਤੇ ਪਿਆਰੀ ਨਵੀਂ ਵਿਆਹੀ ਦੀ ਯਾਦ ਆਈ । —ਸ਼ਾਇਦ ਬੇਚੈਨ ਹੋ ਕੇ ਉਸ ਦੇ ਮੁੜਣ ਦੀ ਉਡੀਕ ਕਰ ਰਹੀ ਹੋਵੇਗੀ । ਨਾਮਘਰ ਵਿਚ ਦੀਵਾ ਬਾਲਣ ਦਾ ਸਮਾਂ ਹੋ ਗਿਆ ਹੈ । ਦੁਰਗਾਬਾੜੀ ਦੇ ਪਬਲਿਕ ਨਾਮਘਰ ਦਾ ਉਹ ਰਖਵਾਲਾ ਹੈ ।

ਬਰੂਆ ਨੂੰ ਚੁੱਪ ਵੇਖ ਕੇ ਚੰਡੀ ਨੇ ਪੁੱਛਿਆ, "ਬਰੂਆ ਬਾਬੂ ਕੀ ਸੋਚ ਰਹੇ ਹੋ ?"

"ਕੁਝ ਨਹੀਂ" ਇਹ ਕਹਿ ਕੇ ਪਾਨ ਚੱਬਦਿਆਂ ਬੋਲਿਆ, "ਇਹ ਸਭ ਕੁਝ ਸੋਚ ਕੇ ਸਿਰ ਖਪਾਉਣਾ ਫਜ਼ੂਲ ਹੈ । ਸੁਤੰਤਰਤਾ ਲਹਿਰ ਸਾਰੇ ਦੇਸ਼ ਵਿਚ ਸ਼ੁਰੂ ਹੋ ਗਈ ਹੈ । ਇਸ ਲਈ ਸਾਹਿਬ ਲੋਕ ਬੜੇ ਸਾਵਧਾਨ ਹਨ । ਉਨ੍ਹਾਂ ਦੇ ਕਹਿਣ ਨਾਲ ਕੀ ਹੋਵੇਗਾ ? ਭਲਾ ਆਇਆ ਕੌਣ ਕੌਣ ਹੈ ?"

ਓਧਰ ਸਭਾ ਦਾ ਕੰਮ ਸ਼ੁਰੂ ਹੋ ਗਿਆ । ਉਥੇ ਸਾਰੇ ਆਏ ਹੋਏ ਹਨ । ਮਾਲਾ

ਸਿੰਘ, ਪ੍ਰਧਾਨ, ਡਿੰਬੇਜਵਰ, ਇਸਮਾਈਲ, ਤਾਇਆ ਅਤੇ ਬੋਧਨ--ਸਾਰਿਆਂ ਨੂੰ ਹਿੱਸੇ ਆਉਂਦੀ ਛੁੱਟੀ ਚਾਹੀਦੀ ਹੋਵੇ, ਇਹ ਗੱਲ ਨਹੀਂ । ਸਾਰੇ ਆਪਣੇ ਆਪਣੇ ਤਿਉਹਾਰਾਂ ਤੇ ਛੁੱਟੀ ਚਾਹੁੰਦੇ ਹਨ । ਈਦ, ਪੂਜਾ, ਗੁਰੂ ਨਾਨਕ ਜਨਮ ਦਿਨ, ਬੁੱਧ ਜੈਅੰਤੀ, ਕਦੀ ਵੀ ਤਾਂ ਇਨ੍ਹਾਂ ਲੋਕਾਂ ਨੂੰ ਛੁੱਟੀ ਨਹੀਂ । ਦਿਹਾੜੀ ਮਜ਼ਦੂਰ ਲਈ ਕੁਲ ਚੌਦਾਂ ਦਿਨ ਦੀ ਛੁੱਟੀ, ਮਹੀਨੇਵਾਰ ਮਜ਼ਦੂਰੀ ਲਈ ਤੀਹ ਦਿਨ । ਇਸੇ ਨਾਲ ਇਹ ਲੋਕ ਤਿਉਹਾਰ ਦੀ ਛੁੱਟੀ ਵੀ ਚਾਹੁੰਦੇ ਹਨ । ਛੁੱਟੀ ਮੰਗਣ ਤੇ ਸਾਹਿਬ ਲੋਕ ਜਵਾਬ ਦਿੰਦੇ ਹਨ ਕਿ ਏਨੇ ਸਾਰੇ ਤਿਉਹਾਰਾਂ ਤੇ ਕੰਮ ਦਾ ਨਾਗਾ ਪੈਣ ਨਾਲ ਕੰਪਨੀ ਨੂੰ ਘਾਟਾ ਪਵੇਗਾ । ਪਰ ਲੋਕ ਅੜੇ ਹੋਏ ਹਨ । ਉਹ ਕਹਿੰਦੇ ਹਨ—ਕ੍ਰਿਸ਼ਚਿਅਨ ਸਾਹਿਬ ਲੋਕ ਵੱਡੇ ਦਿਨ ਤੇ ਮੇਲਾ ਮਨਾ ਕੇ ਪਾਗਲ ਹੋ ਜਾਂਦੇ ਹਨ, ਉਨ੍ਹਾਂ ਨੂੰ ਛੁੱਟੀ ਵੀ ਜ਼ਿਆਦਾ ਮਿਲਦੀ ਹੈ । ਸਿਰਫ ਸਾਡੇ ਲੋਕਾਂ ਲਈ ਵੱਖਰਾ ਕਾਨੂੰਨ । ਦੂਜਿਆਂ ਦਾ ਕਹਿਣਾ ਹੈ, ਅਧਰਮੀ ਬਦੇਸ਼ੀ ਸਾਡੇ ਦੇਸ਼ ਬਾਰੇ ਕੀ ਜਾਣਦੇ ਹਨ ? ਉਨ੍ਹਾਂ ਨੂੰ ਤਾਂ ਚਾਹੀਦਾ ਹੈ, ਰਾਜ, ਧਨ-ਦੌਲਤ ਅਤੇ ਪ੍ਰਸਿੱਧੀ ।

ਫਾਗ ਦੀ ਛੁੱਟੀ ਤਾਂ ਸਿਰਫ ਇਕ ਬਹਾਨਾ ਹੈ । ਅਸਲੀ ਮੰਤਵ ਹੈ ਸਾਰੇ ਤਿਉਹਾਰਾ ਤੇ ਛੁੱਟੀ ਮਿਲੇ । ਪਰ ਚਰਚਾ ਉਸੇ ਤਕ ਸੀਮਿਤ ਨਹੀਂ । ਮਜ਼ਦੂਰਾਂ ਨੂੰ ਦਿਲ ਖੋਲ੍ਹ ਕੇ ਗੱਲਾਂ ਕਰਨ ਦਾ ਪਹਿਲਾ ਮੌਕਾ ਮਿਲਿਆ ਹੈ । ਇਸ ਲਈ ਕੋਈ ਮਕਾਨ ਦੀ ਗੱਲ ਕਰ ਰਿਹਾ ਹੈ ਤਾਂ ਕੋਈ ਪਾਣੀ ਦੇ ਨਲਕੇ ਦੀ ਘਾਟ ਦੀ ਗੱਲ, ਕੋਈ ਟੱਟੀਆਂ ਦਾ ਜ਼ਿਕਰ ਕਰ ਰਿਹਾ ਹੈ, ਕੋਈ ਨੌਕਰੀ ਤੋਂ ਅੱਡ ਹੋਣ ਦੀ ਗੱਲ । ਬਹੁਤ ਸਾਰੀਆਂ ਉਡਦੀਆਂ ਖਬਰਾਂ ਨਾਲ ਮਜ਼ਦੂਰਾਂ ਦੇ ਮਨਾਂ ਵਿਚ ਸ਼ੰਕਿਆਂ ਦੇ ਬੱਦਲ ਵੀ ਘਿਰ ਰਹੇ ਹਨ । ਕੋਈ ਕਹਿ ਰਿਹਾ ਹੈ, ਕੌੜਾ ਤੇਲ ਸਾਫ਼ ਕਰਨ ਵਾਲਾ ਤਾਕਤਵਰ ਯੰਤਰ ਆ ਰਿਹਾ ਹੈ, ਜਿਸ ਦੇ ਲੱਗਣ ਨਾਲ ਤੇਲ ਘੱਟ ਸਮੇਂ ਵਿਚ ਸਾਫ ਹੋਵੇਗਾ ਅਤੇ ਮਜ਼ਦੂਰਾਂ ਨੂੰ ਨੌਕਰੀਓਂ ਕੱਢ ਦਿੱਤਾ ਜਾਵੇਗਾ । ਖਾਨ ਦੇ ਮਜ਼ਦੂਰਾਂ ਨੇ ਸੁਣਿਆ ਹੈ ਵਲੈਤੋਂ ਨਵੀਂ ਡਰਿਲਿੰਗ ਮਸ਼ੀਨ ਆਵੇਗੀ, ਉਦੋਂ ਉਨ੍ਹਾਂ ਦੀ ਲੋੜ ਨਹੀਂ ਰਹੇਗੀ । ਇਸ ਤੋਂ ਇਲਾਵਾ ਹੋਰ ਵੀ ਕਈ ਤਰ੍ਹਾਂ ਦੀਆਂ ਖਬਰਾਂ ਸੁਨਣ ਵਿਚ ਆ ਰਹੀਆਂ ਹਨ । ਰਿਫਾਇਨਰੀ ਦੀ ਬਚੀ ਹੋਈ ਗੈਸ ਪਾਈਪ ਤੋਂ ਲੈ ਕੇ ਸਾਹਿਬ ਲੋਕ ਖਾਣਾ ਪਕਾਉਣ ਦੇ ਕੰਮ ਲਿਆ-ਉਣਗੇ । ਨਾਲ ਹੀ ਮਜ਼ਦੂਰ ਕਹਿ ਰਹੇ ਹਨ, "ਸਾਹਿਬ ਲਈ ਸਾਰੇ ਸੁਖ, ਸਾਡੇ ਲਈ ਸਿਰਫ ਦੁੱਖ ।"

ਸਭਾ ਵਿਚ ਹੋਣ ਵਾਲੀ ਗੱਲਬਾਤ ਕੁਝ ਬਰੂਆ ਅਤੇ ਦੂਜਿਆਂ ਦੇ ਕੰਨਾਂ ਵਿਚ ਵੀ ਪਹੁੰਚੀ ਸੀ । ਚੰਡੀ ਬੋਲਿਆ, "ਕ੍ਰਿਆ ਦੀ ਛੁੱਟੀ ਮੰਗਣ ਲਈ ਮੈਂ ਫਾਊਲਰ ਸਾਹਿਬ ਕੋਲ ਗਿਆ ਸਾਂ, ਪਰ ਨਹੀਂ ਮਿਲੀ ।" ਮਗਰੋਂ ਅਹਿਮਦ ਸਾਹਿਬ ਨੇ ਕਿਹਾ, "ਸਾਹਿਬ ਨਾਲ ਗੱਲ ਕਰਨ ਆਇਆ ਹੀ ਕਿਉਂ ਸੀ ? ਸਾਹਿਬ ਨੂੰ ਚੰਗਾ ਨਹੀਂ ਲੱਗਾ ।" ਸਾਹਿਬ ਨੂੰ ਚੰਗਾ ਲੱਗਣਾ ਅਤੇ ਵੱਡੇ ਆਦਮੀਆਂ ਦਾ ਕੁਕੜੀਆਂ ਪਾਲਣਾ ਇਸ ਵਿਚ ਕੀ ਤੁਕ ਹੈ ? ਉਸ ਤੋਂ ਬਾਅਦ ਰਿਫਾਇਨਰੀ ਵਿਚ ਜਾ ਕੇ ਇੰਜਨ ਸਟਾਰਟ ਕੀਤਾ । ਲੇਬਰ ਆਫਿਸ ਤਕ ਜਾਣ ਵਿਚ ਦੇਰ ਹੋ ਗਈ ਸੀ । ਉਦੋਂ ਵੇਖਿਆ ਜਿਲਾਪੋਸੀ ਸਾਹਿਬ ਖੜੇ ਹਨ । ਕਿਹੋ ਜਿਹੀ ਸ਼ੇਰ ਵਰਗੀ ਨਿਗਾਹ । ਰਜਿਸਟਰ ਤੇ ਨਿਗਾਹ ਮਾਰੀ

ਤਾਂ ਦੇਖਿਆ ਅੱਧੇ ਦਿਨ ਦੀ ਮਜ਼ਦੂਰੀ ਕੱਟ ਲਈ ਗਈ ਸੀ । ਮੁੜਦੇ ਵੇਲੇ ਇਸਮਾਈਲ ਨੇ ਕਿਹਾ, "ਮੈਥੋਂ ਤਾਂ ਸਾਹਿਬ ਜਲੇ ਹੋਏ ਹਨ ।"

ਚੰਡੀ ਨੇ ਹਮਦਰਦੀ ਲਈ ਬਰੂਆ ਦੇ ਮੂੰਹ ਵੱਲ ਵੇਖਿਆ, ਪਰ ਬਰੂਆ ਇਕਾਂਤ ਮਨ ਨਾਲ ਰਾਹ ਵੱਲ ਵੇਖਦੇ ਰਹੇ । ਚੰਡੀ ਨੇ ਵੀ ਉਧਰ ਨਿਗਾਹ ਮਾਰੀ । ਦੇਖਿਆ ਸਾਹਿਬ ਲੋਕ ਘੋੜੇ ਰੋਕ ਕੇ ਮੀਟਿੰਗ ਵੱਲ ਵੇਖ ਕੇ ਕੁਝ ਬੜਬੜਾ ਰਹੇ ਹਨ । ਚੰਡੀ ਦੇ ਘਰ ਦੇ ਠੀਕ ਸਾਹਮਣੇ ਮੀਟਿੰਗ ਹੋ ਰਹੀ ਹੈ । ਗੱਲਾਂ ਦਾ ਸ਼ੋਰ ਦਬ ਗਿਆ । ਤੇਜ਼ ਘੋੜੇ ਮਚਲ ਉਠੇ । ਉਨ੍ਹਾਂ ਤੇ ਬੈਠੇ ਸਾਹਿਬ ਲੋਕ ਮਜ਼ਦੂਰਾਂ ਦੀ ਸਭਾ ਦਾ ਨਿਰੀਖਣ ਕਰ ਰਹੇ ਹਨ । ਕੁਝ ਸਮਾਂ ਇਸੇ ਤਰ੍ਹਾਂ ਬੀਤ ਗਿਆ । ਉਸ ਤੋਂ ਮਗਰੋਂ ਸਾਹਿਬ ਲੋਕ ਚਲੇ ਗਏ । ਘੋੜੇ ਦੌੜਣ ਦੇ ਨਾਲ ਹੀ ਲੋਕਾਂ ਦੀ ਗੱਲਬਾਤ ਦੀ ਆਵਾਜ਼ ਤੇਜ਼ ਤੋਂ ਤੇਜ਼ਤਰ ਹੁੰਦੀ ਗਈ ।

ਚੰਡੀ ਨੇ ਪੁੱਛਿਆ, "ਸਾਹਿਬ ਲੋਕਾਂ ਦੀ ਨਜ਼ਰ ਕਿਸ ਤੇ ਹੈ ?"

ਬਰੂਆ ਨੇ ਜਵਾਬ ਨਹੀਂ ਦਿੱਤਾ । ਉਨ੍ਹਾਂ ਦੀਆਂ ਅੱਖਾਂ ਵਿਚ ਵੀ ਜਗਿਆਸਾ ਦਿੱਸ ਰਹੀ ਹੈ । ਚੰਡੀ ਬੜਬੜਾਇਆ, "ਇਥੋਂ ਜ਼ਿਆਦਾ ਸੁਖ ਤਾਂ ਪੁਪਰੀ ਵਾਲੇ ਘਰ ਵਿਚ ਹੈ । ਇਲਾਹਾਬਾਦ ਦੇ ਜ਼ਿਮੀਂਦਾਰ ਦੀ ਜ਼ਮੀਨ ਉਥੇ ਹੈ । ਜ਼ਿਮੀਂਦਾਰ ਤਾਂ ਕਦੀ-ਜਾਂਦਾ ਹੈ । ਸਥਾਨਕ ਜੋਤਦਾਰ ਹੀ ਕੰਮ ਸੰਭਾਲਦੇ ਹਨ । ਉਨ੍ਹਾਂ ਲੋਕਾਂ ਨਾਲ ਤਾਂ ਦੋ ਗੱਲਾਂ ਵੀ ਕੀਤੀਆਂ ਜਾ ਸਕਦੀਆਂ ਹਨ । ਪਰ ਇਥੇ ਤਾਂ ਸਾਹਿਬ ਲੋਕਾਂ ਨਾਲ ਉਹ ਵੀ ਨਹੀਂ ਕਰ ਸਕਦੇ । ਜ਼ਿਮੀਂਦਾਰ ਤਿਉਹਾਰ ਤਾਂ ਮੰਨਦਾ ਹੈ ਪਰ ਸਾਹਿਬ ਉਹ ਵੀ ਨਹੀਂ ਮੰਨਦਾ ।

ਬਰੂਆ ਨੇ ਚੰਡੀ ਦੇ ਮੂੰਹ ਵੱਲ ਵੇਖ ਕੇ ਕਿਹਾ, "ਪਿੰਡਾਂ ਦਾ ਸੁਖ ਇਥੇ ਨਾ ਸਹੀ, ਪਰ ਇੰਜਨ ਚਲਾਉਣ ਦਾ ਮਜ਼ਾ ਤਾਂ ਹੈ ।"

"ਜ਼ਰੂਰ" ਚੰਡੀ ਬੋਲਿਆ, "ਜਦ ਰਿਫਾਇਨਰੀ ਪਹੁੰਚ ਜਾਂਦਾ ਹਾਂ ਤਾਂ ਸਭ ਭੁੱਲ ਜਾਂਦਾ ਹਾਂ । ਅਜੀਬ ਲੱਗਦਾ ਹੈ ।" ਫਿਰ ਬੋਲਿਆ, "ਇਥੇ ਯੰਤਰ ਹੈ, ਬਿਜਲੀ ਬੱਤੀ ਹੈ, ਦੁਕਾਨ-ਬਜ਼ਾਰ ਹੈ ਪਰ ਪਿਆਰ ਨਹੀਂ ਹੈ । ਧਰਮ ਨਹੀਂ ਹੈ । ਦੁਰਗਾ ਦੀ ਨੌਕਰੀ ਲੱਗ ਗਈ ਹੈ ਪਰ ਨਾਲ ਹੀ ਮਾਸ-ਮੁਰਗਾ ਵੀ ਖਾਣ ਲੱਗ ਪਿਆ ਹੈ ਅਤੇ ਪ੍ਰਧਾਨ ਦੀ ਕੁੜੀ ਨਾਲ—ਸੁਣਿਆ ਹੈ ?"

ਬਰੂਆ ਮੁਸਕਰਾ ਕੇ ਬੋਲਿਆ, "ਹਾਂ, ਪਰ ਦੁਰਗਾ ਨੇ ਕੋਈ ਅਜਿਹਾ ਨਾ ਕਰਨ ਵਾਲਾ ਕੰਮ ਤਾਂ ਨਹੀਂ ਕੀਤਾ । ਸਿਰਫ ਜਾਤ ਵੀ ਵੱਖਰੀ ਹੈ ।"

"ਜ਼ਿਆਦਾ ਫ਼ਰਕ ਨਹੀਂ ਹੈ । ਅਸੀਂ ਲੋਕ ਕਾਇਸਥ ਤੇ ਪ੍ਰਧਾਨ ਖੱਤਰੀ । ਪਰ ਉਹ ਲੋਕ ਨੇਪਾਲੀ ਅਤੇ ਅਸੀਂ ਮੁਜ਼ਫਰਪੁਰੀ ।"

ਬਰੂਆ ਹੱਸਣ ਲੱਗਾ । ਚੰਡੀ ਨਿਰਾਸ਼ ਹੋ ਗਿਆ । ਬਰੂਆ ਨੇ ਪੁੱਛਿਆ, "ਮਨੂੰ ਦਾ ਵਿਆਹ ਕਰ ਰਿਹਾ ਹੈਂ ਨਾ ?"

"ਹਾਂ ਕਰਨਾ ਤਾਂ ਹੈ ਡਰ ਲੱਗਦਾ ਹੈ ਕਿ ਕਿਧਰੇ ਬੋਧਨ ਦੀ ਕੁੜੀ ਵਾਂਗ ਨਾ ਹੋ ਜਾਵੇ । ਪਰ ਉਸ ਵਿਚ ਵੀ ਇਕ ਰੁਕਾਵਟ ਹੈ । ਉਹ ਰਾਮੂ ਨਾਲ ਸ਼ਾਦੀ ਨਹੀਂ ਕਰਨਾ ਚਾਹੁੰਦੀ ।" ਹਵਾ ਦੇ ਇਕ ਬੁਲ੍ਹੇ ਨਾਲ ਉਸ ਦੇ ਕੱਪੜੇ ਉਡਣ ਲੱਗੇ । ਪਾਕਟ

ਵਿਚੋਂ ਇਕ ਬੀੜੀ ਕੱਢ ਕੇ ਜਲਾਉਂਦਿਆਂ ਉਸ ਨੇ ਕਿਹਾ, "ਉਸ ਦਾ ਕਹਿਣਾ ਹੈ 'ਰਾਮੂ ਅੱਧਖੜ ਹੈ ਅਤੇ ਪਾੜ੍ਹਆ ਲਿਖਿਆ ਵੀ ਥੋੜ੍ਹਾ।' ਉਹ ਤਾਂ ਅਹਿਮਦ ਸਾਹਿਬ ਦੀ ਭਾਣਜੀ ਕੋਲ ਜਾ ਕੇ ਪੜ੍ਹਦੀ ਹੈ। ਪਰ ਕੁੜੀਆਂ ਨੂੰ ਪੜ੍ਹਾ ਕੇ ਹੋਵੇਗਾ ਕੀ। ਸੋਨਾ ਅਤੇ ਸ਼ੇਖਰ ਦੀ ਦੇਖਭਾਲ ਕਰਨ ਵਾਲਾ ਕੋਈ ਨਹੀਂ। ਰਾਤ ਪੈਣ ਤੇ ਮੇਰੀ ਮੁਸੀਬਤ। ਦੋਵੇਂ ਗਲ ਪੈ ਜਾਂਦੇ ਹਨ। ਦੁਪਹਿਰੇ ਤਾਂ ਉਹ ਘਰ ਰਹਿੰਦੀ ਹੀ ਨਹੀਂ। ਭਾਵੇਂ ਅੱਧਾ ਘੰਟਾ ਹੀ ਕਿਉਂ ਨਾ ਜਾਵੇ ਪਰ ਪੜ੍ਹਣ ਜਾਂਦੀ ਜ਼ਰੂਰ ਹੈ।"

"ਚੰਗਾ ਹੈ।" ਬਰੂਆ ਨੇ ਕਿਹਾ, "ਸਾਡੀ ਘਰਵਾਲੀ ਵੀ ਪੜ੍ਹਣਾ ਚਾਹੁੰਦੀ ਹੈ, ਪਰ ਪੜ੍ਹ ਨਹੀਂ ਪਾ ਰਹੀ। ਮਨੂੰ ਤਾਂ ਹਿੰਮਤੀ ਐ।"

ਚੰਡੀ ਨੇ ਦੁੱਖ ਨਾਲ ਕਿਹਾ, "ਪੜ੍ਹ ਪੜ੍ਹ ਕੇ ਜੇ ਘਰ 'ਚ ਹੀ ਬੁੱਢੀ ਹੋ ਜਾਵੇ ?"

ਬਰੂਆ ਬੋਲਿਆ, "ਜੋ ਉਸ ਦੇ ਭਾਗਾਂ ਵਿਚ ਹੈ, ਉਹੋ ਤਾਂ ਹੋਵੇਗਾ। ਕੀ ਇਕ ਵੀ ਮਰਦ ਅੱਗੇ ਨਹੀਂ ਆਵੇਗਾ ?"

ਚੰਡੀ ਨੇ ਬੀੜੀ ਪੀਂਦਿਆਂ ਜਵਾਬ ਦਿੱਤਾ, "ਕਿਸਮਤ ਇਨਸਾਨ ਹੀ ਬਣਾਉਂਦੇ ਨੇ ਬਾਬੂ। ਭਗਵਾਨ ਤਾਂ ਸਿਰਫ ਉਥੇ ਦਸਖਤ ਈ ਕਰਦੇ ਐ ਸਾਹਿਬ ਲੋਕਾਂ ਵਾਂਗ। ਇਸ ਉਮਰ ਵਿਚ ਮਰਦ ਬਿਨਾਂ ਮਨੂੰ ਦਾ ਕੰਮ ਨਹੀਂ ਚਲੇਗਾ। ਇਸੇ ਲਈ ਕਹਿ ਰਿਹਾਂ ਨਾ, ਰਾਮੂ ਨਾਲ ਹੀ ਵਿਆਹ ਕਰ ਲੈ। ਪਰ ਅੱਜ ਕਲ੍ਹ ਪਿਓ ਦੀ ਸੁਣਦਾ ਕੌਣ ਹੈ ? ਇਸਮਾਈਲ ਨਾਲ ਦੋਸਤੀ ਵੇਖ ਕੇ ਸ਼ੱਕ ਹੁੰਦਾ ਹੈ। ਇਸਮਾਈਲ ਆਪਣੇ ਹੀ ਪਿੰਡ ਦਾ ਮੁੰਡਾ। ਇਸੇ ਨਾਤੇ ਉਸ ਨਾਲ ਮੇਲ-ਜੋਲ। ਪਰ ਇਸ ਵਿਚ ਫਿਕਰ ਦੀ ਕੋਈ ਗੱਲ ਨਹੀਂ। ਇਸਮਾਈਲ ਵਧੀਆ ਮੁੰਡਾ ਹੈ।

ਬਰੂਆ ਨੇ ਕਿਹਾ, "ਮਨੂੰ ਲਈ ਏਦਾਂ ਸਿਰ ਖਪਾਉਣ ਦੀ ਲੋੜ ਨਹੀਂ। ਕੁਝ ਨਾ ਕੁਝ ਹੋ ਹੀ ਜਾਵੇਗਾ।"

ਉਦੋਂ ਤਕ ਮੀਟਿੰਗ ਖਤਮ ਹੋ ਗਈ ਸੀ। ਮਜ਼ਦੂਰਾਂ ਦੇ ਗੱਲਬਾਤ ਕਰਦਿਆਂ ਮੁੜਨ ਦਾ ਦ੍ਰਿਸ਼ ਇੰਝ ਜਾਪ ਰਿਹਾ ਸੀ ਜਿਵੇਂ ਫੁਟਬਾਲ ਦੀ ਖੇਡ ਵੇਖ ਕੇ ਮੁੜਦਿਆਂ ਦਰਸ਼ਕਾਂ ਦਾ ਝੁੰਡ। ਦੋਵੇਂ ਉਤਸੁਕਤਾ ਨਾਲ ਸਭਾ ਤੋਂ ਮੁੜਣ ਵਾਲਿਆਂ ਨੂੰ ਵਿੰਹਦੇ ਰਹੇ। ਉਨ੍ਹਾਂ ਦੇ ਨੇੜੇ ਸਭ ਤੋਂ ਅਖੀਰ ਵਿਚ ਸਨ ਚੈਟਰਜੀ। ਇਕਦਮ ਚੁੱਪ ਦੀ ਮੂਰਤ।

ਬਰੂਆ ਨੇ ਆਵਾਜ਼ ਦਿੱਤੀ, "ਚੈਟਰਜੀ ਏਧਰ ਆਉਣਾ।"

ਲੋਂਗ ਪੈਂਟ, ਹਾਫ ਸ਼ੂ ਅਤੇ ਮਾਰਕੀਨ ਦੇ ਕੱਪੜੇ ਦੀ ਸਫੇਦ ਸ਼ਰਟ, ਹੱਡੀਆਂ ਨਿਕਲੇ ਚਿਹਰੇ ਤੇ ਚਸ਼ਮਾ। ਚੈਟਰਜੀ ਬਰੂਆ ਕੋਲ ਆ ਕੇ ਇਕਦਮ ਸ਼ਿਕਾਇਤ ਦੀ ਸੁਰ ਵਿਚ ਬੋਲਿਆ, "ਤੁਸੀਂ ਲੋਕ ਇਥੇ ਹੀ ਬੈਠੇ ਰਹੇ, ਮਾੜਾ ਕੀਤਾ। ਉਥੇ ਬੋਲਣ ਵਾਲਾ ਕੋਈ ਨਹੀਂ ਸੀ। ਸਿਰਫ ਡਿੰਬੇਜਵਰ ਬਾਬੂ ਨੂੰ ਹੀ ਵੇਖਿਆ ਮਰਦ ਵਰਗਾ ਇਨਸਾਨ। ਜੋ ਸਮਝਦੇ ਹਨ, ਉਹੋ ਕਰਦੇ ਹਨ। ਉਨ੍ਹਾਂ ਕਾਰਣ ਹੀ ਇਹ ਮਤਾ ਪਾਸ ਹੋਇਆ।"

"ਕਿਹੜਾ ਮਤਾ," ਚੰਡੀ ਨੇ ਪੁੱਛਿਆ।

ਚੈਟਰਜੀ ਨੇ ਉਦਾਸੀਨਤਾ ਦਿਖਾਉਂਦਿਆਂ ਕਿਹਾ, "ਕੋਈ ਖਾਸ ਮਤਾ ਨਹੀਂ।

ਇਹੋ ਕਿ ਤਿਉਹਾਰ ਤੇ ਛੁੱਟੀ ਚਾਹੀਦੀ ਹੈ ।" ਚੈਟਰਜੀ ਨੇ ਸਾਹ ਲੈਂਦਿਆਂ ਫਿਰ ਕਿਹਾ, ਪਰ ਅੱਜ ਲਈ ਇਹੋ ਬਹੁਤ ਸਮਝ ਰਿਹਾ ਹਾਂ ।"

ਬਰੂਆ ਨੇ ਹੌਲੇ ਜਿਹੇ ਖੜੇ ਹੁੰਦਿਆਂ ਪੁੱਛਿਆ, "ਕੀ ਇਸ ਤੋਂ ਮਗਰੋਂ ਕੁਝ ਹੋਵੇਗਾ ਚੈਟਰਜੀ ?"

ਚੈਟਰਜੀ ਬੋਲਿਆ, "ਹੋਣਾ ਤਾਂ ਚਾਹੀਦਾ ਹੈ । ਉਮੀਦ ਹੈ ਯੂਨੀਅਨ ਬਣੇਗੀ-- ਉਸ ਤੋਂ ਬਾਦ ਸਾਨੂੰ ਮਜ਼ਦੂਰਾਂ ਦੀਆਂ ਮੰਗਾਂ ਪੂਰੀਆਂ ਕਰਵਾਉਣ ਲਈ ਸਾਹਿਬ ਕੋਲ ਜਾਣਾ ਪਵੇਗਾ । ਹਾਲੀਂ ਤਾਂ ਇਹ ਸਾਰੀਆਂ ਗੱਲਾਂ ਮੇਰੇ ਮਨ ਵਿਚ ਹੀ ਨੇ । ਸੁਣਿਆ ਹੈ ਖਾਨ ਦੇ ਮਜ਼ਦੂਰ ਬਰਖਾਸਤ ਕੀਤੇ ਜਾ ਸਕਦੇ ਹਨ ।"

ਇਹ ਗੱਲ ਸਾਰੇ ਸੁਣ ਚੁੱਕੇ ਸਨ । ਇਸ ਲਈ ਕਿਸੇ ਨੇ ਵੀ ਜਵਾਬ ਦੇਣ ਦੀ ਲੋੜ ਨਹੀਂ ਸਮਝੀ । ਸਭਾ ਵਿਚ ਵੀ ਇਹ ਗੱਲ ਕਿਸੇ ਨੇ ਨਹੀਂ ਰੱਖੀ । ਖਾਨ ਮਜ਼ਦੂਰ ਕਿਸੇ ਵੀ ਸਮੇਂ ਕੰਮ ਬੰਦ ਕਰ ਸਕਦੇ ਹਨ । ਹੋਰ ਵੀ ਬਹੁਤ ਸਾਰੀਆਂ ਸ਼ਿਕਾਇਤਾਂ ਹਨ । ਸਮੂਹਕ ਛੁੱਟੀ ਨਹੀਂ ਹੈ, ਕੋਈ ਨਿਸ਼ਚਿਤ ਸ਼ਿਫਟ ਨਹੀਂ ਹੈ, ਕਵਾਟਰ ਨਹੀਂ ਹੈ । ਇਸ ਤੋਂ ਬਾਦ ਦੁਰਘਟਨਾ ਹੋਣ ਤੇ ਨੁਕਸਾਨ ਦਾ ਇਵਜ਼ਾਨਾ ਨਹੀਂ ਮਿਲਦਾ । ਅੱਜ ਉਹ ਸਾਰੇ ਮਿਲ ਕੇ ਮਕਾਨ ਲਈ ਟਾਊਲਰ ਸਾਹਿਬ ਕੋਲ ਗਏ ਸਨ । ਪਰ ਸਾਹਿਬ ਨੇ ਕਿਹਾ, "ਕੰਪਨੀ ਕੋਲ ਪੈਸਾ ਨਹੀਂ ਹੈ । ਘਰ ਨਹੀਂ ਦਿੱਤੇ ਜਾ ਸਕਦੇ ।" ਉਸ ਤੋਂ ਬਾਦ ਕੰਮ ਤੇ ਦੇਰ ਨਾਲ ਪਹੁੰਚਣ ਕਰਕੇ ਮਜ਼ਦੂਰੀ ਕੱਟ ਲਈ ਗਈ । ਇਸ ਲਈ ਮਜ਼ਦੂਰ ਗੁੱਸੇ ਵਿਚ ਉਬਲ ਰਹੇ ਹਨ । ਕਿਸੇ ਵੀ ਘੜੀ ਕੰਮ ਬੰਦ ਹੋ ਸਕਦਾ ਹੈ ।"

ਭਿਆਨਕ ਖਤਰਾ । ਪਰ ਉਸ ।ਵਚਕਾਰ ਉਮੀਦ ਭਰੀ ਖਬਰ ਸਿਰਫ ਡਿੰਬੇਜਵਰ ਨੇ ਸੁਣਾਈ । ਚੈਟਰਜੀ ਬੋਲਿਆ, "ਡਿੰਬੇਜਵਰ ਨੇ ਕਿਹਾ, ਇਹ ਘੋਰ ਅਨਿਆਂ ਹੈ, ਕੌਣ ਹੈ ਜੋ ਬੋਲੇ ਬਗੈਰ ਰਹਿ ਸਕਦਾ ਹੈ ? ਬੋਲਣਾ ਤਾਂ ਪਵੇਗਾ ਹੀ । ਪਰ ਮੈਨੂੰ ਹਨੇਰਾ ਹੀ ਹਨੇਰਾ ਦਿਸ ਰਿਹਾ ਵੇ । ਕੱਲ੍ਹ ਹੀ ਕੁਝ ਪਤਾ ਲੱਗੇਗਾ ।"

ਚੈਟਰਜੀ ਨੇ ਘੜੀ ਦੇਖਦਿਆਂ ਕਿਹਾ, "ਸ਼ਾਮੀਂ ਗੋਸਵਾਮੀ ਦੇ ਆਉਣ ਦੀ ਗੱਲ ਹੈ, ਉਨ੍ਹਾਂ ਲੋਕਾਂ ਨਾਲ ਸਾਰੀਆਂ ਗੱਲਾਂ ਨੂੰ ਚੰਗੀ ਤਰ੍ਹਾਂ ਘੋਖਣਾ ਪਵੇਗਾ ।"

ਗੋਸਵਾਮੀ ਦਾ ਨਾਂ ਸੁਣ ਕੇ ਬਰੂਆ ਨੇ ਕਿਹਾ, "ਹਾਂ ਉਹ ਸਲਾਹ ਦੇ ਸਕਣਗੇ । ਮੇਰੇ ਸਹੁਰੇ ਕਹਿੰਦੇ ਹਨ ਕਿ ਉਨ੍ਹਾਂ ਵਰਗਾ ਗੁਣੀ ਆਦਮੀ ਹਾਲੀਂ ਤਕ ਅਸਾਮ ਵਿਚ ਹੋਰ ਪੈਦਾ ਨਹੀਂ ਹੋਇਆ ।"

ਚੈਟਰਜੀ ਨੇ ਪੁੱਛਿਆ, ਅੱਛਾ ਗੋਸਵਾਮੀ ਜੀ ਤੁਹਾਡੇ ਪਰਿਵਾਰ ਨੂੰ ਜਾਣਦੇ ਹਨ ? ਤੁਹਾਡੇ ਪਿਤਾ ਜੀ ਜੇਲ੍ਹ ਤੋਂ ਆ ਗਏ ਕੀ ?"

"ਹਾਂ ।" ਬਰੂਆ ਨੇ ਕਿਹਾ, "ਬਿਮਾਰੀ ਕਾਰਨ ਛੁੱਟੀ ਦੇ ਦਿੱਤੀ ਗਈ ਹੈ ।"

ਅਖੀਰ ਚੰਡੀ ਨੇ ਦੁੱਖੀ ਮਨ ਨਾਲ ਪੁੱਛਿਆ, "ਕੀ ਇਥੇ ਵੀ ਯੂਨੀਅਨ ਬਨਾਉਣ ਵਾਲੇ ਲੋਕ ਆਉਣਗੇ ?"

ਚੈਟਰਜੀ ਨੇ ਜਵਾਬ ਦਿੱਤਾ, "ਹਾਂ ।" ਉਸ ਤੋਂ ਬਾਦ ਕਿਹਾ, "ਗੋਸਵਾਮੀ ਨਾਲ ਕਈ ਲੋਕ ਹੋਰ ਵੀ ਬਾਹਰੋਂ ਆਉਣ ਵਾਲੇ ਹਨ । ਪਰ ਯੂਨੀਅਨ ਬਨਾਉਣ ਲਈ

ਨਹੀਂ, ਯੂਨੀਅਨ ਤਾਂ ਸਾਨੂੰ ਹੀ ਬਨਾਉਣੀ ਪਵੇਗੀ, ਵਰਨਾ ਸਾਹਿਬ ਲੋਕ ਆਪਣੀ ਮਰਜ਼ੀ ਨਾਲ ਕੁਝ ਨਹੀਂ ਦੇਣਗੇ। ਸੁਣਿਆ ਹੈ ਸਾਹਿਬ ਨੇ ਚੰਡੀ ਨੂੰ ਵੀ ਛੁੱਟੀ ਨਹੀਂ ਦਿੱਤੀ।"

"ਸੱਚ ਹੀ ਸੁਣਿਐ।" ਉਬਾਸੀ ਲੈਂਦਿਆਂ ਚੰਡੀ ਬੋਲਿਆ, "ਮਰਨ ਤੇ ਕ੍ਰਿਆ-ਕਰਮ ਲਈ ਵੀ ਛੁੱਟੀ ਨਹੀਂ ਦਿੰਦੇ। ਅਜਿਹੇ ਅਧਰਮੀ ਮਾਲਕ ਕਿਥੇ ਮਿਲ ਸਕਦੇ ਹਨ ?"

ਚੈਟਰਜੀ ਨੇ ਕਿਹਾ, "ਸਿਰਫ ਏਨਾਂ ਹੀ ਨਹੀਂ, ਕਾਨੂੰਨ ਮੁਤਾਬਕ ਜੋ ਸਾਡਾ ਹੱਕ ਹੈ, ਉਹ ਛੁੱਟੀ ਵੀ ਸਾਨੂੰ ਨਹੀਂ ਮਿਲਦੀ। ਮਜ਼ਦੂਰਾਂ ਨੂੰ ਸਲਾਨਾ ਤਨਖਾਹ ਦੇ ਨਾਲ ਚੌਦਾਂ ਦਿਨ ਦੀ ਛੁੱਟੀ ਪਰ ਕਲਰਕਾਂ ਨੂੰ ਤੀਹ ਦਿਨ ਤਨਖਾਹ ਸਹਿਤ ਛੁੱਟੀ ਮਿਲਦੀ ਹੈ। ਕਾਨੂੰਨ ਮੁਤਾਬਕ ਸਾਰਿਆਂ ਨੂੰ ਇਕ ਮਹੀਨੇ ਦੀ ਛੁੱਟੀ ਮਿਲਣੀ ਚਾਹੀਦੀ ਹੈ। ਸਾਹਿਬ ਨੂੰ ਫਰਲੋ ਮਿਲਦੀ ਹੈ, ਸਿਕ-ਲੀਵ ਮਿਲਦੀ ਹੈ। ਸਾਡੇ ਲਈ ਕੁਝ ਵੀ ਨਹੀਂ।"

ਬਰੂਆ ਬੋਲਿਆ, "ਕੁਝ ਤਾਂ ਕਰਨਾ ਹੀ ਪਵੇਗਾ, ਨਹੀਂ ਤਾਂ ਭੁਗਤਦੇ ਰਹਾਂਗੇ।"

ਉਸ ਤੋਂ ਬਾਦ ਸਾਰੇ ਚੁੱਪ ਹੋ ਗਏ। ਵੱਡੇ ਪਿੱਪਲ ਹੇਠਾਂ ਉਸ ਅਨਜਾਣ ਰੋਗੀ ਦਾ ਕਰਾਹੁਣਾ ਹਵਾ ਵਿਚ ਵਹਿੰਦਾ ਉਨ੍ਹਾਂ ਦੇ ਕੰਨੀਂ ਪਿਆ। ਜਿਵੇਂ ਕਈ ਚੋਟ ਖਾਧੀਆਂ ਆਤਮਾਵਾਂ ਦੀ ਮਿਲੀ ਹੋਈ ਪੀੜ, "ਮਾਂ-ਗੋ-ਮਾਂ-ਗੋ। ਮਾਂ-ਗੋ-ਮਾਂ-ਗੋ-ਮਾਂ-ਗੋ।"

## 3

ਜੈਬੁਨਿੱਸਾ ਸਜ ਧਜ ਕੇ ਬੰਗਲੇ ਦੇ ਪਿਛਲੇ ਪਾਸਿਓਂ ਪਹਾੜੀ ਦੇ ਹੇਠਾਂ ਵਾਲੇ ਛੋਟੇ ਘਰ ਤੋਂ ਟਿੱਲੇ ਵਾਲੇ ਬੰਗਲੇ ਤੇ ਪਹੁੰਚਣ ਲਈ ਉਦਾਸ ਮਨ ਨਾਲ ਪੌੜੀਆਂ ਚੜ੍ਹ ਰਹੀ ਸੀ। ਇਸੇ ਰਾਹ ਪਹਿਲਾਂ ਵੀ ਕਈ ਨਾਇਕਾਵਾਂ ਰਾਤ ਨੂੰ ਉਪਰ ਚੜ੍ਹੀਆਂ ਸਨ ਤੇ ਸਵੇਰੇ ਉਤਰੀਆਂ ਸਨ; ਪਰ ਉਹਦੇ ਵਾਂਗ ਕਿਸੇ ਦੇ ਕਦਮਾਂ ਵਿਚ ਏਨੀ ਅਨਿੱਛਾ ਅਤੇ ਅਸੰਤੋਸ਼ ਪ੍ਰਗਟ ਨਹੀਂ ਸੀ ਹੋਇਆ। ਪਹਿਲਾਂ ਵਾਂਗ ਹੀ ਉਸ ਨੇ ਝਿਲਮਿਲ ਕਰਦੀ ਰੇਸ਼ਮੀ ਸਾੜ੍ਹੀ, ਸਰੀਰ ਤੇ ਫੁੱਲਾਂ ਵਾਲਾ ਲਾਲ ਬਲਾਊਜ਼, ਮੱਸਿਆ ਜਿਹੇ ਕਾਲੇ ਵਾਲਾਂ ਵਿਚ ਬੰਗਲੇ ਦੇ ਬਗ਼ੀਚੇ ਦੇ ਅਧਖਿੜੇ ਗੁਲਾਬ ਦੇ ਫੁੱਲ। ਕੱਜਲ ਉਸ ਦੀਆਂ ਅੱਖਾਂ ਦੀ ਉਦਾਸੀ ਲੁਕੋ ਨਹੀਂ ਸਕਿਆ, ਮਨ ਦੀ ਬਗਾਵਤ ਮੱਥੇ ਦੀ ਰੇਖਾ ਤੋਂ ਵਿਖਾਈ ਦੇ ਰਹੀ ਸੀ—ਅਤੇ ਵਿਚੋਂ ਵਿਚੋਂ ਠੰਡੇ ਸਾਹਾਂ ਨਾਲ ਅੰਤਰਪੀੜ ਪ੍ਰਗਟ ਹੋ ਰਹੀ ਸੀ।

ਬੰਗਲੇ ਦੇ ਪਿੱਛੇ ਵਾਲੀ ਵੀਰਾਨ ਲੱਕੜ ਦੀ ਪੌੜੀ ਤੋਂ ਜਦ ਉਹ ਉਤਾਂਹ ਚੜ੍ਹ

ਰਹੀ ਸੀ ਤਾਂ ਅੰਦਰ ਖਲੋਤੇ ਇਕ ਵੱਡੇ ਅਲਸ਼ੇਸ਼ਨ ਕੁੱਤੇ ਦੇ ਖਮੋਸ਼ ਸਵਾਗਤ ਤੋਂ ਸਿਵਾ ਉਥੇ ਕੋਈ ਹੋਰ ਹਲਚਲ ਨਹੀਂ ਸੀ। ਹੋਰ ਦਿਨਾਂ ਵਿਚ ਅਜਿਹੇ ਸਮੇਂ ਜਿਲਾਪੋਸੀ ਸਾਹਿਬ ਡਰਾਇੰਗ ਰੂਮ ਵਿਚ ਸ਼ਰਾਬ ਦੀ ਬੋਤਲ ਨਾਲ ਉਸ ਦੀ ਉਡੀਕ ਕਰਦੇ ਰਹਿੰਦੇ ਸਨ। ਅਕਸਰ ਉਹਨੂੰ ਬਾਹਰ ਬਿਠਾ ਕੇ ਉਹ ਡਰਾਇੰਗ ਰੂਮ ਵਿਚ ਵੜਦੇ। ਉਥੇ ਉਨ੍ਹਾਂ ਨੂੰ ਘੱਟੋ ਘੱਟ ਇਕ ਘੰਟਾ ਲੱਗਦਾ ਸੀ। ਕੁੱਤੇ ਕੋਲ ਉਹ ਚੁੱਪਚਾਪ ਬੈਠੀ ਰਹਿੰਦੀ ਸੀ। ਫੇਰ ਨਸੀਰੁਦੀਨ ਉਸ ਨੂੰ ਜਿਲਾਪੋਸੀ ਦੇ ਸੁੰਨੇ ਕਮਰੇ ਵਿਚ ਲੈ ਜਾਂਦਾ ਅਤੇ ਅੰਦਰ ਪਹੁੰਚਾ ਕੇ ਦਰਵਾਜ਼ਾ ਬੰਦ ਕਰਕੇ ਚਲਿਆ ਜਾਂਦਾ। ਉਦੋਂ ਉਸ ਨੂੰ ਸਾਹਿਬ ਨੂੰ ਦੇਖਣ ਦਾ ਮੌਕਾ ਮਿਲਦਾ। ਪਰ ਦਿਨ ਵੇਲੇ ਉਹ ਸਾਹਿਬ ਦੇ ਦੂਜੇ ਖਾਨ-ਸਾਮਿਆਂ ਨਾਲੋਂ ਵੱਧ ਨਹੀਂ ਹੈ।.

ਉਸ ਨੂੰ ਸਾਹਿਬ ਦਾ ਪਿਆਰ ਮਿਲਿਆ ਹੈ ਇਸ ਲਈ ਦੂਜੇ ਲੋਕ ਉਸ ਨੂੰ ਪਸੰਦ ਨਹੀਂ ਕਰਦੇ। ਚੰਡੀ ਦੀ ਆਪਣੇ ਪ੍ਰਤੀ ਨਫਰਤ ਦੇਖ ਕੇ ਉਸ ਨੂੰ ਅੰਦਾਜ਼ਾ ਹੋ ਗਿਆ ਸੀ ਕਿ ਸਮਾਜ ਵਿਚ ਉਸ ਦੀ ਕੀ ਥਾਂ ਹੈ। ਉਦੋਂ ਤੋਂ ਹੀ ਉਸ ਨੂੰ ਇਸ ਲੁਕਵੇਂ ਪਿਆਰ ਪ੍ਰਤੀ ਅਨਿੱਛਾ ਅਤੇ ਅਸੰਤੋਸ਼ ਹੋ ਰਿਹਾ ਹੈ। ਉਸ ਦੀ ਇੱਛਾ ਹੈ ਕਿ ਕਿਸੇ ਵੀ ਤਰ੍ਹਾਂ ਇਹ ਘ੍ਰਿਣਤ ਜੀਵਨ ਤਿਆਗ ਕੇ ਬਚਣ ਦਾ ਉਪਾਅ ਲੱਭੇ। ਇਸੇ ਲਈ ਉਹ ਵੱਡੇ ਸਾਹਿਬ ਦੇ ਬੰਗਲੇ ਵਿਚ ਰਹਿਣ ਵਾਲੀ ਗਵਰਨੈਸ ਤੋਂ ਅੰਗਰੇਜ਼ੀ ਸਿਖ ਰਹੀ ਸੀ। ਉਸ ਦੀ ਮਾਂ ਹੀ ਇਹ ਪ੍ਰਬੰਧ ਕਰ ਗਈ ਸੀ। ਸਾਹਿਬ ਲੋਕਾਂ ਦੇ ਸੰਪਰਕ ਵਿਚ ਆਉਣ ਤੋਂ ਬਾਦ ਹੀ ਉਸ ਦੀ ਅੰਗਰੇਜ਼ੀ ਸਿਖਿਆ ਅੱਗੇ ਵਧੀ ਸੀ। ਸੌਖੀ ਭਾਸ਼ਾ ਵਿਚ ਲਿਖੀ ਕਿਤਾਬ ਅਸਾਨੀ ਨਾਲ ਪੜ੍ਹ ਸਕਦੀ ਸੀ।

ਸਾਹਿਬ ਨੂੰ ਉਥੇ ਨਾ ਵੇਖ ਕੇ ਉਸ ਨੇ ਸੁਖ ਦਾ ਸਾਹ ਲਿਆ ਅਤੇ ਵਰਾਂਡੇ 'ਚੋਂ ਆਵਾਜ਼ ਦਿੱਤੀ, "ਦਾਦਾਜਾਨ, ਤੁਸੀਂ ਕਿਥੇ ਹੋ ?"

ਬਾਵਰਚੀਖਾਨੇ 'ਚੋਂ ਬੁੱਢੇ ਨੇ ਬੁਲਾਇਆ, "ਜੈਬੁਨਿੱਸਾ ਇਥੇ ਆ ਜਾ।"

ਜੈਬੁਨਿੱਸਾ ਨੱਠ ਕੇ ਬਾਵਰਚੀਖਾਨੇ ਵੱਲ ਉਤਰ ਗਈ। ਉਥੇ ਜਾ ਕੇ ਵੇਖਿਆ ਨਸੀਰੁਦੀਨ ਇਕ ਛੋਟੀ ਜਿਹੀ ਮੇਜ਼ ਤੇ ਆਪਣੇ ਲਈ ਖਾਣਾ ਲਾ ਰਿਹਾ ਹੈ। ਉਸ ਤੋਂ ਪੁੱਛਿਆ, ਕੁਝ ਖਾਵੇਂਗੀ ?

ਜੈਬੁਨਿੱਸਾ ਨੂੰ ਭੁੱਖ ਲੱਗੀ ਸੀ, ਅੱਜ ਘਰ ਤੋਂ ਕੁਝ ਖਾ ਕੇ ਨਹੀਂ ਸੀ ਆਈ। ਉਸ ਨੇ ਜਵਾਬ ਦਿੱਤਾ, "ਹਾਂ ਖਾਵਾਂਗੀ।" ਨਸੀਰੁਦੀਨ ਨੇ ਕਿਹਾ, "ਮੀਟ ਸੇਫ ਤੋਂ ਪਲੇਟ ਲੈ ਆ। ਖਾਣਾ ਟੇਬਲ ਤੇ ਹੀ ਹੈ। ਅੱਜ ਕਿਸੇ ਚੀਜ਼ ਦੀ ਘਾਟ ਨਹੀਂ ਹੈ। ਸਾਹਿਬ ਨੇ ਫੋਨ ਤੇ ਕਿਹਾ ਹੈ ਕਿ ਅੱਜ ਉਸ ਨਹੀਂ ਆਉਣਗੇ।"

ਜੈਬੁਨਿੱਸਾ ਦਾ ਮਨ ਹਲਕਾ ਹੋ ਗਿਆ। ਉਸ ਨੇ ਪਲੇਟ ਲੈ ਕੇ ਟੇਬਲ ਤੋਂ ਚੌਲ ਅਤੇ ਗੋਸ਼ਤ ਲਿਆ ਅਤੇ ਖਾਣ ਲੱਗੀ, ਫਿਰ ਪੁੱਛਿਆ, "ਤਾਂ ਅੱਜ ਸਾਹਿਬ ਨਹੀਂ ਆਉਣਗੇ ?"

"ਨਹੀਂ।"

"ਕਿਉਂ ?"

"ਖਾਨ ਦੇ ਇਕ ਹਜ਼ਾਰ ਮਜ਼ਦੂਰਾਂ ਨੇ ਜਬਰੀ ਕੰਮ ਬੰਦ ਕਰ ਦਿੱਤਾ ਹੈ।

ਇਸਮਾਈਲ ਨੇ ਮੈਨੂੰ ਬਜ਼ਾਰ ਵਿਚ ਦੱਸਿਆ। ਸਾਹਿਬ ਲੋਕ ਸਾਰੀ ਰਾਤ ਇਸੇ ਤੇ ਚਰਚਾ ਕਰਨਗੇ। ਉਥੇ ਦਫਤਰ ਵਿਚ ਹੀ ਖਾਣਗੇ।'' ਨਸੀਰੁਦੀਨ ਨੇ ਸੰਤੋਸ਼ ਨਾਲ ਕਿਹਾ, ''ਅੱਜ ਤਾਂ ਚੈਨ ਦੀ ਨੀਂਦ ਆਵੇਗੀ। ਤੂੰ ਰਹੇਂਗੀ ਜਾਂ ਜਾਵੇਂਗੀ ?''

ਜੈਬੁਨਿੱਸਾ ਨੇ ਕਿਹਾ, ''ਅੱਜ ਮੈਂ ਤੁਹਾਨੂੰ ਸੌਣ ਨਹੀਂ ਦਿਆਂਗੀ ਦਾਦਾਜਾਨ। ਤੁਹਾਥੋਂ ਬਹੁਤ ਸਾਰੀਆਂ ਗੱਲਾਂ ਪੁਛਣੀਆਂ ਹਨ।''

ਨਸੀਰੁਦੀਨ ਖੱਬੇ ਹੱਥ ਨਾਲ ਮੁੱਛਾਂ ਤੇ ਤਾਊ ਦਿੰਦਾ ਹੱਸ ਪਿਆ। ਉਸ ਤੋਂ ਮਗਰੋਂ ਪੁੱਛਿਆ, ''ਤੂੰ ਅੱਜ ਬੜੀ ਦੁੱਖੀ ਲੱਗ ਰਹੀ ਏਂ, ਕੀ ਗੱਲ ਹੈ ? ਕੀ ਚੰਡੀ ਦੀ ਬੀਵੀ ਦੀ ਵਜ੍ਹਾ ਕਰਕੇ ? ਉਹ ਔਰਤ ਤੈਨੂੰ ਬਹੁਤ ਪਿਆਰ ਕਰਦੀ ਸੀ।''

ਜੈਬੁਨਿੱਸਾ ਨੇ ਇਕ ਬੁਰਕੀ ਹੱਥ ਵਿਚ ਲੈ ਕੇ ਕਿਹਾ, ''ਮੀਨੂੰ ਅੰਮੀ ਦੀ ਤਾਂ ਗੱਲ ਹੀ ਵੱਖਰੀ ਸੀ। ਚੰਡੀ ਮਾਮਾ ਨੇ ਤਾਂ ਮੈਨੂੰ ਸੋਨਾ ਨੂੰ ਵੀ ਗੋਦ ਨਹੀਂ ਫੜਣ ਦਿੱਤਾ। ਏਨੀਂ ਨਫ਼ਰਤ ! ਸਮਾਜ ਵਿਚ ਮੇਰਾ ਏਨਾ ਅਪਮਾਨ ਕੀਤਾ। ਮੈਂ ਤਾਂ ਉਨ੍ਹਾਂ ਦੀ ਭਾਣਜੀ ਲੱਗਦੀ ਹਾਂ।''

ਨਸੀਰੁਦੀਨ ਨੇ ਜੈਬੁਨਿੱਸਾ ਦੇ ਮੂੰਹ ਵੱਲ ਗਹੁ ਨਾਲ ਵੇਖਿਆ ਅਤੇ ਕਿਹਾ, ''ਮੈਂ ਤੇਰਾ ਦੁੱਖ ਸਮਝਦਾ ਹਾਂ।'' ਨਾਲ ਹੀ ਬੁੱਢੇ ਦੀਆਂ ਅੱਖਾਂ ਹੰਝੂਆਂ ਨਾਲ ਭਰ ਆਈਆਂ। ਉਸ ਨੇ ਫਿਰ ਕਿਹਾ, ''ਚੱਲ ਖਾ ਲੈ। ਬਾਹਰ ਬੈਠ ਕੇ ਤੈਨੂੰ ਤੇਰੇ ਜਨਮ ਬਾਰੇ ਦੱਸਦਾ ਹਾਂ। ਇਹ ਵੀ ਇਕ ਵਿਚਿਤ੍ਰ ਕਹਾਣੀ ਹੈ।''

ਨਸੀਰੁਦੀਨ ਮੂੰਹ ਧੋ ਕੇ ਜੈਬੁਨਿੱਸਾ ਨੂੰ ਥਾਲੀ ਕੌਲੀ ਰੱਖਣ ਲਈ ਕਹਿ ਕੇ ਪੌੜੀਆਂ ਤੋਂ ਸਿੱਧਾ ਡਰਾਇੰਗ ਰੂਮ ਵਿਚ ਪਹੁੰਚ ਗਿਆ। ਕਾਰਪੈਟ ਤੇ ਬਹਿ ਕੇ ਜੈਬੁਨਿੱਸਾ ਨੂੰ ਉਡੀਕਣ ਲੱਗਾ। ਡਰਾਇੰਗ ਰੂਮ ਦੇ ਮੋਟੇ ਲਾਲ ਕਾਲੀਨ ਤੇ ਬੈਠ ਕੇ ਉਸ ਨੇ ਉਥੋਂ ਦੀਆਂ ਖਾਲੀ ਕੁਰਸੀਆਂ ਅਤੇ ਕੰਧ ਤੇ ਲੱਗੇ ਹਿਰਣ ਵੱਲ ਨਜ਼ਰ ਘੁਮਾ ਕੇ ਉਬਾਸੀ ਲਈ। ਉਸ ਦੇ ਸਾਹਮਣੇ 'ਮੇਹੋਮਨੀ' ਲਕੜੀ ਦੀ ਸੂਖਮ ਕਾਰੀਗਰੀ ਕੀਤੀ ਹੋਈ ਛੋਟੀ ਗੋਲ ਟੇਬਲ ਤੇ ਥਾਲੀ ਵਿਚ ਰੱਖੇ ਰੰਗ ਬਰੰਗੇ ਪੱਥਰਾਂ ਤੇ ਨਜ਼ਰ ਪਈ। ਜੈਬੁਨਿੱਸਾ ਨੇ ਖਾਣਾ ਖਤਮ ਕਰਕੇ ਉਸ ਨੂੰ ਉਸ ਹਾਲਤ ਵਿਚ ਦੇਖ ਕੇ ਪੁੱਛਿਆ, ''ਤੁਸੀਂ ਪੱਥਰਾਂ ਵਿਚ ਕੀ ਦੇਖ ਰਹੇ ਹੋ ?''

ਨਸੀਰੁਦੀਨ ਨੇ ਆਹ ਭਰਦਿਆਂ ਕਿਹਾ, ''ਇਹ ਪੱਥਰ ਇਸ ਬੰਗਲੇ ਨੂੰ ਬਣਵਾਉਣ ਸਮੇਂ ਤੋਂ ਹੀ ਇਥੇ ਹਨ। ਜਿਲਾਪੋਸੀ ਸਾਹਿਬ ਤੋਂ ਪਹਿਲਾਂ ਵੀ ਜੋ ਸਾਹਿਬ ਇਥੇ ਸਨ, ਉਨ੍ਹਾਂ ਦੇ ਜ਼ਮਾਨੇ ਤੋਂ ਇਹ ਥਾਲੀ ਇਥੋਂ ਹਟਾਈ ਨਹੀਂ ਗਈ ਹੈ। ਸ਼ਾਇਦ ਫਿਲਿਪ ਸਾਹਿਬ ਨੇ ਜਮ੍ਹਾਂ ਕਰਕੇ ਇਥੇ ਰੱਖੇ ਸਨ। ਨਸੀਰੁਦੀਨ ਨੇ ਹੱਸਦਿਆਂ ਫੇਰ ਕਿਹਾ, ''ਫਿਲਿਪ ਸਾਹਿਬ ਵੀ ਅਜੀਬ ਆਦਮੀ ਸਨ। ਸਾਰਾ ਦਿਨ ਪਹਾੜਾਂ ਤੇ ਮਾਰੇ-ਮਾਰੇ ਘੁੰਮਦੇ ਰਹਿੰਦੇ ਸਨ। ਸ਼ਾਮ ਨੂੰ ਪੱਥਰ, ਹਿਰਨ, ਚਿੜੀਆਂ ਨੂੰ ਲੈ ਕੇ ਬੰਗਲੇ ਵਿਚ ਆਉਂਦੇ ਸਨ। ਮਾਰੇ ਹੋਏ ਉਸੇ ਸ਼ਿਕਾਹ ਨਾਲ ਮੈਂ ਖਾਣਾ ਬਣਾਉਂਦਾ ਸਾਂ। ਉਸ ਤੋਂ ਮਗਰੋਂ ਉਹ ਵੀ ਜਿਲਾਪੋਸੀ ਸਾਹਿਬ ਵਾਂਗ ਹੀ ਸ਼ਰਾਬ ਅਤੇ ਔਰਤ ਲੱਭਦੇ ਫਿਰਦੇ ਸਨ। ਉਦੋਂ ਉਹ ਬਿਲਕੁਲ ਸ਼ੈਤਾਨ ਵਰਗੇ ਜਾਪਦੇ ਸਨ।''

ਜੈਬੁਨਿੱਸਾ ਨੂੰ ਇਹ ਸਾਰੀਆਂ ਗੱਲਾਂ ਚੰਗੀਆਂ ਨਹੀਂ ਲੱਗੀਆਂ। ਡਰਾਇੰਗ ਰੂਮ

ਦੇ ਵਿਚਕਾਰਲੀ ਮੇਜ਼ ਤੇ ਸ਼ਰਾਬ ਦੀ ਬੋਤਲ, ਕੁਰਸੀ, ਕਾਲੀਨ ਅਤੇ ਉਸ ਦੇ ਨਜ਼ਦੀਕ ਸੌਣ ਵਾਲੇ ਕਮਰੇ ਦਾ ਲਾਲ ਪਰਦਾ ਵੇਖ ਕੇ ਉਸ ਦੇ ਸਰੀਰ ਨੂੰ ਜਿਵੇਂ ਅੱਗ ਲੱਗ ਗਈ। ਪਰਦੇ ਉਹਲਿਓਂ ਨੈੱਟ ਦਾ ਝਿਲਮਿਲਾਉਂਦਾ ਮੱਛਰਦਾਨ ਅਤੇ ਬਗਲੇ ਵਰਗਾ ਸਫੇਦ ਬਿਸਤਰਾ ਵੇਖ ਕੇ ਉਸਦੀਆਂ ਅੱਖਾਂ ਅੱਗੇ ਹਨੇਰਾ ਛਾਉਣ ਲੱਗਾ। ਉਹ ਬੋਲੀ, "ਦਾਦਾ ਜਾਨ, ਆਓ ਬਾਹਰ ਵਾਲੇ ਵਰਾਂਡੇ ਵਿਚ ਚੱਲੀਏ। ਉਥੇ ਵਧੇਰੇ ਚੰਗਾ ਲੱਗੇਗਾ। ਹੁਣ ਤੀਕਰ ਸ਼ਾਇਦ ਚੰਨ ਵੀ ਨਿਕਲ ਆਇਆ ਹੋਵੇਗਾ? ਅੱਜ ਪੁੰਨਿਆਂ ਹੈ ਨਾ?"

ਨਸੀਰੁਦੀਨ ਨੇ ਉਠਣ ਦਾ ਕੋਈ ਇਸ਼ਾਰਾ ਨਾ ਕਰਦਿਆਂ ਕਿਹਾ, "ਹਾਲੀਂ ਏਥੇ ਬੈਠ ਕੇ ਗੱਲਾਂ ਕਰਦੇ ਆਂ। ਬਾਹਰ ਜਦ ਠੰਡੀ ਹਵਾ ਚਲਣੀ ਸ਼ੁਰੂ ਹੋਵੇਗੀ, ਉਦੋਂ ਜਾਵਾਂਗੇ।"

"ਕੀ ਗੱਲ ਹੈ?" ਨਸੀਰੁਦੀਨ ਦੇ ਸਾਹਮਣੇ ਹੀ ਕੁਰਸੀ ਤੇ ਬੈਠ ਕੇ ਸਾੜ੍ਹੀ ਨੂੰ ਤਿਤਲੀ ਦੇ ਪੈਰਾਂ ਵਾਂਗ ਫੈਲਾ ਕੇ ਬੋਲੀ, "ਬੋਲੋ।"

ਨਸੀਰੁਦੀਨ ਨੇ ਕਿਹਾ, "ਫਿਲਿਪ ਸਾਹਿਬ ਨੇ ਤੇਰੀ ਮਾਂ ਨੂੰ ਰੱਖ ਲਿਆ ਸੀ। ਉਹ ਵੀ ਰਾਤਾਂ ਨੂੰ ਇਸੇ ਕਮਰੇ ਵਿਚ ਆਇਆ ਕਰਦੀ ਸੀ। ਬੇਮਿਸਾਲ ਸੁੰਦਰੀ ਸੀ ਤੇਰੀ ਮਾਂ।—ਪਰ—"

ਇਹ ਸਾਰੀਆਂ ਗੱਲਾਂ ਜੈਬੁਨਿੱਸਾ ਸੁਣ ਚੁੱਕੀ ਸੀ। ਪਰ ਅੱਜ ਮਾਂ ਤੇ ਹੋਏ ਅੱਤਿਆਚਾਰ ਦੀ ਗੱਲ ਸੁਣ ਕੇ ਉਸ ਦਾ ਗੁੱਸਾ ਵੱਧ ਗਿਆ—ਉਸ ਨੇ ਕਿਹਾ, "ਮੈਥੋਂ ਹੋਰ ਜ਼ਿਆਦਾ ਨਹੀਂ ਝੱਲਿਆ ਜਾਂਦਾ ਦਾਦਾਜਾਨ, ਮੇਰੀ ਮਾਂ ਨਾਲ ਸਾਹਿਬ ਲੋਕਾ ਦਾ ਜੋ ਵਤੀਰਾ ਸੀ, ਉਹ ਅੱਜ ਮੇਰੇ ਨਾਲ ਵੀ ਹੈ। ਮੇਰੀ ਲੜਕੀ ਹੋਵੇਗੀ ਤਾਂ ਉਸ ਨਾਲ ਵੀ ਹੋਵੇਗਾ। ਦੁਨੀਆਂ ਦੇ ਸਾਰੇ ਲੋਕ ਉਸ ਨੂੰ ਵੀ ਨਫਰਤ ਕਰਨਗੇ। ਮੈਨੂੰ ਬੜਾ ਦੁੱਖ ਹੋ ਰਿਹਾ ਹੈ।"

ਨਸੀਰੁਦੀਨ ਨੇ ਮੁੱਛਾਂ ਨੂੰ ਤਾਅ ਦਿੰਦਿਆਂ ਕਿਹਾ, "ਤੇਰਾ ਗੁੱਸਾ ਵੇਖ ਕੇ ਚੰਗਾ ਲੱਗ ਰਿਹਾ ਹੈ। ਪਰ ਕਦੀ ਸਾਹਿਬ ਅੱਗੇ ਇਸ ਵਤੀਰੇ ਦਾ ਵਿਰੋਧ ਵੀ ਕੀਤਾ ਹੈ?"

"ਨਹੀਂ ਕੀਤਾ। ਮੈਂ ਕਿਵੇਂ ਵਿਰੋਧ ਕਰਾਂ?" ਜੈਬੁਨਿੱਸਾ ਦੋਵਾਂ ਹੱਥਾਂ ਨਾਲ ਮੂੰਹ ਢੱਕ ਕੇ ਸਿਸਕ ਸਿਸਕ ਕੇ ਰੋਣ ਲੱਗੀ। ਚੰਡੀ ਨੇ ਮੈਨੂੰ ਸੋਨਾ ਨੂੰ ਛੂਹਣ ਵੀ ਨਹੀਂ ਦਿੱਤਾ। ਕੀ ਮੈਂ ਏਨੀ ਨਫ਼ਰਤ ਦੀ ਪਾਤਰ ਹਾਂ? ਜਦ ਮੀਨੂੰਬਾਈ ਜਿਉਂਦੀ ਸੀ ਤਾਂ ਮੈਨੂੰ ਕਦੀ ਅਜਿਹੀ ਗੱਲ ਨਹੀਂ ਕਹੀ।"

"ਰੋ ਨਾ। ਦਿਲ ਦੁੱਖੀ ਕਰਨ ਦਾ ਕੋਈ ਲਾਭ ਨਹੀਂ। ਤੂੰ ਜਨਮ ਨਾਲ ਹੀ ਦੁੱਖ ਲੈ ਕੇ ਆਈ ਏਂ। ਫਿਲਿਪ ਸਾਹਿਬ ਨੇ ਤੇਰੀ ਮਾਂ ਨੂੰ ਭੋਰਾ ਵੀ ਸੁਖ ਨਹੀਂ ਦਿੱਤਾ। ਉਹ ਤਾਂ ਸਿਰਫ ਤੇਰੇ ਲਈ ਹੀ ਜਿਉਂਦੀ ਸੀ। ਉਸ ਤੋਂ ਬਾਦ ਇਕ ਦਿਨ ਤੈਨੂੰ ਮੇਰੇ ਹਵਾਲੇ ਕਰਕੇ ਸੁਰਗਾਂ ਨੂੰ ਤੁਰ ਗਈ—" ਨਸੀਰੁਦੀਨ ਨੇ ਕਿਹਾ।

"ਤਾਂ ਤੂੰ ਮੈਨੂੰ ਏਨ੍ਹਾਂ ਲੋਕਾਂ ਦੇ ਹਵਾਲੇ ਕਿਉਂ ਕਰ ਦਿੱਤਾ?" ਜੈਬੁਨਿੱਸਾ ਨੇ ਅੱਖਾਂ ਪੂੰਝ ਕੇ ਗੁੱਸੇ ਨਾਲ ਪੁੱਛਿਆ।

ਨਸੀਰੁਦੀਨ ਨੇ ਹੈਰਾਨੀ, ਅਚੰਭੇ ਤੇ ਉਦਾਸ ਮਨ ਨਾਲ ਜੈਬੁਨਿੱਸਾ ਵੱਲ ਵੇਖ ਕੇ

ਕਿਹਾ, "ਮੈਂ ਤਾਂ ਸਿਰਫ ਸਾਹਿਬ ਦਾ ਬਾਵਰਚੀ ਹਾਂ ਜੈਬੁਨਿੱਸਾ, ਤੇਰਾ ਨਿਖਰਦਾ ਰੂਪ ਜਦ ਮੈਂ ਛਿਪਾ ਨਹੀਂ ਸਕਿਆ, ਤੇਰਾ ਜਿਸਮ ਜਦ ਹਿਰਨ ਦੇ ਸ਼ਿਕਾਰ ਵਰਗਾ ਹੋ ਗਿਆ ਤਾਂ ਸਾਹਿਬ ਨੂੰ ਕਿਵੇਂ ਰੋਕਿਆ ਜਾਂਦਾ । ਅਤੇ ਜਿਲਾਪੋਸੀ ਤਾਂ ਇਕ ਜਾਨਵਰ ਐ । ਵਰਨਾ ਮੇਰਾ ਮਨ ਤਾਂ ਸੀ—" ਨਸੀਰੁਦੀਨ ਦੀਆਂ ਅੱਖਾਂ ਵਿਚੋਂ ਹੰਝੂ ਵਗਣ ਲੱਗੇ । ਇਹ ਹੰਝੂ ਜੈਬੁਨਿੱਸਾ ਨਾ ਵੇਖ ਲਵੇ ਇਸ ਲਈ ਉਹ ਫੌਰਨ ਉਠ ਕੇ ਵਰਾਂਡੇ ਵਿਚ ਚਲਿਆ ਗਿਆ ਅਤੇ ਉਥੋਂ ਅਵਾਜ਼ ਦਿੱਤੀ, "ਜੇਬੂ ਇਥੇ ਆ ਜਾ । ਵੇਖ ਚੰਨ ਨਿਕਲ ਆਇਆ ਹੈ । ਪੁੰਨਿਆਂ ਦਾ ਏਨਾਂ ਸੁੰਦਰ ਚੰਨ ਪਹਿਲਾਂ ਕਦੀ ਨਹੀਂ ਵੇਖਿਆ । ਹਵਾ ਵੀ ਚਲ ਰਹੀ ਹੈ ।"

ਜੈਬੁਨਿੱਸਾ ਬਾਹਰ ਆ ਕੇ ਨਸੀਰੁਦੀਨ ਕੋਲ ਖਲੋ ਗਈ । ਉਹ ਬੋਲਿਆ, "ਇਸ ਸ਼ਹਿਰ ਤੋਂ ਧਰਮ ਕਦੇ ਦਾ ਚਲ ਵੱਸਿਆ । ਜਦ ਮੈਂ ਲਖਨਊ ਸਾਂ ਤਾਂ ਇਕ ਪੁਰਾਣੇ ਨਵਾਬ ਖਾਨਦਾਨ ਵਿਚ ਜਾਇਆ ਕਰਦਾ ਸਾਂ । ਉਹ ਲੋਕ ਕਿਸੇ ਵੇਲੇ ਹਿੰਦੁਸਤਾਨ ਵਿਚ ਰਾਜ ਕਰਦੇ ਸਨ । ਉਹ ਵੀ ਹਰਮ ਰੱਖਦੇ ਸਨ । ਪਰ ਇਸ ਤਰ੍ਹਾਂ ਨਹੀਂ । ਉਹ ਲੋਕ ਔਰਤਾਂ ਨੂੰ ਅਨਾਥ ਕਰਕੇ ਬਦੇਸ਼ ਨਹੀਂ ਭੇਜਦੇ ਸਨ । ਤੇਰੀ ਮਾਂ ਦੀ ਵੀ ਕੁਝ ਬਦਨਾਮੀ ਹੋ ਗਈ ਸੀ । ਜਦ ਚੰਡੀ ਨੇ ਉਸ ਨੂੰ ਘਰੋਂ ਕੱਢ ਦਿੱਤਾ ਤਾਂ ਉਸ ਨੇ ਮੇਰੇ ਘਰ 'ਚ ਆਸਰਾ ਲਿਆ । ਉਹੀ ਉਸ ਦਾ ਕਾਲ ਬਣ ਗਿਆ । ਉਸ ਤੋਂ ਪਹਿਲਾਂ ਮਿਹਰਬੀਬੀ ਉਸ ਦੀ ਰਖੈਲ ਸੀ । ਮਿਹਰਬੀਬੀ ਕੌਣ ਸੀ, ਜਾਣਦੀ ਏਂ ?"

ਜੈਬੁਨਿੱਸਾ ਜਾਣਦੀ ਹੈ ਮਿਹਰਬੀਬੀ ਕੌਣ ਸੀ । ਨਸੀਰੁਦੀਨ ਦੀ ਧਰਮਪਤਨੀ । ਉਸ ਨੇ ਫਿਲਿਪ ਸਾਹਿਬ ਦੇ ਅਤਿਆਚਾਰਾਂ ਤੋਂ ਛੁਟਕਾਰਾ ਪਾਉਣ ਲਈ ਆਤਮ-ਹੱਤਿਆ ਕਰ ਲਈ ਸੀ । ਉਸ ਤੋਂ ਬਾਦ ਫਿਲਿਪ ਦੇ ਹੱਥੀਂ ਪੈ ਗਈ ਉਸ ਦੀ ਮਾਂ......। ਜੈਬੁਨਿੱਸਾ ਵਿਚ ਏਸ ਅਧਮ ਕਹਾਣੀ ਨੂੰ ਸੁਨਣ ਦਾ ਧੀਰਜ ਨਹੀਂ ਰਿਹਾ । ਉਸ ਨੇ ਕੰਨਾਂ ਵਿਚ ਉਂਗਲਾਂ ਦਿੰਦਿਆਂ ਕਿਹਾ, "ਇਹ ਸਭ ਨਾ ਸੁਣਾਓ ਦਾਦਾਜਾਨ । ਮੈਥੋਂ ਝੱਲਿਆ ਨਹੀਂ ਜਾਂਦਾ । ਏਨਾ ਦੁੱਖ ਧਰਤੀ ਵੀ ਨਹੀਂ ਸਹਿ ਸਕਦੀ ।"

ਨਸੀਰੁਦੀਨ ਨੇ ਬਹੁਤ ਹੌਲੀ ਜਿਹੇ ਕਿਹਾ, "ਧਰਤੀ ਹਾਥੀ ਵਾਂਗ ਹੈ । ਬਹੁਤ ਸਾਰਾ ਬੋਝ ਚੁੱਕ ਸਕਦੀ ਹੈ । ਅਚਾਨਕ ਨਸੀਰੁਦੀਨ ਦੀ ਆਵਾਜ਼ ਤੇਜ਼ ਹੋ ਗਈ, "ਇਸ ਦੁਨੀਆਂ ਨੂੰ ਵੇਖ ਵੇਖ ਕੇ ਤੰਗ ਆ ਗਿਆ ਹਾਂ । ਸੋਚਿਆ ਸੀ......।" ਨਸੀਰੁਦੀਨ ਨੇ ਝਿਜਕਦਿਆਂ ਫਿਰ ਕਿਹਾ,"ਸੋਚਿਆ ਸੀ ਤੇਰਾ ਵਿਆਹ ਕਰ ਦਿਆਂਗਾ । ਇਸਮਾਈਲ ਦੇ ਕੰਨਾਂ ਵਿਚੋਂ ਵੀ ਇਹ ਗੱਲ ਕੱਢੀ ਸੀ ਪਰ......।"

ਜੈਬੁਨਿੱਸਾ ਨੇ ਕੰਨਾਂ ਵਿਚੋਂ ਉਂਗਲਾਂ ਕੱਢ ਕੇ ਸਹਿਜ ਹੋ ਕੇ ਰੇਲਿੰਗ ਫੜਦਿਆਂ ਪੁੱਛਿਆ, "ਇਸਮਾਈਲ ਨੇ ਕੀ ਕਿਹਾ ?" ਉਸ ਦੀ ਛਾਤੀ ਹਲਕੇ ਜਿਹੇ ਕੰਬੀ ।

"ਬੱਸ ਇਕੋ ਹੀ ਜਵਾਬ ਹੈ ।"

ਜੈਬੁਨਿੱਸਾ ਨੇ ਠੰਡਾ ਸਾਹ ਲੈਂਦਿਆਂ ਕਿਹਾ, "ਇਸਮਾਈਲ......"

ਨਸੀਰੁਦੀਨ ਬੋਲਿਆ, "ਮੈਨੂੰ ਕੁਝ ਕਹਿਣ ਦੀ ਲੋੜ ਨਹੀਂ ਧੀਏ । ਮੈਂ ਜਾਣਦਾ ਹਾਂ ਤੂੰ ਇਸਮਾਈਲ ਨੂੰ ਪਿਆਰ ਕਰਦੀ ਹੈਂ । ਪਰ ਜਿਲਾਪੋਸੀ ਸਾਹਿਬ ਨੇ ਤਾਂ ਤੇਰੀ ਕਿਸਮਤ ਤਬਾਹ ਕਰ ਦਿੱਤੀ ਹੈ ।"

ਜੈਬੁਨਿੱਸਾ ਕੁਝ ਬੋਲੀ ਨਹੀਂ । ਸਿਰਫ ਟਕਟਕੀ ਲਾ ਕੇ ਚੰਨ ਵੱਲ ਵੇਖਦੀ ਰਹੀ ।

ਨਸੀਰੁਦੀਨ ਬੋਲਿਆ, ''ਤੈਨੂੰ ਕੀ ਦੋਸ਼ ਦਿਆਂ, ਤੇਰੇ ਜਨਮ ਨੂੰ ਹੀ ਦੋਸ਼ ਹੈ ।''

ਜੈਬੁਨਿੱਸਾ ਬੜੀ ਦੇਰ ਤਕ ਚੁੱਪ ਰਹੀ; ਉਸ ਤੋਂ ਬਾਦ ਬੋਲੀ, ''ਮੈਂ ਇਥੇ ਹੋਰ ਨਹੀਂ ਰਹਾਂਗੀ ਦਾਦਾਜਾਨ ।''

''ਕਿਥੇ ਜਾਵੇਂਗੀ ?'' ਨਸੀਰੁਦੀਨ ਨੇ ਪੁੱਛਿਆ । ਉਸ ਦੀ ਆਵਾਜ਼ ਵਿਚ ਜਗਿਆਸਾ ਸੀ ।

''ਨਹੀਂ ਜਾਣਦੀ । ਤੂੰ ਹੀ ਦੱਸ ਮੈਂ ਕਿਥੇ ਜਾਵਾਂ ? ਤੂੰ ਮੇਰਾ ਦਾਦਾਜਾਨ ਹੈਂ ।''

ਜੈਬੁਨਿੱਸਾ ਹਿਚਕੀਆਂ ਲੈਂਦੀ ਰੋਣ ਲੱਗੀ । ਸਾਰਾ ਆਲਾ-ਦੁਆਲਾ ਭਿੱਜ ਜਿਹਾ ਗਿਆ । ਅਸਮਾਨ ਵਿਚ ਚੰਨ ਵੀ ਜਿਵੇਂ ਕੰਬਣ ਲੱਗਾ । ਨਸੀਰੁਦੀਨ ਬੜੀ ਦੇਰ ਤਕ ਉਸ ਦਾ ਰੋਣ ਸੁਣਦਾ ਰਿਹਾ । ਫੇਰ ਸੋਚ ਕੇ ਬੋਲਿਆ, ''ਤੇਰੇ ਲਈ ਜੇ ਕੋਈ ਕੁਝ ਕਰ ਸਕਦਾ ਹੈ ਤਾਂ ਉਹ ਡਾਕਟਰ ਬਾਬੂ ਹੀ ਕਰ ਸਕਦੇ ਹਨ । ਹਸਪਤਾਲ ਵਿਚ ਨਰਸਾਂ ਦੀ ਬੜੀ ਘਾਟ ਹੈ । ਤੇਰੇ ਲਈ ਪੁੱਛਾਂਗਾ ।'' ਜੈਬੁਨਿੱਸਾ ਬੋਲੀ, ''ਮੇਰਾ ਮਨ ਵੀ ਨਰਸ ਬਣਨ ਦਾ ਹੈ । ਪਰ ਮੈਂ ਤਾਂ ਸਕੂਲੀ ਸਿਖਿਆ ਹਾਸਲ ਨਹੀਂ ਕੀਤੀ ? ਪਰ ਡਾਕਟਰ ਦੇ ਜ਼ੋਰ ਦੇਣ ਤੇ ਕੰਮ ਬਣ ਸਕਦਾ ਹੈ । ਕੁਝ ਵੀ ਹੋਵੇ ਮੈਂ ਅੱਜ ਤੁਹਾਨੂੰ ਕਹਿ ਰਹੀ ਹਾਂ ਕਿ ਮੈਂ ਹੁਣ ਏਥੇ ਨਹੀਂ ਆਵਾਂਗੀ । ਮਰ ਜਾਵਾਂ ਤਾਂ ਵੀ ਨਹੀਂ । ਮੈਂ ਏਥੇ ਆਵਾਂਗੀ ਤਾਂ ਸੜ ਕੇ ਸੁਆਹ ਹੋ ਜਾਵਾਂਗੀ । ਏਸ ਬੰਗਲੇ ਨੂੰ ਦੇਖਦਿਆਂ ਹੀ ਨਫ਼ਰਤ ਹੋਣ ਲੱਗੀ ਹੈ ।''

ਧਤੂਰੇ ਦੇ ਫੁੱਲ ਵਰਗਾ ਚਾਂਦਨੀ ਮਿਲਿਆ ਉਸ ਦਾ ਜਿਸਮ ਵੇਖਦਿਆਂ ਨਸੀਰੁਦੀਨ ਨੇ ਕਿਹਾ, ''ਤੇਰੇ ਜਿਸਮ ਵਿਚ ਈਸਾਈ ਦਾ ਖ਼ੂਨ ਹੈ, ਹਿੰਦੂ ਦੀ ਚਮੜੀ ਅਤੇ ਮੁਸਲਮਾਨ ਦਾ ਪਾਲਣ-ਪੋਸਣ । ਅਨੋਖੀ ਹੈ ਤੇਰੀ ਦੇਹ । ਉਸ ਨੂੰ ਅਪ.ਵਿੱਤਰ ਕਹਿਣਾ ਬੁਰਾ ਲੱਗਦਾ ਹੈ । ਕੱਲ੍ਹ ਸਵੇਰੇ ਈ ਡਾਕਟਰ ਕੋਲ ਜਾਵਾਂਗੀ ।''

ਜੈਬੁਨਿੱਸਾ ਨੂੰ ਉਮੀਦ ਦਾ ਇਕ ਰਾਹ ਦਿਖਾਈ ਦਿੱਤਾ । ਉਸ ਨੇ ਕਿਹਾ, ''ਸੁਣਿਆ ਹੈ ਡਾਕਟਰ ਬਾਬੂ ਬੜੇ ਦਿਆਲੂ ਹਨ । ਹਮੇਸ਼ਾਂ ਹੀ ਲੋਕਾਂ ਦੀ ਮਦਦ ਕਰਦੇ ਹਨ । ਮੀਨੂੰਬਾਈ ਦੇ ਕਹਿਣ ਨਾਲ ਹੀ ਦੁਰਗਾ ਨੂੰ ਨੌਕਰੀ ਤੇ ਲਾ ਦਿੱਤਾ ਹੈ । ਮੇਰੀ ਸਿੱਖਿਆ ਕਾਫੀ ਹੈ, ਡਾਕਟਰ ਜੇ ਚਾਹੁੰਣ ਤਾਂ ਮੇਰੀ ਮਦਦ ਕਰ ਸਕਦੇ ਹਨ । ਮੇਰਾ ਦਿਲ ਨੇਕ ਬਨਣਾ ਚਾਹੁੰਦਾ ਹੈ । ਦਾਦਾਜਾਨ, ਹੋ ਸਕੇ ਤਾਂ ਮੇਰਾ ਉਪਕਾਰ ਕਰੋ ।''

ਜੈਬੁਨਿੱਸਾ ਦਾ ਜੂੜਾ ਖੁਲ੍ਹ ਗਿਆ । ਇਉਂ ਜਾਪਿਆ ਜਿਵੇਂ ਕਾਲੀ ਨਦੀ ਉਸ ਦੀ ਪਿੱਠ ਤੇ ਵਗ ਰਹੀ ਹੋਵੇ । ਸਾਹਿਬ ਦੇ ਬਗ਼ੀਚੇ ਵਿਚ ਨਿੰਮ ਦੇ ਪੱਤੇ ਹਵਾ ਨਾਲ ਹਿਲ ਰਹੇ ਹਨ । ਕੰਚਨ ਦੇ ਦਰਖਤ ਤੋਂ ਫੁਲ ਝੜਣ ਲੱਗੇ । ਕਿਸੇ ਦੇ ਮੂੰਹੋਂ ਕੋਈ ਬੋਲ ਨਹੀਂ ਫੁੱਟਿਆ । ਬਹੁਤ ਸਾਰਾ ਸਮਾਂ ਇਉਂ ਹੀ ਲੰਘ ਗਿਆ । ਨਸੀਰੁਦੀਨ ਨੇ ਇਕ ਪੀੜ ਭਰਿਆ ਸਾਹ ਲਿਆ । ਉਸ ਦੇ ਕੰਨਾਂ ਵਿਚ ਇਕ ਦੁੱਖੀ ਔਰਤ ਦਾ ਚੀਤਕਾਰ ਗੂੰਜ ਉਠਿਆ । ਉਹ ਅਸਪੱਸ਼ਟ ਆਵਾਜ਼ ਵਿਚ ਪੁਕਾਰਣ ਲੱਗਾ, ''ਮਿਹਰ, ਮਿਹਰ, ਮਿਹਰ ।''

ਜੈਬੁਨਿੱਸਾ ਨੇ ਪੁੱਛਿਆ, ''ਮਾਂ ਨੂੰ ਬੁਲਾ ਰਹੇ ਹੋ, ਕੀ ਹੋਇਆ ?''

''ਕੁਝ ਨਹੀਂ ।'' ਨਸੀਰੁਦੀਨ ਹੁਣ ਜਿਵੇਂ ਆਪਣੇ ਆਪ ਵਿਚ ਨਹੀਂ ਰਿਹਾ ।

ਉਸ ਤੋਂ ਬਾਦ ਫਿਰ ਉਹੋ ਚੁੱਪੀ ।

ਜੈਬੁਨਿੱਸਾ ਆਪਣਾ ਖੁਲ੍ਹਾ ਜੂੜਾ ਫਿਰ ਤੋਂ ਬੰਨ੍ਹਣ ਲੱਗੀ । ਅਸਮਾਨ ਵਿਚ ਪੁੰਨਿਆਂ ਦਾ ਚੰਨ ਉਸ ਨੂੰ ਬਲਦੇ ਅੰਗਿਆਰ ਵਰਗਾ ਜਾਪਣ ਲੱਗਾ । ਰਿਫਾਇਨਰੀ ਦਾ ਤਾਉ ਜਿਵੇਂ ਕੌੜੇ ਤੇਲ ਨੂੰ ਸਾਫ਼ ਕਰਦਾ ਹੈ, ਉਸੇ ਤਰ੍ਹਾਂ ਨਾਰੀ ਦੇ ਅੰਤਰ ਵਿਚ ਬਲਦੀ ਹੋਈ ਅੱਗ ਉਸ ਦੇ ਚਰਿੱਤਰ ਨੂੰ ਪਵਿੱਤਰ ਬਨਾਉਣ ਜਾ ਰਹੀ ਹੈ । ਉਸ ਦੇ ਦਾਦਾਜਾਨ ਵੀ ਇਹੋ ਚਾਹ ਰਹੇ ਹਨ । ਉਸ ਦੀ ਆਪਣੀ ਵੀ ਇਹੋ ਮੰਗ ਹੈ । ਕਿਸੇ ਵੀ ਤਰ੍ਹਾਂ ਹੋਵੇ ਚੰਗਾ ਬਨਣਾ ਪਵੇਗਾ, ਹੋ ਸਕਿਆ ਤਾਂ ਉਹ ਵੀ ਇਸਮਾਈਲ ਨਾਲ ਘਰ ਵਸਾਏਗੀ । ਇਸਮਾਈਲ ਨੂੰ ਉਹ ਵਾਕੱਈ ਪਿਆਰ ਕਰਦੀ ਹੈ ।

# 4

ਬੁੱਢੇ ਨਸੀਰੁਦੀਨ ਨੇ ਦੂਜੇ ਦਿਨ ਜਾਂਦਿਆਂ ਹੀ ਡਾਕਟਰ ਨਾਲ ਮੁਲਾਕਾਤ ਕੀਤੀ । ਡਾਕਟਰ ਹਜ਼ਾਰਿਕਾ ਨੇ ਬਜ਼ੁਰਗ ਖਾਨਸਾਮੇ ਨੂੰ ਦੇਖਦਿਆਂ ਹੀ ਮਜ਼ਾਕ ਵਿਚ ਕਿਹਾ, ''ਜਨਾਬ ਸਾਹਿਬ,'' ਫਿਰ ਉਸ ਤੋਂ ਪੂਰੀ ਕਹਾਣੀ ਸੁਣੀ । ਪਹਿਲਾਂ ਤਾਂ ਮੂੰਹ ਬਣਾਇਆ ਪਰ ਦੂਜੇ ਹੀ ਪਲ ਜੈਬੁਨਿੱਸਾ ਨੂੰ ਸਿਖਿਆਰਥੀ ਨਰਸ ਲੈਣ ਲਈ ਰਜ਼ਾਮੰਦ ਹੋ ਗਏ । ਜੈਬੁਨਿੱਸਾ ਦੇ ਅਨਪੜ੍ਹ ਹੋਣ ਕਾਰਣ ਕੁਝ ਮੁਸ਼ਕਲ ਸੀ, ਪਰ ਜੈਬੁਨਿੱਸਾ ਨੂੰ ਗਵਰਨੈਸ ਕੋਲੋਂ ਸਿੱਖਿਆ ਹਾਸਲ ਕਰਕੇ ਸੀਟ ਮਿਲਣੀ ਅਸਾਨ ਹੋ ਗਈ । ਚੰਗੀ ਕਿਸਮਤ ਨੂੰ ਡਾਕਟਰ ਸਾਹਿਬ ਫੋਨ ਤੇ ਮਿਲ ਗਏ ਅਤੇ ਡਿਬਰੂਗੜ੍ਹ ਵਿਚ ਸਿੱਖਿਆ ਲਈ ਇਕ ਸੀਟ ਵੀ ਮਿਲ ਗਈ । ਨਸੀਰੁਦੀਨ ਸੰਤੁਸ਼ਟ ਹੋ ਕੇ ਮੁੜਣ ਵਾਲਾ ਹੀ ਸੀ ਕਿ ਉਸ ਵੇਲੇ ਡਾਕਟਰ ਨੇ ਕਿਹਾ, "ਜਨਾਬ ਹਾਲੀਂ ਇਕ ਮੁਸ਼ਕਲ ਹੋਰ ਹੈ । ਜਿਲਾਪੋਸੀ ਸਾਹਿਬ ਬੜੇ ਬਦਲਾਖੋਰ ਨੇ, ਉਨ੍ਹਾਂ ਨੂੰ ਕੌਣ ਸੰਭਾਲੇਗਾ ?''

ਨਸੀਰੁਦੀਨ ਨੇ ਬੇਸਹਾਰਾ ਹੋ ਕੇ ਉਦਾਸ ਨਜ਼ਰ ਨਾਲ ਡਾਕਟਰ ਵੱਲ ਵੇਖਿਆ, ''ਸਾਹਿਬ ਨੂੰ ਖਾਨਸਾਮਾ ਕਿਵੇਂ ਸੰਭਾਲੇਗਾ ? ਮੈਂ ਕੁਝ ਨਹੀਂ ਕਰ ਸਕਾਂਗਾ ਬਾਬੂ ।''

ਡਾਕਟਰ ਨੇ ਸੋਚ ਕੇ ਕਿਹਾ. ''ਡਿੰਬੇਜਵਰ ਬਾਬੂ ਨੂੰ ਕਹਿ । ਉਨ੍ਹਾਂ ਦੀ ਗੱਲ ਜਿਲਾਪੋਸੀ ਸਾਹਿਬ ਮੰਨਦੇ ਹਨ ।''

ਨਸੀਰੁਦੀਨ ਨੂੰ ਜਿਵੇਂ ਹੁਣ ਕਿਨਾਰਾ ਮਿਲ ਗਿਆ । ਉਹ ਬੋਲਿਆ, ''ਏਸ ਸ਼ਹਿਰ ਵਿਚ ਜੇ ਕੋਈ ਸਾਹਿਬ ਨੂੰ ਸੰਭਾਲ ਸਕਦਾ ਹੈ ਤਾਂ ਉਹ ਡਿੰਬੇਜਵਰ ਬਾਬੂ ਹੀ ਹਨ ।''

ਨਸੀਰੁਦੀਨ ਜਾਣ ਲਈ ਤੁਰਿਆ । ਡਾਕਟਰ ਨੇ ਉਸ ਨੂੰ ਫਿਰ ਰੋਕ ਕੇ ਕਿਹਾ, ''ਸੁਣਿਆ ਹੈ ਖਾਨ ਦੇ ਇਕ ਹਜ਼ਾਰ ਮਜ਼ਦੂਰਾਂ ਨੂੰ ਕੱਢ ਦਿੱਤਾ ਗਿਆ ਹੈ । ਟਾਊਲਰ

ਸਾਹਿਬ ਦੇ ਕਹਿਣ ਨਾਲ ਹੀ ਅਜਿਹਾ ਹੋਇਆ ਹੈ।"

"ਮੈਂ ਤਾਂ ਕੁਝ ਵੀ ਨਹੀਂ ਜਾਣਦਾ।" ਨਸੀਰੁਦੀਨ ਨੇ ਹੈਰਾਨ ਹੋ ਕੇ ਜਵਾਬ ਦਿੱਤਾ। ਡਾਕਟਰ ਨੇ ਕਿਹਾ, "ਏਨਾਂ ਹੰਗਾਮਾ ਹੋ ਰਿਹਾ ਹੈ ਅਤੇ ਤੈਨੂੰ ਕੁਝ ਵੀ ਪਤਾ ਨਹੀਂ। ਅਜੀਬ ਬੰਦਾ ਹੈਂ,' ਏਨਾ ਕਹਿ ਕੇ ਡਾਕਟਰ ਆਪਣੇ ਕੰਮ ਵਿਚ ਲੱਗ ਗਿਆ।

ਨਸੀਰੁਦੀਨ ਨੂੰ ਇਉਂ ਲੱਗਿਆ ਜਿਵੇਂ ਇਸ ਗੱਲ ਬਾਰੇ ਨਾ ਜਾਣਨ ਕਰਕੇ ਇਕ ਵੱਡਾ ਦੋਸ਼ ਲੱਗ ਗਿਆ ਹੈ। ਉਹ ਤਪਦੇ ਦਿਲ ਨਾਲ ਵਿਦਾ ਲੈ ਕੇ ਉਥੋਂ ਚਲ ਪਿਆ। ਉਸ ਦਾ ਮਨ ਬੁਝ ਗਿਆ। ਉਹ ਸਿੱਧਾ ਮਜ਼ਦੂਰ ਬਸਤੀ ਵੱਲ ਤੁਰ ਪਿਆ। ਰਾਹ ਵਿਚ ਉਸ ਨੇ ਇਕ ਪੁਲਸ ਦੀ ਗੱਡੀ ਜਾਂਦੀ ਵੇਖੀ। ਬਸਤੀ ਵਿਚ ਪਹੁੰਚ ਕੇ ਉਸ ਨੇ ਇਸਮਾਈਲ ਨੂੰ ਲੱਭਿਆ। ਇਸਮਾਈਲ ਨਾਈਟ ਡਿਊਟੀ ਪੂਰੀ ਕਰਕੇ ਨੀਂਦ ਪੂਰੀ ਕਰ ਰਿਹਾ ਸੀ। ਇਸਮਾਈਲ ਨੂੰ ਜਗਾ ਕੇ ਉਸ ਨੇ ਪੁੱਛਿਆ, "ਖਾਨ 'ਚੋਂ ਕਿੰਨੇ ਮਜ਼ਦੂਰ ਕੱਢੇ ਗਏ ?" "ਇਕ ਵੀ ਮੁਸਲਮਾਨ ਨਹੀਂ ਕੱਢਿਆ ਗਿਆ, ਅਸਾਮੀ ਵੀ ਨਹੀਂ ਕੱਢੇ ਗਏ।" ਇਸਮਾਈਲ ਬਾਕੀ ਦੀ ਗਿਣਤੀ ਠੀਕ ਤਰ੍ਹਾਂ ਨਹੀਂ ਦੱਸ ਸਕਿਆ। ਨਸੀਰੁਦੀਨ ਹੱਸ ਕੇ ਬੋਲਿਆ, "ਲਗਦੈ ਤੈਨੂੰ ਕੋਈ ਫਿਕਰ ਨਹੀਂ ਹੈ। ਮੁਸਲਮਾਨ ਤੇ ਅਸਾਮੀ ਨਹੀਂ ਕੱਢੇ ਗਏ ਹਨ, ਇਸ ਲਈ ਤੂੰ ਘੋੜੇ ਵੇਚ ਕੇ ਸੌਂ ਰਿਹੈਂ।" ਇਸਮਾਈਲ ਬੋਲਿਆ, "ਇਹ ਸਾਰੇ ਲੋਕ ਕੀ ਹੱਡ-ਮਾਸ ਦੇ ਨਹੀਂ ਬਣੇ ਹੋਏ ? ਸਾਹਿਬ ਦੇ ਨਾਮ-ਪਾਸ਼ ਵਿਚ ਫਸਿਆ ਹੈਂ। ਜਾ ਉਨ੍ਹਾਂ ਸਾਰਿਆਂ ਦੀ ਖਬਰ ਲੈ......।"

ਇਸਮਾਈਲ ਨੇ ਅੰਗੜਾਈ ਲੈਂਦਿਆਂ ਕਿਹਾ, "ਮੈਂ ਨਹੀਂ ਜਾਵਾਂਗਾ ਨਸੀਰੁਦੀਨ ਸਾਹਿਬ। ਮੈਂ ਕੁਝ ਦੇਰ ਹੋਰ ਸੌਂਵਾਂਗਾ।"

"ਤੇਰਾ ਦਿਲ ਪੱਥਰ ਦਾ ਹੈ ਇਸਮਾਈਲ। ਜਦ ਜੈਬੁਨਿੱਸਾ ਤੈਨੂੰ ਸਾਂਭਣ ਦੀ ਗੱਲ ਕੀਤੀ ਤਾਂ ਤੂੰ ਵੀ ਕਹਿ ਦਿੱਤਾ ਕਿ ਉਹ ਮਾੜੀ ਕੁੜੀ ਹੈ। ਅੱਜ ਜਦ ਨਾਲ ਵਾਲੇ ਲੋਕਾਂ ਨੂੰ ਨੌਕਰੀਓਂ ਕੱਢਿਆ ਗਿਆ ਹੈ ਤਾਂ ਤੂੰ ਇਕ ਸ਼ਬਦ ਕਹਿਣ ਵੀ ਨਹੀਂ ਜਾ ਸਕਦਾ। ਮੈਂ ਸੁਣਿਐ ਫੋਰਮੈਨ ਬਨਣ ਮਗਰੋਂ ਤੈਨੂੰ ਗਰੂਰ ਹੋ ਗਿਐ।" ਏਨਾ ਕਹਿ ਕੇ ਨਸੀਰੁਦੀਨ ਕਾਹਲੀ ਕਾਹਲੀ ਡਿੰਬੇਜਵਰ ਦੇ ਘਰ ਵੱਲ ਤੁਰਣ ਲੱਗਾ।

ਇਸਮਾਈਲ ਅੱਖਾਂ ਮਲਦਾ ਮੁੜ ਬਿਸਤਰ ਤੇ ਪੈ ਗਿਆ। ਉਸ ਨੂੰ ਫੋਰਮੈਨ ਬਣੇ ਹਾਲੀਂ ਸਿਰਫ ਇਕ ਪੰਦਰਵਾੜਾ ਹੋਇਆ ਹੈ। ਤਰੱਕੀ ਮਿਲਣ ਦਾ ਆਨੰਦ ਤੇ ਘੁਮੰਡ ਹਾਲੀਂ ਵੀ ਉਸ ਦੇ ਮਨ ਵਿਚ ਹੈ। ਇਸ ਤਰੱਕੀ ਤੋਂ ਬਾਦ ਹੀ ਨਸੀਰੁਦੀਨ ਨੇ ਜੈਬੁਨਿੱਸਾ ਦਾ ਪ੍ਰਸਤਾਵ ਰੱਖਿਆ ਸੀ ਪਰ ਇਸਮਾਈਲ ਨੇ ਠੁਕਰਾ ਦਿੱਤਾ।

ਡਿੰਬੇਜਵਰ ਦੇ ਘਰ ਜਾਂਦਿਆਂ ਨਸੀਰੁਦੀਨ ਸਾਰੇ ਰਾਹ ਇਸਮਾਈਲ ਬਾਰੇ ਹੀ ਬੜਬੜਾਉਂਦਾ ਗਿਆ। ਏਧਰ ਇਸਮਾਈਲ ਹੈਰਾਨ ਹੋ ਕੇ ਬਿਸਤਰੇ ਤੋਂ ਉਸੇ ਵੱਲ ਵੇਖਦਾ ਰਿਹਾ। ਉਹਦੇ ਘਰ ਤੋਂ ਡਿੰਬੇਜਵਰ ਦਾ ਘਰ ਦਿਖਾਈ ਦਿੰਦਾ ਹੈ।

ਡਿੰਬੇਜਵਰ ਦੇ ਘਰ 'ਚ ਵੜਦਿਆਂ ਹੀ ਨਸੀਰੁਦੀਨ ਨੇ ਵੇਖਿਆ ਕਿ ਡਿੰਬੇਜਵਰ ਚਾਹ ਪੀਂਦਿਆਂ ਜੈਬੁਨਿੱਸਾ ਨੂੰ ਕੁਝ ਪੁੱਛ ਰਿਹਾ ਹੈ ਤੇ ਉਹ ਜਵਾਬ ਦੇ ਰਹੀ ਹੈ। "ਧੀਏ, ਤੂੰ ਇਥੇ ਕਦੋਂ ਆਈ ?" ਨਸੀਰੁਦੀਨ ਦੇ ਚਿਹਰੇ ਤੋਂ ਸੰਤੋਸ਼ ਦਾ ਹਾਸਾ

ਫੁੱਟ ਪਿਆ।

"ਮੈਂ ਬੰਗਲਾ ਛੱਡ ਕੇ ਇਕਦਮ ਆ ਗਈ ਹਾਂ।" ਜ਼ੈਬੁਨਿੱਸਾ ਨੇ ਕਿਹਾ। ਫੇਰ ਪੁੱਛਿਆ, "ਡਾਕਟਰ ਨੇ ਕੁਝ ਦੱਸਿਆ ?" ਉਸ ਦੇ ਮੂੰਹ ਉਤੇ ਜਗਿਆਸਾ ਤੇ ਨਜ਼ਰਾਂ ਵਿਚ ਪ੍ਰਾਰਥਨਾ......

ਨਸੀਰੁਦੀਨ ਨੇ ਡਾਕਟਰ ਨਾਲ ਹੋਈਆਂ ਸਾਰੀਆਂ ਗੱਲਾਂ ਦਾ ਬਿਓਰਾ ਦਿੱਤਾ। ਜ਼ੈਬੁਨਿੱਸਾ ਨੇ ਡਿੰਬੇਜਵਰ ਵੱਲ ਵੇਖਿਆ। ਡਿੰਬੇਜਵਰ ਨੇ ਕਿਹਾ, "ਡਾਕਟਰ ਦੇ ਦਿਮਾਗ ਵਿਚ ਹੈ ਹੀ ਕੁਝ ਨਹੀਂ, ਵਰਨਾ ਏਨਾਂ ਡਰਨ ਦੀ ਤਾਂ ਕੋਈ ਗੱਲ ਹੀ ਨਹੀਂ ਹੈ। ਸਾਹਿਬ ਮੈਨੂੰ ਮਾਰ ਤਾਂ ਨਹੀਂ ਸਕਦੇ। ਮੈਂ ਉਨ੍ਹਾਂ ਨੂੰ ਹੱਥ ਫੜ ਕੇ ਕੰਮ ਕਰਨਾ ਸਿਖਾਇਆ ਹੈ। ਉਹ ਤੇਰਾ ਕੁਝ ਨਹੀਂ ਬਿਗਾੜ ਸਕਦਾ। ਨਸੀਰੁਦੀਨ ਸਾਹਿਬ, ਮੇਰੇ ਘਰ ਦੇ ਪਿਛਵਾੜੇ ਇਕ ਛੋਟਾ ਜਿਹਾ ਵੱਖਰਾ ਘਰ ਹੈ, ਉਥੇ ਇਹ ਦੋ-ਤਿੰਨ ਦਿਨ ਰਹਿ ਸਕਦੀ ਹੈ।

ਨਸੀਰੁਦੀਨ ਡਿੰਬੇਜਵਰ ਬਾਬੂ ਦੀ ਗੱਲ਼ ਮੰਨਣ ਲਈ ਮਜਬੂਰ ਹੋ ਗਿਆ। ਉਹ ਜੋ ਕਹਿੰਦੇ ਹਨ, ਉਸ ਨੂੰ ਪੂਰਾ ਕਰੇ ਬਗੈਰ ਨਹੀਂ ਛੱਡਦੇ। ਪਰ ਜ਼ੈਬੁਨਿੱਸਾ ਨੂੰ ਘਰ ਵਿਚ ਰੱਖਣ ਦੀ ਗੱਲ ਸੁਣ ਕੇ ਉਹ ਹੈਰਾਨ ਹੋ ਗਿਆ। ਇਹਦੇ ਤੁਹਾਡੇ ਘਰ ਰਹਿਣ ਤੇ ਲੋਕੀਂ ਗੱਲਾਂ ਬਨਾਉਣਗੇ।"

"ਮੈਂ ਉਨ੍ਹਾਂ ਦੀ ਕਦੋਂ ਪਰਵਾਹ ਕਰਦਾ ਹਾਂ।" ਡਿੰਬੇਜਵਰ ਡਰਾਇੰਗ ਰੂਮ ਵਿਚ ਬਹਿ ਕੇ ਚਾਹ ਪੀ ਰਿਹਾ ਸੀ, ਗੱਲਾਂ ਗੱਲਾਂ ਵਿਚ ਮਹਿਮਾਨਾਂ ਨੂੰ ਬੈਠਣ ਲਈ ਕਹਿਣਾ ਵੀ ਭੁੱਲ ਗਿਆ। ਚਾਹ ਖਤਮ ਕਰਕੇ ਇਕ ਸਿਗਰਟ ਸੁਲਗਾ ਕੇ ਉਸ ਨੇ ਕਿਹਾ, "ਕੀ ਮੈਨੂੰ ਵੀ ਜਿਲਾਪੋਸੀ ਵਾਂਗ ਹੀ ਸਮਝ ਰਹੇ ਹੋ ? ਕੀ ਮੈਂ ਉਹਦੇ ਵਰਗਾ ਲੰਡਰ ਬਾਂਦਰ ਹਾਂ ? ਮਾੜਾ ਬੰਦਾ ਹਾਂ ? ਜਾਣਦੇ ਹੋ ਮਜ਼ਦੂਰਾਂ ਨੂੰ ਕੱਢਣ ਤੋਂ ਪਹਿਲਾਂ ਉਹ ਇਥੋਂ ਕਿਵੇਂ ਭੱਜ ਗਿਆ। ਕੰਪਨੀ ਨੂੰ ਕੀ ਪਤਾ ਹੈ ਕਿ ਉਸ ਨੇ ਕਿੰਨਿਆਂ ਨੂੰ ਬਰਬਾਦ ਕੀਤਾ ਹੈ। ਇਕ ਹਜ਼ਾਰ ! ਉਹ ਸਟੇਸ਼ਨ ਚਲਿਆ ਗਿਆ ਹੈ। ਉਸ ਗਿਰਝ ਨੇ ਕੁਝ ਲੋਕਾਂ ਨੂੰ ਸੱਦਿਆ ਵੀ ਹੈ। ਉਹ ਕੰਟਰੈਕਟਰ......ਜਿਸ ਦਾ ਨਾਂ ਵੀਰਭੱਦਰ ਸਿੰਘ ਹੈ। ਸਾਹਿਬ ਨਾਲ ਮੇਲ-ਜੋਲ ਕਰਕੇ ਜਿਵੇਂ ਕਹੀ ਨਾਲ ਧਨ ਪੁੱਟ ਰਿਹਾ ਹੈ। ਲੋਕਾਂ ਦਾ ਦੁੱਖ ਵੇਖ ਕੇ ਤਾਂ ਮੇਰਾ ਮਨ ਅੱਜ ਰੋਟੀ-ਪਾਣੀ ਦੇਖਣ ਨੂੰ ਵੀ ਨਹੀਂ ਕਰਦਾ......ਬੇਇਨਸਾਫ਼ੀ ਘੋਰ ਬੇਇਨਸਾਫ਼ੀ......।" ਜ਼ੈਬੁਨਿੱਸਾ ਇਹ ਗੱਲਾਂ ਸੁਣ ਕੇ ਮਨ ਹੀ ਮਨ ਸੰਤੁਸ਼ਟ ਹੋਈ। ਉਸ ਨੂੰ ਜਾਪਿਆ ਜਿਵੇਂ ਉਹ ਜੰਗਲ 'ਚੋਂ ਨਿਕਲ ਕੇ ਇਨਸਾਨਾਂ ਵਿਚਕਾਰ ਆ ਗਈ ਹੈ।

ਨਸੀਰੁਦੀਨ ਨੇ ਦੁੱਖੀ ਮਨ ਨਾਲ ਕਿਹਾ, "ਏਸ ਇਸਮਾਈਲ ਨੂੰ ਵੇਖੋ, ਕਹਿੰਦਾ ਹੈ ਮੁਸਲਮਾਨਾਂ ਤੇ ਅਸਾਮੀਆਂ ਨੂੰ ਨਹੀਂ ਕੱਢਿਆ ਗਿਐ ! ਦੇਖੋ ਨਾ ਉਸ ਦੀ ਮਨੋਬਿਰਤੀ ਕਿੰਨੀ ਨੀਚ ਹੈ।"

ਉਸ ਦਾ ਦਿਮਾਗ ਬਿਲਕੁਲ ਖਾਲੀ ਹੈ। ਉਸ ਨੂੰ ਫੋਰਮੈਨ ਬਣਾ ਦਿੱਤਾ ਹੈ ਤਾਂ ਸਮਝ ਰਿਹਾ ਹੈ ਬੜਾ ਅਹੁਦਾ ਮਿਲ ਗਿਆ ਹੈ। ਸਾਨੂੰ ਲੋਕਾਂ ਨੂੰ ਕੁਝ ਦੇ ਕੇ ਧੋਖਾ ਦੇਣਾ ਆਸਾਨ ਹੈ। ਦੂਸਰੇ ਕਿਸੇ ਦੇਸ਼ ਵਿਚ ਅਜਿਹਾ ਹੁੰਦਾ ਤਾਂ ਅੱਗ ਲੱਗ ਜਾਂਦੀ

ਨਸੀਰੁਦੀਨ ਸਾਹਿਬ । ਬੱਸ ਏਨਾਂ ਹੀ ਕਹਿ ਸਕਦਾ ਹਾਂ । ਏਸ ਦੇਸ਼ ਦੇ ਲੋਕਾਂ ਵਿਚ ਹਿੰਮਤ ਨਹੀਂ ਹੈ ।'' ਡਿੰਬੇਜਵਰ ਸਿਗਰਟ ਪੀਂਦਿਆਂ ਕਹਿੰਦਾ ਗਿਆ, ''ਏਧਰ ਚੈਟਰਜੀ ਤੇ ਉਨ੍ਹਾਂ ਦੇ ਸਾਥੀਆਂ ਦਾ ਕੀ ਡੰਕਾ ਵੱਜ ਰਿਹੈ; ਕਿਤਾਬਾਂ ਪੜ੍ਹ ਕੇ ਬਗਾਵਤ ਕਰਨਾ ਚਾਹੁੰਦੇ ਹਨ । ਕਿਤਾਬਾਂ ਪੜ੍ਹ ਕੇ ਸਾਰੇ ਨਿਕੰਮੇਂ ਹੋ ਗਏ ਹਨ । ਉਹ ਜਿਹੜਾ ਸਾਹਿਬ ਦਾ ਚਮਚਾ ਹੈ ਸਿੰਘ, ਉਹ ਸਾਰੀ ਦੁਨੀਆਂ ਵਿਚ ਪ੍ਰਚਾਰ ਕਰ ਰਿਹੈ ਕਿ ਯੂਨੀਅਨ ਬਨਾਉਣ ਲਈ ਟੈਰੋਰਿਸਟ ਆਏ ਹਨ, ਕਾਂਗਰਸੀ ਆਏ ਹਨ, ਅਤੇ ਹੋਰ ਪਤਾ ਨਹੀਂ ਕੀ ਕੀ, ਇਹ ਸਾਰੀ ਏਨ੍ਹਾਂ ਲੋਕਾਂ ਦੀ ਸਾਜ਼ਿਸ਼ ਹੈ । ਅਸਲੀ ਗੱਲ ਇਹ ਹੈ ਕੰਪਨੀ ਨੂੰ ਧਨ ਚਾਹੀਦਾ ਹੈ, ਏਨ੍ਹਾਂ ਲੋਕਾਂ ਨੂੰ ਨੌਕਰੀ ਚਾਹੀਦੀ ਹੈ । ਡਿੰਬੇਜਵਰ ਹੱਸਣ ਲੱਗਾ ।

ਜੈਬੁਨਿੱਸਾ ਨੇ ਕਿਹਾ, ''ਤੁਸੀਂ ਕੁਝ ਚਿਰ ਅਰਾਮ ਕਰੋ । ਤੁਸੀਂ ਕੁਝ ਖਾਧਾ ਵੀ ਤਾਂ ਨਹੀਂ । ਡਿੰਬੇਜਵਰ ਦੀ ਘੜੀ ਤੇ ਉਸ ਸਮੇਂ ਦੁਪਹਿਰ ਦੇ ਦੋ ਵੱਜ ਰਹੇ ਸਨ ।

ਡਿੰਬੇਜਵਰ ਨੇ ਅਰਾਮ ਕਰਨ ਦੇ ਕੋਈ ਲੱਛਣ ਜ਼ਾਹਰ ਨਹੀਂ ਕੀਤੇ । ਉਸ ਨੇ ਹੱਥ 'ਚੋਂ ਸਿਗਰਟ ਸੁੱਟ ਦਿੱਤੀ ਤੇ ਬੋਲਿਆ, ''ਮੈਂ ਤਾਂ ਅਰਾਮ ਕਰ ਚੁੱਕਿਆਂ । ਤੂੰ ਜਾ ਕੇ ਘਰ ਖੋਲ੍ਹ ਲੈ ।'' ਏਨਾਂ ਕਹਿ ਕੇ ਖੱਬੇ ਹੱਥ ਨਾਲ ਚਾਬੀ ਕੱਢ ਕੇ ਜੈਬੁਨਿੱਸਾ ਨੂੰ ਦਿੱਤੀ । ਉਸ ਤੋਂ ਬਾਦ ਨਸੀਰੁਦੀਨ ਵੱਲ ਵੇਖ ਕੇ ਕਿਹਾ, ''ਆਓ ਕੁਝ ਚਿਰ ਲਈ ਬਾਹਰ ਚਲੀਏ । ਹਾਲੀਂ ਤੁਹਾਡਾ ਡਾਕਟਰ ਕੋਲ ਜਾਣ ਦਾ ਵੇਲਾ ਨਹੀਂ ਹੋਇਆ । ਠੀਕ ਹੈ ਨਾ ? ਇਕ ਥਾਂ ਚਲਦੇ ਹਾਂ ।''

ਨਸੀਰੁਦੀਨ ਨੇ ਜੈਬੁਨਿੱਸਾ ਵੱਲ ਵੇਖ ਕੇ ਕਿਹਾ, ''ਤਾਂ ਤੂੰ ਇਥੇ ਹੀ ਰਹਿ । ਡਿੰਬੇਜਵਰ ਬਾਬੂ ਵਰਗੇ ਲੋਕਾਂ ਦੀ ਮਿਹਰਬਾਨੀ ਕਿਸਮਤ ਨਾਲ ਹਾਸਲ ਹੁੰਦੀ ਹੈ । ਖ਼ੁਦਾ ਤੇਰਾ ਭਲਾ ਕਰੇ ਧੀਏ ! ਮੈਂ ਚਲਦਾ ਹਾਂ ।''

ਜੈਬੁਨਿੱਸਾ ਦੀਆਂ ਅੱਖਾਂ ਵਿਚੋਂ ਹੰਝੂ ਆ ਗਏ, ਉਹ ਬੋਲੀ ਵਿਦਾ ਕਿਉਂ ਲੈ ਰਹੇ ਹੋ ਦਾਦਾਜਾਨ ? ਤੁਹਾਡੇ ਸਿਵਾ ਮੇਰਾ ਹੈ ਈ ਕੌਣ ?'' ਨਸੀਰੁਦੀਨ ਦਾ ਦਿਲ ਧੜਕਣ ਲੱਗਾ, ਜੇਬੂ, ਮੈਂ ਤੈਨੂੰ ਕੀ ਕਹ੍ਵਾਂ ! ਕੁਝ ਵੀ ਨਹੀਂ ਕਹਿ ਸਕਦਾ । ਮਨ ਜਿਵੇਂ ਭਿੱਜ ਗਿਐ । ਇਨਸਾਨ ਵਿਚ ਤਾਕਤ ਹੈ ਵੀ ਕਿੰਨੀ ?''

ਡਿੰਬੇਜਵਰ ਹੱਸਣ ਲੱਗਾ, ''ਇਹ ਵਾਧੂ ਦੀਆਂ ਗੱਲਾਂ ਛੱਡੋ ਨਸੀਰੁਦੀਨ ਸਾਹਿਬ ! ਜਿੰਨੇ ਦਿਨ ਸਾਹਿਬ ਦਾ ਖਾਣਾ ਪਕਾਓਗੇ, ਉਨੇਂ ਦਿਨ ਮਨ ਦਾ ਸੁਖ ਨਹੀਂ ਪਾ ਸਕੋਗੇ, ਪਿਆਰ ਤਾਂ ਦੂਰ ਦੀ ਗੱਲ ਹੈ । ਜੈਬੁਨਿੱਸਾ ਤੂੰ ਠਹਿਰ, ਅਸੀਂ ਜਾ ਕੇ ਹੁਣੇ ਮੁੜ ਕੇ ਆਉਂਦੇ ਹਾਂ ।''

ਦੋਵੇਂ ਨਿਕਲ ਗਏ । ਜੈਬੁਨਿੱਸਾ ਆਪਣੇ ਮਨ ਨੂੰ ਸੰਭਾਲਣ ਲਈ ਚਾਬੀ ਘੁਮਾਉਂਦੀ ਗੁਨਗੁਨਾਉਣ ਲੱਗੀ । ਬੇਅਰਥਾ ਗੀਤ । ਜਦ ਤਕ ਉਹ ਦੋਵੇਂ, ਅਦਿੱਖ ਨਹੀਂ ਹੋਏ, ਉਹ ਦੇਖਦੀ ਰਹੀ । ਉਸ ਦਾ ਅੰਦਰ ਕੁਝ ਸ਼ਾਂਤ ਹੋਇਆ । ਪਰ ਅਨਜਾਣ ਭਵਿੱਖ ਦੀ ਸੂਰਜ ਦੀ ਕਿਰਣ ਦਿਖਾਈ ਨਹੀਂ ਦਿੱਤੀ । ਉਥੇ ਹਾਲੀਂ ਵੀ ਹਨੇਰਾ ਹੈ । ਤੇਜ਼ ਸੂਰਜ ਦੀਆਂ ਕਿਰਣਾਂ ਨਾਲ ਅਸਮਾਨ ਉੱਜਵਲ ਹੋ ਉਠਿਆ ਹੈ, ਉਹ ਉਧਰ ਅੱਖਾਂ ਚੁੱਕ ਕੇ ਨਹੀਂ ਵੇਖ ਸਕੀ । ਅੱਖਾਂ ਚਕਾਚੂੰਦ ਹੋ ਗਈਆਂ ।

# 5

ਡਿੰਬੇਜਵਰ ਦੀ ਖਾਨ ਵਿਚ ਕੰਮ ਬੰਦ ਸੀ। ਨਸੀਰੁਦੀਨ ਸਾਹਿਬ ਨੂੰ ਲੈ ਕੇ ਉਹ ਸਿੱਧਾ ਅਹਿਮਦ ਸਾਹਿਬ ਦੇ ਘਰ ਗਿਆ ਅਤੇ ਅੰਦਰ ਜਾ ਕੇ ਅਹਿਮਦ ਸਾਹਿਬ ਨੂੰ ਆਵਾਜ਼ ਦਿੱਤੀ। ਅਹਿਮਦ ਸਾਹਿਬ ਬਾਹਰ ਆ ਗਏ। ਉਨ੍ਹਾਂ ਦਾ ਮਨ ਵੀ ਬੜਾ ਬੇਚੈਨ ਸੀ ਟਾਊਲਰ ਸਾਹਿਬ ਦਾ ਪਾਰਾ ਚੜ੍ਹ ਗਿਆ ਹੈ। ਆਫਿਸ ਵਿਚ ਕਿਸ ਨੂੰ ਉਤੇ ਚੜ੍ਹਾਉਂਦੇ ਹਨ ਤੇ ਕਿਸ ਨੂੰ ਥੱਲੇ ਲਾਹੁੰਦੇ ਹਨ, ਕੁਝ ਪਤਾ ਨਹੀਂ। ਇਸਮਾਈਲ ਬਹੁਤ ਜੂਨੀਅਰ ਸੀ, ਉਸ ਨੂੰ ਇਕਦਮ ਫੋਰਮੈਨ ਬਣਾ ਦਿੱਤਾ। ਆਫਿਸ ਦੇ ਮਧੂਸੂਦਨ ਬਾਬੂ ਨੂੰ ਟਾਈਪ ਪੇਪਰ ਖਰਾਬ ਕਰਨ ਦੀ ਵਜ੍ਹਾ ਕਰਕੇ ਹੀ ਬਰਖਾਸਤ ਕਰ ਦਿੱਤਾ। ਹਾਂ, ਉਹ ਕਾਨਫੀਡੈਂਸ਼ਲ ਬਰਾਂਚ ਵਿਚ ਸਨ। ਉਹ ਵੀ ਇਕ ਗੱਲ ਹੈ। ਸ਼ਹਿਰ ਵਿਚ ਟੈਰੇਰਿਸਟਾਂ ਦੇ ਆਉਣ ਦੀ ਖ਼ਬਰ ਉੱਡਣ ਤੋਂ ਬਾਦ ਸਾਹਿਬ ਲੋਕ ਕਾਫੀ ਘਬਰਾ ਗਏ ਹਨ। ਹਰ ਰੋਜ਼ ਮਜ਼ਦੂਰਾਂ ਦੇ ਆਉਣ ਜਾਣ ਤੇ ਸਖਤ ਨਿਗਾਹ, ਲੋਕਾਂ ਦੇ ਨਿਜੀ ਆਚਰਣ ਤੇ ਵੀ ਨਿਗਾਹ। ਏਧਰ ਸ਼ਹਿਰ ਵਿਚ ਅੱਡ ਅੱਡ ਧਰਮਾਂ ਦੇ ਜਿਹੜੇ ਲੋਕ ਹਨ, ਉਨ੍ਹਾਂ ਦਾ ਹਰ ਫਿਰਕਾ ਆਪਣੇ ਆਪਣੇ ਤਿਉਹਾਰਾਂ ਤੇ ਤਨਖਾਹ ਸਹਿਤ ਛੁੱਟੀ ਦੀ ਮੰਗ ਕਰ ਰਹੇ ਹਨ, ਮੰਦਰ-ਮਸਜਿਦ ਬਨਾਉਣ ਲਈ ਜ਼ਮੀਨ ਦੀ ਮੰਗ ਕਰ ਰਹੇ ਹਨ, ਆਪਣੀ ਆਪਣੀ ਭਾਸ਼ਾ ਦੇ ਸਕੂਲਾਂ ਦੀ ਮੰਗ ਕਰ ਰਹੇ ਹਨ, ਡਾਕਟਰ ਅਤੇ ਦਵਾਈ ਦੀਆਂ ਸਹੂਲਤਾਂ ਚਾਹ ਰਹੇ ਹਨ। ਪਰ ਸਭ ਤੋਂ ਵੱਡੀ ਮੰਗ ਹੈ ਰਿਹਾਇਸ਼ੀ ਮਕਾਨਾਂ ਦੀ। ਪਰ ਟਾਊਲਰ ਸਾਹਿਬ ਬੜਾ ਸ਼ੱਕੀ ਮਨ ਦਾ ਆਦਮੀ ਹੈ। ਕਿਸੇ ਵੀ ਮੀਟਿੰਗ ਜਾਂ ਮੰਗ ਕਰਨ ਨਾਲ ਹੀ ਟੈਰਰਿਸਟ ਜਾਂ ਕਾਂਗਰਸੀ ਆਏ ਹਨ, ਸਮਝ ਕੇ ਡਰ ਜਾਂਦਾ ਹੈ। ਇਸੇ ਦੌਰਾਨ ਮਜ਼ਦੂਰਾਂ ਦੀ ਛਾਂਟੀ ਦਾ ਇੰਤਜ਼ਾਮ ਹੋ ਚੁੱਕਿਆ ਸੀ। ਪਿਛਲੇ ਦਿਨੀਂ ਉਨ੍ਹਾਂ ਦੇ ਬੰਗਲੇ ਤੇ ਹੋਈਆਂ ਮੀਟਿੰਗਾਂ ਦੇ ਸਿਧਾਂਤ ਮੁਤਾਬਕ ਖਾਨ ਦੇ ਮਜ਼ਦੂਰਾਂ ਦੀ ਛਾਂਟੀ ਹੋਈ ਹੈ। ਜਿਲਾਪੋਸੀ ਸਾਹਿਬ ਇਕ ਨਵੀਂ ਡਰਿਲਿੰਗ ਮਸ਼ੀਨ ਅਤੇ ਦੂਜੀਆਂ ਕਈ ਕਿਸਮਾਂ ਦੀਆਂ ਮਸ਼ੀਨਾਂ ਦਾ ਆਰਡਰ ਦੇਣ ਗਏ ਹਨ। ਉਸ ਤੋਂ ਬਾਦ ਕਿਸ ਦਾ ਕੀ ਬਣੇਗਾ ਕੌਣ ਜਾਣਦਾ ਹੈ। ਉਧਰ ਸਾਹਿਬ ਲੋਕ ਕੀ ਸੋਚਦੇ ਹਨ, ਉਹੀ ਜਾਨਣ। ਇਸ ਕਰਕੇ ਅਹਿਮਦ ਸਾਹਿਬ ਦੇ ਮਨ ਵਿਚ ਘੋਰ ਬੇਚੈਨੀ ਹੈ। ਅਜਿਹੀ ਹਾਲਤ ਵਿਚ ਡਿੰਬੇਜਵਰ ਬਾਬੂ ਦੇ ਇਕ ਨਵੇਂ ਕਾਂਡ ਨਾਲ ਉਨ੍ਹਾਂ ਦੇ ਮਨ ਦੀ ਸ਼ਾਂਤੀ ਇਕਦਮ ਨਸ਼ਟ ਹੋ ਗਈ। ਅਹਿਮਦ ਸਾਹਿਬ ਨੇ ਡਿੰਬੇਜਵਰ ਅਤੇ ਨਸੀਰੁਦੀਨ ਨੂੰ ਦੇਖ ਕੇ ਕਿਹਾ, ''ਬੈਠੋ ਡਿੰਬੇਜਵਰ ਬਾਬਾ, ਨਸੀਰੁਦੀਨ ਤੂੰ ਵੀ ਬੈਠ ਜਾ।''

ਨਸੀਰੁਦੀਨ ਨੇ ਪੁੱਛਿਆ, ''ਤੁਹਾਡੀ ਤਬੀਅਤ ਤਾਂ ਵੱਲ ਹੈ ਨਾ ?''

''ਕੁਝ ਨਾ ਪੁੱਛ, ਕਥਾ-ਕਾਂਡ ਦੇਖ ਕੇ ਸਰੀਰ ਨੂੰ ਜਿਵੇਂ ਤਾਪ ਚੜ੍ਹ ਰਿਹਾ ਹੈ।

ਮੈਨੂੰ ਗੈਸਟਰਿਕ ਹੈ । ਉਸ ਵਿਚ ਜਹਾਂਆਰਾ ਦੀ ਗੱਲ ਸੁਣ ਕੇ ਪਿੱਤ ਵੱਧ ਗਈ ਹੈ । ਹਾਂ, ਇਕ ਗੱਲ ਪੁੱਛਣ ਲਈ ਤੈਨੂੰ ਸੱਦਿਆ ਸੀ ਡਿੰਬੇਜਵਰ ਬਾਬਾ । ਮੈਥੋਂ ਉਮਰ ਵਿਚ ਛੋਟੇ ਹੋਣ ਤੇ ਵੀ ਤੂੰ ਮੇਰਾ ਦੋਸਤ ਹੈਂ । ਇਕ ਇੱਜ਼ਤਦਾਰ ਕੰਪਨੀ ਦਾ ਮੁਲਾਜ਼ਮ । ਤੂੰ ਇਹ ਸਾਰਾ ਕੁਝ ਕੀ ਕਰਨ ਜਾ ਰਿਹੈਂ । ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ......'' ਅਹਿਮਦ ਸਾਹਿਬ ਦੀ ਆਵਾਜ਼ ਦੁੱਖੀ ਹੈ ।

ਨਸੀਰੁਦੀਨ ਦੀ ਸਮਝ ਵਿਚ ਉਸੇ ਵੇਲੇ ਇਹ ਆ ਗਿਆ ਕਿ ਹੁਣ ਜਿਸ ਵਿਸ਼ੇ ਤੇ ਚਰਚਾ ਹੋਵੇਗੀ, ਉਸ ਵਿਚ ਉਸ ਦਾ ਹਿੱਸਾ ਨਾ ਲੈਣਾ ਹੀ ਚੰਗਾ ਹੋਵੇਗਾ । ਉਸ ਨੇ ਮੂੜ੍ਹੇ ਤੋਂ ਉਠਦਿਆਂ ਆਦਰ ਨਾਲ ਕਿਹਾ, ''ਮੈਂ ਚਲਦਾ ਹਾਂ ਅਹਿਮਦ ਸਾਹਿਬ, ਮੈਨੂੰ ਕੰਮ ਹੈ । ਤੁਸੀਂ ਲੋਕ ਗੱਲਾਂ ਕਰੋ ।''

ਪਰ ਡਿੰਬੇਜਵਰ ਨੇ ਉਸ ਦਾ ਹੱਥ ਖਿੱਚ ਕੇ ਬਿਠਾਉਂਦਿਆਂ ਕਿਹਾ, ''ਠਹਿਰ, ਥੋੜ੍ਹਾ ਚਿਰ ਬੈਠ । ਇਹ ਗੱਲਾਂ ਸੁਣ ਕੇ ਜਾਈਂ ।'' ਉਸ ਤੋਂ ਬਾਦ ਉਸ ਨੇ ਬੜੇ ਆਦਰ ਨਾਲ ਅਹਿਮਦ ਸਾਹਿਬ ਵੱਲ ਵੇਖ ਕੇ ਕਿਹਾ, ''ਮੈਂ ਜਾਣਦਾ ਹਾਂ ਕਿ ਤੁਹਾਨੂੰ ਦੁੱਖ ਹੋਵੇਗਾ । ਪਰ ਮੈਂ ਕੋਈ ਬੇਤੁਕੀ ਗੱਲ ਨਹੀਂ ਕਹਿ ਰਿਹਾ ਹਾਂ ਅਹਿਮਦ ਸਾਹਿਬ । ਮੈਂ ਜਹਾਂਆਰਾ ਨਾਲ ਵਿਆਹ ਕਰਨਾ ਚਾਹੁੰਦਾ ਹਾਂ ।''

ਅਹਿਮਦ ਸਾਹਿਬ ਦੇ ਕੰਨ-ਮੂੰਹ ਲਾਲ ਹੋ ਗਏ । ਉਹ ਬੋਲੇ, ''ਤੈਨੂੰ ਇਸੇ ਲਈ ਬੁਲਾਇਆ ਸੀ । ਮੈਨੂੰ ਇਹ ਬਿਲਕੁਲ ਪਸੰਦ ਨਹੀਂ ਹੈ । ਮੇਰੇ ਘਰ ਤੇਰਾ ਆਉਣਾ-ਜਾਣਾ ਹੈ; ਤੂੰ ਤੇ ਮੈਂ ਇਕੋ ਸ਼ਹਿਰ ਦੇ ਰਹਿਣ ਵਾਲੇ ਹਾਂ । ਇਹ ਆਉਣਾ-ਜਾਣਾ ਏਸ ਤਰ੍ਹਾਂ ਦੇ ਕਾਂਡ ਦਾ ਰੂਪ ਧਾਰ ਲਵੇਗਾ, ਮੇਰੀ ਅਜਿਹੀ ਧਾਰਣਾ ਨਹੀਂ ਸੀ ।'' ਉਨ੍ਹਾਂ ਦੀਆਂ ਗੱਲਾਂ ਵਿਚ ਖਿਝ, ਪੀੜ, ਘੁਮੰਡ, ਗੁੱਸਾ ਸਾਰਾ ਕੁਝ ਹੀ ਝਲਕ ਰਿਹਾ ਸੀ । ਉਹ ਵੀ ਹੁਣ ਉਤੇ ਪਹੁੰਚ ਕੇ ਹੇਠਾਂ ਨਹੀਂ ਆਉਣਾ ਚਾਹੁੰਦੀ । ਮੈਨੂੰ ਬੜਾ ਭੈੜਾ ਲੱਗ ਰਿਹਾ ਹੈ । ਇਹ ਸਾਰੀ ਅਣਹੋਣੀ । ਤੇਰਾ ਹੋਰ ਅੱਗੇ ਨਾ ਵਧਣਾ ਹੀ ਠੀਕ ਹੋਵੇਗਾ । ਹੁਣ ਤਕ ਜੋ ਹੋ ਗਿਆ ਸੋ ਹੋ ਗਿਆ ।''

ਡਿੰਬੇਜਵਰ ਨੇ ਅਹਿਮਦ ਸਾਹਿਬ ਦੀਆਂ ਸਾਰੀਆਂ ਗੱਲਾਂ ਸ਼ਾਂਤੀ ਨਾਲ ਬਰਦਾਸ਼ਤ ਕਰਕੇ ਤਾਕਤਵਰ ਆਵਾਜ਼ ਵਿਚ ਜਵਾਬ ਦਿੱਤਾ, ''ਮੈਂ ਜਹਾਂਨਾਰਾ ਨੂੰ ਛੂਹਿਆ ਨਹੀਂ ਹੈ । ਤੁਸੀਂ ਗ਼ਲਤ ਨਾ ਸਮਝਣਾ । ਉਨ੍ਹਾਂ ਦੀ ਉਮਰ ਸਿਆਣੀ ਹੋ ਗਈ ਹੈ, ਉਹ ਸਮਝਦਾਰ ਵੀ ਹਨ । ਮੇਰੇ ਵਿਚ ਵੀ ਕੁਝ ਵਿਵੇਕ ਹੈ । ਸੱਚ ਕਹਾਂ ਜਹਾਂਨਾਰਾ ਨਾਲ ਆਪਣੇ ਮਨ ਦੀਆਂ ਗੱਲਾਂ ਮੈਂ ਕਦੀ ਕਦਾਈਂ ਹੀ ਕੀਤੀਆਂ ਹਨ । ਜਹਾਂਨਾਰਾ ਦੀ ਉਮਰ ਬੱਤੀ ਵਰ੍ਹੇ ਦੀ ਤਾਂ ਹੋਵੇਗੀ, ਅਹਿਮਦ ਸਾਹਿਬ ?''

''ਹਾਂ, ਇੰਨੀ ਤਾਂ ਹੋਵੇਗੀ ।'' ਦੁੱਖੀ ਮਨ ਨਾਲ ਅਹਿਮਦ ਸਾਹਿਬ ਬੋਲੇ, ''ਸਿਰਫ ਇਹੋ ਨਹੀਂ ਮੈਂ ਉਸ ਦਾ ਵਿਆਹ ਵੀ ਕਿਧਰੇ ਨਹੀਂ ਕਰ ਸਕਿਆ । ਇਹੀ ਸਭ ਤੋਂ ਵੱਡੀ ਗ਼ਲਤੀ ਹੋ ਗਈ......'' ਉਸ ਤੋਂ ਬਾਦ ਹੌਂਕਾ ਭਰਦਿਆਂ ਕਿਹਾ, ''ਜੋ ਵੀ ਉਸ ਨੂੰ ਦੇਖਣ ਆਇਆ, ਉਸੇ ਨੇ ਕਿਹਾ, ਕਾਲੀ ਬਦਸੂਰਤ ਤੇ ਮਧਰੀ ਹੈ ।''

ਅਹਿਮਦ ਸਾਹਿਬ ਫਿਰ ਚੁੱਪ ਹੋ ਗਏ । ਕਾਰਣ ਛੁਪਾਉਣ ਦਾ ਕੋਈ ਫ਼ਾਇਦਾ ਨਹੀਂ । ਉਹ ਉਨ੍ਹਾਂ ਦੀ ਦੂਰ ਦੇ ਰਿਸ਼ਤੇ ਤੋਂ ਅਨਾਥ ਭਾਣਜੀ ਸੀ । ਬੀਵੀ ਘਰ ਦਾ

ਕੰਮ-ਧੰਦਾ ਕਰਨ ਲਈ ਲੈ ਆਈ ਸੀ, ਬਾਦ ਵਿਚ ਦਿਮਾਗ਼ ਤੇਜ ਵੇਖ ਕੇ ਸਕੂਲ ਵਿਚ ਨਾਂ ਲਿਖਵਾ ਦਿੱਤਾ। ਪਰ ਵਰ ਨਹੀਂ ਮਿਲਿਆ। ਕੁੜੀ ਦੀ ਸ਼ਕਲ-ਸੂਰਤ ਵੇਖ ਕੇ ਹੀ ਮੁੰਡੇ ਭੱਜ ਖਲੋਂਦੇ ਹਨ।

''ਮੈਂ ਜਹਾਂਨਾਰਾ ਦਾ ਦੁੱਖ ਸਮਝਦਾ ਹਾਂ। ਪਰਸੋਂ ਦੁਪਹਿਰ ਮੈਨੂੰ ਉਸ ਦੀ ਲਿਖੀ ਇਕ ਚਿੱਠੀ ਮਿਲੀ ਹੈ—ਉਸ ਵਿਚ ਉਸ ਨੇ ਸਭ ਕੁਝ ਲਿਖਿਆ ਹੈ। ਚਲੋ ਛੱਡੋ, ਇਹ ਸਭ ਦੋਹਰਾਉਣ ਦੀ ਲੋੜ ਨਹੀਂ। ਮੈਂ ਛੇਤੀ ਹੀ ਉਸ ਨਾਲ ਵਿਆਹ ਕਰਵਾਉਣਾ ਚਾਹੁੰਦਾ ਹਾਂ।'' ਡਿੰਬੇਜਵਰ ਇਕ ਸਿਗਰਟ ਨਿਰਲਿਪਤ ਹੋ ਕੇ ਪੀਂਦਿਆਂ ਜਵਾਬ ਉਡੀਕਣ ਲੱਗਾ। ਅਜਿਹੀਆਂ ਖਰੀਆਂ ਖਰੀਆਂ ਸੱਚੀਆਂ ਗੱਲਾਂ ਸੁਣ ਕੇ ਅਹਿਮਦ ਸਾਹਿਬ ਉਦਾਸ ਹੋ ਗਏ। ਕਿਹਾ ਮੁਕਾਬਲਾ। ਬੜੀ ਦੇਰ ਤਕ ਉਨ੍ਹਾਂ ਦੇ ਮੂੰਹ ਵਿਚੋਂ ਕੋਈ ਗੱਲ ਨਹੀਂ ਨਿਕਲੀ। ਅਖੀਰ ਅਹਿਮਦ ਸਾਹਿਬ ਨੇ ਸਾਫ਼ ਸਾਫ਼ ਕਿਹਾ, ''ਤੁਹਾਡੇ ਲੋਕਾਂ ਦੇ ਇਸ ਛੁਪੇ ਕੰਮ ਨਾਲ ਮੈਂ ਬਹੁਤ ਦੁੱਖੀ ਹਾਂ। ਇਹ ਪਾਪ ਹੈ ਡਿੰਬੇਜਵਰ ਬਾਬਾ ਭਿਆਨਕ ਪਾਪ।''

''ਜਾਣਦਾ ਹਾਂ।'' ਡਿੰਬੇਜਵਰ ਬੋਲਿਆ, ''ਪਰ ਮੈਂ ਛੁਪਾ ਕੇ ਕੁਝ ਵੀ ਨਹੀਂ ਕੀਤਾ। ਇਸ ਲਈ ਇਹ ਪਾਪ ਨਹੀਂ ਹੈ।'' ਅਹਿਮਦ ਸਾਹਿਬ ਕਾਫ਼ੀ ਦੇਰ ਤਕ ਕੁਝ ਨਹੀਂ ਬੋਲੇ। ਕਾਰਣ ਉਹ ਜਾਣਦੇ ਹਨ ਕਿ ਇਹ ਸਲਾਹ ਸਿਰਫ਼ ਡਿੰਬੇਜਵਰ ਦੀ ਹੀ ਨਹੀਂ, ਜਹਾਂਨਾਰਾ ਦੀ ਵੀ ਇਹੋ ਸਲਾਹ ਹੈ। ''ਇਹ ਠੀਕ ਹੈ। ਮੈਂ ਹਜ਼ਰਤ ਮੌਲਵੀ ਨੂੰ ਬੁਲਾ ਕੇ ਸਾਰੀਆਂ ਗੱਲਾਂ ਦੀ ਪੜਤਾਲ ਕਰ ਚੁੱਕਿਆ ਹਾਂ। ਉਨ੍ਹਾਂ ਨਿਕਾਹ ਦੀ ਇਜਾਜ਼ਤ ਦੇ ਦਿੱਤੀ ਹੈ ਸਿਰਫ਼ ਇਕ ਸ਼ਰਤ ਤੇ।'' ਅਹਿਮਦ ਸਾਹਿਬ ਨੇ ਸਰੀਰ ਵਾਲੀ 'ਐਂਡੀ' ਚਾਦਰ ਲਪੇਟੀ ਅਤੇ ਸਿਰ ਝੁਕਾ ਕੇ ਮੁੱਛਾਂ ਨੂੰ ਤਾਉ ਦੇਣ ਲੱਗੇ। ਗੱਲ ਦੱਸਣ ਵਿਚ ਮੁਸ਼ਕਲ ਹੋ ਰਹੀ ਹੈ, ਇਸ ਦਾ ਅੰਦਾਜ਼ਾ ਲਾਉਂਦਿਆਂ ਡਿੰਬੇਜਵਰ ਬੋਲਿਆ, ''ਕੀ ਗੱਲ ਹੈ ਕਹੋ। ਬਿਨਾਂ ਝਿਜਕ ਕਹੋ। ਮੈਂ ਪਿਛਾਂਹ ਹਟਣ ਵਾਲਾ ਆਦਮੀ ਨਹੀਂ ਹਾਂ। ਕਿਸੇ ਗੱਲ ਵਿਚ ਹੇਰ-ਫੇਰ ਨਹੀਂ ਹੋਵੇਗਾ।''

ਅਹਿਮਦ ਸਾਹਿਬ ਨੇ ਡਿੰਬੇਜਵਰ ਨੂੰ ਮੋੜਣ ਲਈ ਇਸ ਵਾਰ ਆਖਰੀ ਹਥਿਆਰ ਇਸਤੇਮਾਲ ਕੀਤਾ, ''ਮੌਲਵੀ ਸਾਹਿਬ ਨੇ ਕਿਹਾ ਹੈ ਕਿ ਤੈਨੂੰ ਇਸਲਾਮ ਧਰਮ ਗ੍ਰਹਿਣ ਕਰਨਾ ਪਵੇਗਾ। ਕਰ ਸਕੇਂਗੀ ? ਹੋਰ ਕਿਸੇ ਵੀ ਸ਼ਰਤ ਤੇ ਮੈਂ ਉਸ ਨੂੰ ਨਹੀਂ ਦੇ ਸਕਦਾ।'' ਅਹਿਮਦ ਸਾਹਿਬ ਦੀ ਆਵਾਜ਼ ਸਖਤ ਹੈ।

ਡਿੰਬੇਜਵਰ ਨੇ ਕੁਰਸੀ ਤੇ ਟਿਕ ਕੇ ਬੈਠਦਿਆਂ ਕੁਝ ਦੇਰ ਸੋਚਿਆ। ਉਸ ਤੋਂ ਮਗਰੋਂ ਸਿਗਰਟ ਸੁਲਗਾ ਕੇ ਬੋਲਿਆ, ''ਧਰਮ ਤੇ ਤੁਸੀਂ ਏਨਾਂ ਜ਼ੋਰ ਕਿਉਂ ਦੇ ਰਹੇ ਹੋ ! ਮੈਂ ਤਾਂ ਧਰਮ-ਕਰਮ ਕੁਝ ਵੀ ਨਹੀਂ ਮੰਨਦਾ। ਮੁਸਲਮਾਨ ਬਣਨ ਦਾ ਕੀ ਲਾਭ ?'' ਅਹਿਮਦ ਸਾਹਿਬ ਡਿੰਬੇਜਵਰ ਨੂੰ ਬਚਪਨ ਤੋਂ ਜਾਣਦੇ ਹਨ। ਫਿਰ ਵੀ ਮੌਲਵੀ ਦੀ ਗੱਲ ਟਾਲਣਾ ਮੁਸ਼ਕਲ ਹੈ—ਉਨ੍ਹਾਂ ਜਵਾਬ ਦਿੱਤਾ, ''ਤੂੰ ਨਹੀਂ ਮੰਨਦਾ ਪਰ ਮੈਂ ਮੰਨਦਾ ਹਾਂ। ਤੂੰ ਵੀ ਆਪਣੇ ਧਰਮ ਅਤੇ ਫ਼ਿਰਕੇ ਸੰਬੰਧੀ ਸੋਚ ਕੇ ਮੇਰੇ ਖਿਆਲ ਵਿਚ ਅਜਿਹਾ ਨਹੀਂ ਕਰ ਸਕੇਂਗਾ।'' ਪਰ ਡਿੰਬੇਜਵਰ ਨੇ ਕੋਈ ਹੋਰ ਖਾਸ ਚਿੰਤਾ ਨਹੀਂ ਦਿਖਾਈ। ਉਹ ਬੋਲਿਆ, ''ਤਾਂ ਠੀਕ ਹੈ। ਮੈਂ ਮੁਸਲਮਾਨ ਬਣ

ਜਾਵਾਂਗਾ। ਮੈਨੂੰ ਤਾਂ ਕੋਈ ਸੰਕੋਚ ਨਹੀਂ ਹੈ ਅਤੇ ਨਾ ਹੀ ਮਨ ਵਿਚ ਕਿਸੇ ਤਰ੍ਹਾਂ ਦਾ ਡਰ ਹੈ। ਮੈਂ ਤਾਂ ਸਿਰਫ ਇਕ ਗੱਲ ਵਿਚ ਵਿਸ਼ਵਾਸ ਕਰਦਾ ਹਾਂ ਉਹ ਹੈ ਸੱਚ ਤੇ ਵਿਗਿਆਨ।" ਏਨਾਂ ਕਹਿ ਕੇ ਉਸ ਨੇ ਅਰਾਮ ਨਾਲ ਕੁਰਸੀ ਤੇ ਬਹਿ ਕੇ ਸਿਗਰਟ ਦਾ ਲੰਬਾ ਕਸ਼ ਲਿਆ। ਨਸੀਰੁਦੀਨ ਡਿੱਬੇਜਵਰ ਦੀ ਗੱਲ ਸੁਣ ਕੇ ਹੈਰਾਨ ਹੋ ਕੇ ਉਸ ਨੂੰ ਰੋਕਣ ਲਈ ਬਾਰ ਬਾਰ ਸਿਰ ਤੇ ਹੱਥ ਫੇਰਦਿਆਂ ਬੋਲਿਆ, "ਡਿੰਬੇਜਵਰ ਬਾਬੂ ਇਕ ਕੁੜੀ ਨਾਲ ਨਿਕਾਹ ਕਰਨ ਲਈ ਧਰਮ ਛੱਡਣ ਨਾਲ ਦੁਨੀਆਂ ਤੁਹਾਡੇ ਤੇ ਹੱਸੇਗੀ।"

"ਹੱਸਣ ਦਿਓ। ਮੈਂ ਵੀ ਦੁਨੀਆਂ ਤੇ ਹੱਸਾਂਗਾ।" ਡਿੰਬੇਜਵਰ ਇਸ ਵੇਰਾਂ ਸਰਲ ਭਾਵ ਨਾਲ ਹੱਸ ਪਿਆ। ਅਹਿਮਦ ਸਾਹਿਬ ਦੇ ਮੂੰਹੋਂ ਜਿਵੇਂ ਕਿਸੇ ਨੇ ਗੱਲ ਖੋਹ ਲਈ। ਅੰਦਰ ਵੱਲ ਝਾਕਦਿਆਂ ਉਨ੍ਹਾਂ ਆਵਾਜ਼ ਦਿੱਤੀ, "ਅਰੇ! ਤੁਸੀਂ ਸੁਣ ਰਹੇ ਹੋ?" ਕਹਿੰਦਿਆਂ ਆਪਣੀ ਘਰਵਾਲੀ ਨੂੰ ਬੁਲਾਇਆ।

ਕੰਧ ਦੇ ਦੂਜੇ ਪਾਸੇ ਅਹਿਮਦ ਸਾਹਿਬ ਦੀ ਬੇਗਮ ਅਤੇ ਜਹਾਂਨਾਰਾ ਕੰਨ ਲਾਈ ਡਿੰਬੇਜਵਰ ਦੀਆਂ ਗੱਲਾਂ ਸੁਣ ਰਹੀਆਂ ਸਨ। ਅੰਦਰੋਂ ਹੀ ਬੇਗਮ ਸਾਹਿਬਾ ਬੋਲੀ, "ਕਾਫੀ ਕੁਝ ਸੁਣ ਲਿਆ।" ਨਾਲ ਹਾਂ ਅਸਪੱਸ਼ਟ ਰੋਣ ਦੀ ਆਵਾਜ਼ ਵੀ ਆਈ। ਇਸ ਵਾਰ ਅਹਿਮਦ ਸਾਹਿਬ ਅੰਦਰ ਚਲੇ ਗਏ। ਉਹ ਸਮਝ ਗਏ ਕਿ ਜਹਾਂਨਾਰਾ ਰੋ ਰਹੀ ਹੈ। ਰੋ ਕੇ ਹੀ ਉਹ ਆਪਣੇ ਮਾਮੇ ਦੇ ਕੰਮ ਦਾ ਵਿਰੋਧ ਕਰ ਰਹੀ ਸੀ।

ਨਸੀਰੁਦੀਨ ਅਚੰਭਤ ਹੋ ਕੇ ਬੋਲਿਆ, "ਬੜੇ ਚਿਰਾਂ ਤੋਂ ਇਹ ਸਾਰਾ ਕੁਝ ਸੁਣ ਰਿਹਾ ਸੀ। ਕਈ ਲੋਕਾਂ ਨੇ ਤੁਹਾਡੇ ਅਹਿਮਦ ਸਾਹਿਬ ਦੇ ਘਰ ਆਉਣ ਦੀ ਨਿੰਦਾ ਵੀ ਕੀਤੀ ਸੀ। ਇਸ ਦੁਨੀਆਂ ਵਿਚ ਇਸ ਤਰ੍ਹਾਂ ਦੀਆਂ ਘਟਨਾਵਾਂ ਤਾਂ ਵਾਪਰਦੀਆਂ ਰਹਿੰਦੀਆਂ ਹਨ। ਉਨ੍ਹਾਂ ਵਿਚੋਂ ਇਕ ਇਹ ਵੀ ਹੈ। ਪਰ ਤੁਸੀਂ ਬੜੇ ਖਤਰਨਾਕ ਆਦਮੀ ਹੋ ਡਿੰਬੇਜਵਰ ਬਾਬੂ। ਧਰਮ ਵੱਡਾ ਹੈ ਜਾਂ ਔਰਤ ਵੱਡੀ ਹੈ? ਧਰਮ ਚਲਿਆ ਗਿਆ ਤਾਂ ਇਹ ਕਿਥੋਂ ਮਿਲੇਗਾ? ਔਰਤਾਂ ਤਾਂ ਢੇਰਾਂ ਮਿਲ ਜਾਣਗੀਆਂ।"

ਨਸੀਰੁਦੀਨ ਦੇ ਇਸ ਤਰ੍ਹਾਂ ਹੈਰਾਨੀ ਪ੍ਰਗਟ ਕਰਨ ਨਾਲ ਡਿੰਬੇਜਵਰ ਜ਼ਰਾ ਵੀ ਨਹੀਂ ਡੋਲਿਆ। ਉਹ ਬੋਲਿਆ, "ਮੈਂ ਏਸ ਤਰ੍ਹਾਂ ਨਹੀਂ ਸੋਚਦਾ। ਤੁਸੀਂ ਲੋਕ ਬਹੁਤ ਛੋਟੇ ਦਿਲ ਦੇ ਹੋ।" ਪਰ ਗੱਲ ਕਹਿ ਕੇ ਉਸ ਨੂੰ ਠੰਡਾ ਮੁੜ੍ਹਕਾ ਆਉਣ ਲੱਗਾ।

ਨਸੀਰੁਦੀਨ ਹੋਰ ਹੈਰਾਨ ਹੋਇਆ। ਬੜੀ ਦੇਰ ਤਕ ਦੋਵਾਂ ਵਿਚ ਕੋਈ ਗੱਲ ਨਹੀਂ ਹੋਈ।

ਅਹਿਮਦ ਸਾਹਿਬ ਫਿਰ ਬਾਹਰ ਆ ਗਏ। ਪਰ ਉਹ ਬੋਲੇ ਕੁਝ ਨਹੀਂ। ਵੱਡੀ ਹਿੰਮਤ ਵਾਲਾ ਕੰਮ ਕਰਦੇ ਸਮੇਂ ਜਿਹੜੀ ਚੁੱਪ ਹੁੰਦੀ ਹੈ, ਉਹ ਬੜੀ ਮਨ ਨੂੰ ਛੋਹਣ ਵਾਲੀ ਹੁੰਦੀ ਹੈ।

ਨਸੀਰੁਦੀਨ ਬੋਲਿਆ, "ਤੁਸੀਂ ਏਨਾ ਜ਼ੋਰ ਨਾ ਪਾਓ ਅਹਿਮਦ ਸਾਹਿਬ। ਧਰਮ ਬਦਲਣ ਲਈ ਕਹਿਣਾ ਠੀਕ ਨਹੀਂ ਹੋਵੇਗਾ।"

ਅਹਿਮਦ ਸਾਹਿਬ ਨੇ ਜਵਾਬ ਦਿੱਤਾ, "ਜਹਾਂਨਾਰਾ ਵੀ ਇਹ ਗੱਲ ਸੁਣ ਕੇ ਰੋ ਰਹੀ ਹੈ। ਪਰ ਮੈਂ ਮੌਲਵੀ ਸਾਹਿਬ ਦੀ ਗੱਲ ਨਹੀਂ ਟਾਲ ਸਕਦਾ। ਹਾਂ, ਸੁਣੋ

ਡਿੰਬੇਜਵਰ ਬਾਬੂ ਈਦ ਤੋਂ ਪਹਿਲਾ ਦਿਨ ਹੀ ਨਿਕਾਹ ਲਈ ਚੰਗਾ ਹੈ। ਤਿਆਰ ਹੋ ਨਾ ?'' ਅਹਿਮਦ ਸਾਹਿਬ ਦੇ ਗਲੇ ਦੀ ਆਵਾਜ਼ ਸਖਤ ਪਰ ਡਿੰਬੇਜਵਰ ਸਥਿਰ ਹੈ। ਹੁਣ ਉਸ ਨੇ ਸਿਗਰਟ ਐਸ਼ਟਰੇ ਵਿਚ ਬੁਝਾਉਂਦਿਆਂ ਸਹਿਜ ਭਾਅ ਨਾਲ ਕਿਹਾ, ''ਗੱਲ ਪੱਕੀ ਰਹੀ। ਮੈਂ ਹੁਣ ਚਲਦਾ ਹਾਂ। ਚਲੋ ਨਸੀਰੁਦੀਨ ਸਾਹਿਬ। ਤੁਸੀਂ ਗਵਾਹ ਹੋ।''

ਅਹਿਮਦ ਸਾਹਿਬ ਨੇ ਕਿਹਾ, ''ਚਾਹ ਪੀ ਕੇ ਜਾਣਾ—ਅੰਦਰ ਚਾਹ ਬਣ ਰਹੀ ਹੈ।''

ਡਿੰਬੇਜਵਰ ਨੇ ਖੜੇ ਹੁੰਦਿਆਂ ਅਹਿਮਦ ਸਾਹਿਬ ਵੱਲ ਬਿਨਾਂ ਦੇਖੇ ਕਿਹਾ, ''ਮੈਂ ਸਟੇਸ਼ਨ ਜਾਣਾ ਹੈ ਇਸ ਲਈ ਹੁਣ ਚਾਹ ਨਹੀਂ ਪੀਵਾਂਗਾ।'' ਡਿੰਬੇਜਵਰ ਨੇ ਰੁਮਾਲ ਕੱਢ ਕੇ ਮੱਥੇ ਤੋਂ ਮੁੜ੍ਹਕਾ ਪੂੰਝਿਆ। ਇਹ ਮੁੜ੍ਹਕਾ ਗਰਮੀ ਦਾ ਨਹੀਂ ਸੀ, ਉਤੇਜਨਾ ਦਾ ਮੁੜ੍ਹਕਾ ਸੀ। ਅਹਿਮਦ ਸਾਹਿਬ ਵੀ ਖੜੇ ਹੋ ਗਏ। ਸਰੀਰ ਉਤਲੀ ਚਾਦਰ ਮੋਢਿਆਂ ਤੋਂ ਢਲਕ ਗਈ। ਲੁੰਗੀ ਹੇਠੋਂ ਦੋ ਛੋਟੇ ਪੈਰ ਦਿਖਾਈ ਦਿੱਤੇ। ਚਿਹਰਾ ਡਰਾਵਣਾ। ਸਵੇਰੇ ਜਦ ਡਿੰਬੇਜਵਰ ਨੂੰ ਬੁਲਵਾਇਆ ਸੀ ਤਾਂ ਉਨ੍ਹਾਂ ਦੀ ਧਾਰਣਾ ਸੀ ਕਿ ਧਰਮ ਬਦਲਣ ਦੀ ਗੱਲ ਨਾਲ ਡਿੰਬੇਜਵਰ ਪਿੱਛੇ ਹਟ ਜਾਵੇਗਾ। ਪਰ ਜਦ ਉਹਨੇ ਬੜੀ ਹਿੰਮਤ ਨਾਲ ਮੁਸਲਮਾਨ ਹੋਣ ਦੀ ਗੱਲ ਮੰਨ ਲਈ ਤਾਂ ਉਨ੍ਹਾਂ ਦੀ ਜ਼ਬਾਨ ਰੁਕ ਗਈ। ਆਪਣੀ ਹੀ ਕਹੀ ਗੱਲ ਦੇ ਜਾਲ ਵਿਚ ਉਹ ਫਸ ਗਏ। ਅਹਿਮਦ ਸਾਹਿਬ ਦਾ ਮਨ ਆਤਮ-ਗਿਲਾਨੀ ਨਾਲ ਭਰ ਉਠਿਆ। ਅੰਤਰ ਸੜ ਕੇ ਸੁਆਹ ਹੋ ਗਿਆ।

ਉਨ੍ਹਾਂ ਅਚਾਨਕ ਕਿਹਾ, ''ਤਬੀਅਤ ਠੀਕ ਨਹੀਂ ਜਾਪ ਰਹੀ, ਮੈਂ ਥੋੜ੍ਹਾ ਅਰਾਮ ਕਰਾਂਗਾ।'' ਅਹਿਮਦ ਸਾਹਿਬ ਵਿਦਾ ਲੈ ਕੇ ਅੰਦਰ ਚਲੇ ਗਏ। ਡਿੰਬੇਜਵਰ ਵੀ ਦਿਹਲੀਓਂ ਬਾਹਰ ਆ ਗਿਆ। ਏਨੇ ਵਿਚ ਉਸ ਨੇ ਵੇਖਿਆ ਪਰਦਾ ਹਟਾ ਕੇ ਜਹਾਂਨਾਰਾ ਬਾਹਰ ਆ ਗਈ। ''ਸੁਣੋ ਵੀਰ, ਤੁਹਾਡਾ ਇਹ ਸਾਰਾ ਕਰਨਾ ਠੀਕ ਨਹੀਂ ਹੋਵੇਗਾ। ਮੇਰੇ ਲਈ ਤੁਹਾਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਮੈਂ ਤੁਹਾਨੂੰ ਪਹਿਲੋਂ ਹੀ ਪਿੱਛੇ ਹਟ ਜਾਣ ਲਈ ਕਿਹਾ ਸੀ-ਪਰ ਤੁਸੀਂ ਮੰਨੇ ਨਹੀਂ। ਹੁਣ ਵੀ ਦੂਰ ਹੋ ਜਾਓ। ਦੁਨੀਆਂ ਦੀ ਠੁਕਰਾਈ ਕੁੜੀ ਲਈ ਤੁਹਾਡਾ ਏਨਾਂ ਤਿਆਗ ਕਰਨਾ ਠੀਕ ਨਹੀਂ ਹੋਵੇਗਾ।'' ਡਿੰਬੇਜਵਰ ਰੁਕ ਗਿਆ। ਮੂੰਹ 'ਚੋਂ ਸਿਗਰਟ ਸੁੱਟ ਕੇ ਉਸ ਵੱਲ ਪਲਟ ਕੇ ਬੋਲਿਆ, ''ਹੁਣ ਅਸੰਭਵ ਹੈ ਜਹਾਂਨਾਰਾ।'' ਇਹ ਕਹਿ ਕੇ ਉਹ ਰਾਹ ਵੱਲ ਚਲ ਪਿਆ। ਜਹਾਂਨਾਰਾ ਨੇ ਬੇਸਹਾਰਾ ਹੋ ਕੇ ਨਸੀਰੁਦੀਨ ਨੂੰ ਕਿਹਾ, ''ਤੁਸੀਂ ਉਨ੍ਹਾਂ ਨੂੰ ਇਕ ਵੇਰ ਸਮਝਾਓ। ਮੇਰੀ ਸਹੁੰ ਸਮਝਾਓ।''

ਨਸੀਰੁਦੀਨ ਨੇ ਜਹਾਂਨਾਰਾ ਵੱਲ ਵੇਖਿਆ, ਕਾਲੀ-ਕੁਸੋਹਣੀ ਕੁੜੀ ਦੇ ਮੂੰਹੋਂ ਅਜਿਹੀ ਬੇਨਤੀ ਬੜੀ ਅਸੁੰਦਰ ਜਾਪੀ। ਮਧਰੀ ਔਰਤ। ਡਿੰਬੇਜਵਰ ਹਜ਼ਾਰਿਕਾ ਦੀ ਰਿਸ਼ਟ-ਪੁਸ਼ਟ ਦੇਹ ਦੀ ਤੁਲਨਾ ਵਿਚ ਇਹ ਬਿਲਕੁਲ ਬੌਣੀ ਜਿਹੀ। ਉਸ ਨੇ ਜਹਾਂਨਾਰਾ ਨੂੰ ਕਿਹਾ, ''ਜਹਾਂਨਾਰਾ ਇਹ ਸਾਰੀਆਂ ਗੱਲਾਂ ਪਹਿਲਾਂ ਸੋਚਣੀਆਂ ਸੀ। ਗੱਲ ਤਾਂ ਬੜੇ ਦਿਨਾਂ ਦੀ ਚਲ ਰਹੀ ਹੋਵੇਗੀ ? ਡਿੰਬੇਜਵਰ ਨੂੰ ਹਿਲਾਉਣਾ ਔਖਾ ਹੈ। ਉਨ੍ਹਾਂ

ਦੀ ਗੱਲ ਪੱਥਰ ਤੇ ਲੀਕ ਹੈ।''

ਜਹਾਂਨਾਰਾ ਸਿਸਕੀਆਂ ਭਰਦੀ ਰੋਣ ਲੱਗੀ। ਨਸੀਰੁਦੀਨ ਨੇ ਕਦਮ ਵਧਾਏ। ਡਿੰਬੇਜਵਰ ਨੇ ਬੇਚੈਨੀ ਨਾਲ ਆਵਾਜ਼ ਦਿੱਤੀ, ''ਨਸੀਰੁਦੀਨ ਛੇਤੀ ਆ।'' ਨਸੀਰੁਦੀਨ ਦੇ ਕਦਮ ਤੇਜ਼ ਹੋਏ; ਨਾਲ ਹੀ ਜਹਾਂਨਾਰਾ ਦਾ ਰੋਣਾ।

## 6

ਡਿੰਬੇਜਵਰ ਲੰਬੇ ਲੰਬੇ ਕਦਮਾਂ ਨਾਲ ਅੱਗੇ ਵਧਦਾ ਗਿਆ। ਹਰੀਜਨ ਬਸਤੀ ਦ ਦੂਜੇ ਪਾਸੇ ਉਸ ਨੇ ਵੇਖਿਆ ਕਿ ਠੇਕੇਦਾਰ ਵੀਰਭੱਦਰ ਸਿੰਘ ਆਪਣੀ ਵਿਰਾਟ ਦੇਹ ਨੂੰ ਸੰਭਾਲੀ ਨੇੜੇ ਵਾਲੀ ਬਸਤੀ ਵਿਚ ਜਾ ਰਿਹਾ ਹੈ। ਨਸੀਰੁਦੀਨ ਨੇ ਵੀ ਉਧਰ ਹੀ ਜਾਣਾ ਚਾਹਿਆ, ''ਤਾਂ ਮੈਂ ਚਲਦਾ ਹਾਂ।'' ਹੁਣ ਤਕ ਦੋਵਾਂ ਵਿਚ ਕੋਈ ਗੱਲ ਨਹੀਂ ਹੋਈ ਸੀ। ਡਿੰਬੇਜਵਰ ਨੇ ਉਸ ਨੂੰ ਵਿਦਾ ਕਰਕੇ ਸਿੰਘ ਵੱਲ ਕਟਾਖ ਕਰਦਿਆਂ ਪੁੱਛਿਆ, ''ਇਥੇ ਕੀ ਕਰ ਰਿਹੈਂ ਬਿਹਾਰੀ ?''

ਵੀਰਭੱਦਰ ਬਿਹਾਰ ਤੋਂ ਆਇਆ ਹੈ ਇਸ ਲਈ ਲੋਕ ਉਸ ਨੂੰ ਬਿਹਾਰੀ ਸੱਦਦੇ ਹਨ। ਵੀਰਭੱਦਰ ਬੋਲਿਆ, ''ਬੋਧਨ ਵਗੈਰਾ ਕਿਸੇ ਹੋਰ ਜਗ੍ਹਾ ਨੌਕਰੀ ਕਰਨ ਜਾਣਾ ਚਾਹੁੰਦੇ ਸਨ ਪਰ ਮੈਂ ਉਨ੍ਹਾਂ ਨੂੰ ਰੋਕ ਲਿਆ।

''ਆਪਣੇ ਕੰਮ ਲਈ ?''

''ਹਾਂ। ਪਰ ਹਾਜਰਾ ਲਈ ਮੁੱਲ-ਭਾਅ ਕਰ ਰਹੇ ਹਨ। ਔਠ ਆਨੇ ਮੰਗਦੇ ਹਨ।''

''ਤਾਂ ਦਿੰਦਾ ਕਿਉਂ ਨਹੀਂ ?'' ਡਿੰਬੇਜਵਰ ਨੇ ਗਰਜ ਕੇ ਪੁੱਛਿਆ।

''ਨਹੀਂ ਦੇ ਸਕਦਾ। ਤੂੰ ਕਿਥੇ ਜਾ ਰਿਹੈਂ ? ਵੀਰਭੱਦਰ ਦੀਆਂ ਅੱਖਾਂ ਵਿਚ ਤੌਖ਼ਲਾ ਸੀ। ਉਥੇ ਰੁਕਣ ਬਾਦ ਉਸਨੇ ਵੇਖਿਆ ਕਿ ਕੱਢੇ ਹੋਏ ਕਈ ਮਜ਼ਦੂਰਾਂ ਦੇ ਨਾਲ ਕੁਝ ਮੁਖੀਆ ਲੋਕ ਵੀ ਉਧਰ ਗਏ ਹਨ। ਚੰਡੀ ਅਹੀਰ ਵੀ ਉਧਰ ਜਾ ਰਿਹਾ ਹੈ।

ਮਾਲਾ ਸਿੰਘ ਦੇ ਨਾਲ ਪ੍ਰਧਾਨ ਮਾਸਟਰ ਵੀ ਹੈ। ਬਰੂਆ ਨੂੰ ਵੀ ਜਾਂਦਿਆਂ ਦੇਖਿਆ ਸੀ। ਹੁਣ ਡਿੰਬੇਜਵਰ ਵੀ ਪਹੁੰਚ ਗਿਆ।

''ਦੋ ਮੁੰਡੇ ਆਉਣ ਵਾਲੇ ਹਨ ਅਤੇ ਉਨ੍ਹਾਂ ਦੇ ਨਾਲ ਪਹਿਲੀ ਪਤਨੀ ਦੇ ਆਉਣ ਦੀ ਗੱਲ ਹੈ।'' ਡਿੰਬੇਜਵਰ ਰੁਕ ਗਿਆ। ਉਸ ਦੇ ਸਰੀਰ ਤੋਂ ਮੁੜ੍ਹਕਾ ਚੋਣ ਲੱਗਾ। ਅਜਿਹਾ ਕਿਉਂ ਹੋ ਰਿਹਾ ਸੀ ਉਸ ਨੂੰ ਕੁਝ ਪਤਾ ਨਹੀਂ। ਉਂਝ ਮੌਸਮ ਵੀ ਕਾਫੀ ਗਰਮ ਸੀ।

ਡਿੰਬੇਜਵਰ ਦਾ ਮੂੰਹ ਲਾਲ ਹੋ ਗਿਆ। ਬੋਲਿਆ, ''ਜਿਹੜੀ ਔਰਤ ਇਕ

ਔਲਾਦ ਨੂੰ ਵੀ ਜਨਮ ਨਹੀਂ ਦੇ ਸਕੀ, ਉਸ ਨੂੰ ਹੁਣ ਨਹੀਂ ਰੱਖਾਂਗਾ। ਮੈਂ ਜਹਾਂਨਾਰਾ ਨਾਲ ਵਿਆਹ ਕਰਨ ਵਾਲਾ ਹਾਂ। ਇਹੋ ਕਾਰਣ ਦੱਸ ਕੇ ਉਸ ਨੂੰ ਵਾਪਸ ਭੇਜ ਦਿਆਂਗਾ।"

ਵੀਰਭੱਦਰ ਸਿੰਘ ਡਿੰਬੇਜਵਰ ਵੱਲ ਦੇਖ ਕੇ ਤੈਅ ਨਹੀਂ ਕਰ ਸਕਿਆ ਕਿ ਕੀ ਜਵਾਬ ਦੇਵੇ। ਉਸ ਦੀ ਆਪਣੀ ਔਰਤ ਹੈ, ਇਕ ਮੁੰਡਾ ਵੀ ਹੈ। ਫੇਰ ਵੀ ਦੂਜੀਆਂ ਕੁੜੀਆਂ ਨੂੰ ਚਾਹੁੰਦਾ ਹੈ। ਉਹ ਜੋ ਇਸ ਵੇਲੇ ਵੀ ਇਥੇ ਖਲੋਤਾ ਹੈ ਤਾਂ ਬੋਧਨ ਲਈ ਨਹੀਂ; ਉਹਦੀ ਨਿਯੁੱਕਤੀ ਤਾਂ ਹੋ ਚੁੱਕੀ ਹੈ। ਉਹ ਕੰਮ ਤੇ ਗਿਆ ਹੋਇਆ ਹੈ। ਉਹ ਤਾਂ ਉਸ ਦੀ ਧੀ ਲੱਛਮੀ ਨੂੰ ਮਿਲਣ ਆਇਆ ਹੈ। ਉਸ ਨੇ ਡਿੰਬੇਜਵਰ ਵੱਲ ਹੱਸਦੇ ਹੋਏ ਦੇਖਦਿਆਂ ਕਿਹਾ, "ਦੁਨੀਆਂ 'ਚ ਹੋਰ ਕੋਈ ਕੁੜੀ ਨਹੀਂ ਮਿਲੀ ਡਿੰਬੇਜਵਰ ਬਾਬੂ ? ਕਾਲੀ ਕਲੂਟੀ ਉੱਤੋਂ ਮੁਸਲਮਾਨ। ਅਜਿਹਾ ਕੰਮ ਨਾ ਕਰੋ। ਭਾਬੀ ਨਾਲ ਫੇਰ ਤੋਂ ਘਰ-ਸੰਸਾਰ ਬਸਾ ਲਓ। ਭਾਬੀ ਲੱਛਮੀ ਹੈ। ਈਸ਼ਵਰ ਦੀ ਪੂਜਾ ਕਰਨ ਨਾਲ ਔਲਾਦ ਵੀ ਹੋ ਜਾਵੇਗੀ।" ਡਿੰਬੇਜਵਰ ਬੇਚੈਨੀ ਮਹਿਸੂਸ ਕਰਨ ਲੱਗਾ। ਵੀਰਭੱਦਰ ਦੀ ਜ਼ਬਾਨ ਤੋਂ ਉਪਦੇਸ਼ ਸੁਣ ਕੇ ਉਸ ਨੂੰ ਅਜਿਹਾ ਜਾਪਿਆ ਜਿਵੇਂ ਭੂਤ ਦੇ ਮੂੰਹੋਂ ਰਾਮ ਨਾਮ ਨਿਕਲ ਰਿਹਾ ਹੋਵੇ। ਉਸ ਤੋਂ ਇਹ ਬਰਦਾਸ਼ਤ ਨਹੀਂ ਹੋਇਆ। ਏਨੇ ਵਿਚ ਲੱਛਮੀ ਬਸਤੀ ਤੋਂ ਬਾਹਰ ਆ ਗਈ। ਬਸਤੀ ਦੇ ਮੈਲੇ ਮਾਹੌਲ ਵਿਚ ਪਲਕੇ ਵੱਡੀ ਹੋਣ ਦੇ ਬਾਵਜੂਦ ਉਸ ਦਾ ਚਿਹਰਾ ਸਾਫ ਸੀ। ਪਤਲੀ ਦੇਹ, ਲੰਬੇ ਚਿਹਰੇ ਤੇ ਚੰਚਲ ਹਾਸਾ। ਲੱਛਮੀ ਨੂੰ ਦੇਖ ਕੇ ਡਿੰਬੇਜਵਰ ਨੇ ਕਿਹਾ, "ਬੋਧਨ ਦੀ ਕੁੜੀ ਹੁਣ ਵਿਆਹ ਲਾਇਕ ਹੋ ਗਈ ਹੈ। ਹੈ ਨਾ ਬਿਹਾਰੀ ?"

ਲੱਛਮੀ ਦੇ ਕੰਨ ਵਿਚ ਜਦ ਇਹ ਗੱਲ ਪਈ ਤਾਂ ਉਹ ਲੁਕ ਕੇ ਹੱਸ ਪਈ। ਉਸ ਦਾ ਮਨ ਨਿਰਦੋਸ਼ ਹੈ। ਉਹ ਹੱਸ ਕੇ ਬੋਲੀ, "ਸੁਣਿਆ ਹੈ ਬਾਬੂ ਜਹਾਂਨਾਰਾ ਭੈਣ ਨਾਲ ਵਿਆਹ ਕਰਨ ਵਾਲੇ ਹਨ ? ਬੜਾ ਮਜ਼ਾ ਆਵੇਗਾ।"

ਡਿੰਬੇਜਵਰ ਨੇ ਕਿਹਾ, "ਠੀਕ ਹੀ ਸੁਣਿਆ ਹੈ। ਤੈਨੂੰ ਕਿਸ ਨੇ ਦੱਸਿਆ ?"

"ਮੈਨੂੰ ਮਨੂੰ ਨੇ ਦੱਸਿਆ ਹੈ।" ਲੱਛਮੀ ਦਾ ਸਰੀਰ ਜਵਾਨੀ ਦੀ ਛੋਹ ਨਾਲ ਨੱਚ ਰਿਹਾ ਸੀ। ਉਹ ਇਕ ਜਗ੍ਹਾ ਟਿਕ ਨਹੀਂ ਪਾ ਰਹੀ ਸੀ। ਡਿੰਬੇਜਵਰ ਬੋਲਿਆ, "ਮਨੂੰ ਬੜੀ ਚੰਗੀ ਕੁੜੀ ਹੈ। ਉਸ ਦੇ ਵਿਆਹ ਦਾ ਕੀ ਬਣਿਆ ?"

ਲੱਛਮੀ ਨੇ ਹੱਸਦਿਆਂ ਸਿਰ ਝੁਕਾ ਕੇ ਕਿਹਾ, "ਉਸ ਨੂੰ ਰਾਮੂ ਪਸੰਦ ਨਹੀਂ ਹੈ।"

ਵੀਰਭੱਦਰ ਸਿੰਘ ਬੋਲਿਆ, "ਰਾਮੂ ਤਾਂ ਹੁਣ ਬੁੱਢਾ ਹੋ ਗਿਆ ਹੈ।" ਏਨ੍ਹਾਂ ਸਾਰੀਆਂ ਗੱਲਾਂ ਕਹਿਣ ਦਾ ਇਕ ਖਾਸ ਅਰਥ ਸੀ। ਮਨੂੰ ਨੂੰ ਹਾਸਲ ਕਰਨ ਦੀ ਉਮੀਦ ਘੱਟ ਹੈ, ਇਹ ਦੇਖਦੇ ਹੋਏ ਰਾਮੂ ਹੁਣ ਲੱਛਮੀ ਨਾਲ ਵਿਆਹ ਕਰਨਾ ਚਾਹੁੰਦਾ ਹੈ। ਬੋਧਨ ਦੀ ਵੀ ਇੱਛਾ ਹੈ। ਪਰ ਲੱਛਮੀ ਰਾਜ਼ੀ ਨਹੀਂ ਹੋਈ। ਬੋਧਨ ਨੇ ਉਸ ਨੂੰ ਕੰਮ ਕਰਨ ਦਾ ਉਪਦੇਸ਼ ਦਿੱਤਾ ਹੈ। ਇਸ ਲਈ ਉਹ ਵੀਰਭੱਦਰ ਨੂੰ ਦੇਖ ਕੇ ਬਾਹਰ ਨਿਕਲ ਆਈ। ਉਸ ਦੇ ਸਰੀਰ ਤੇ ਕਾਲੀ ਬੂਟੀਆਂ ਵਾਲੀ ਸਾੜ੍ਹੀ ਤੇ ਲਾਲ ਬਲਾਊਜ਼ ਹੈ। ਬੁਲ੍ਹਾਂ ਤੇ ਪਾਨ ਦੀ ਲਾਲੀ। ਉਸ ਨੇ ਵੀਰਭੱਦਰ ਦੀ ਗੱਲ ਦੀ ਹਮਾਇਤ ਕਰਦਿਆਂ ਕਿਹਾ, "ਬੁੱਢਾ ਹੋ ਗਿਆ ਹੈ ਪਰ ਆਦਮੀ ਭਲਾ ਹੈ। ਦੇਵਤਾ ਵਰਗਾ।"

ਵੀਰਭੱਦਰ ਦਾ ਮਨ ਨਿਰਾਸ਼ ਹੋ ਗਿਆ। ਵੀਰਭੱਦਰ ਦਾ ਕੀ ਉਦੇਸ਼ ਹੈ ਇਸ ਦਾ ਅੰਦਾਜ਼ਾ ਹੁਣ ਡਿੰਬੇਜਵਰ ਨੂੰ ਹੋਣ ਲੱਗਿਆ। ਉਸ ਨੇ ਪੁੱਛਿਆ, "ਤੂੰ ਕਿਥੇ ਜਾ ਰਹੀ ਏਂ ?"

"ਸਿੰਘ ਬਾਬੂ ਦੇ ਘਰ ਕੰਮ ਕਰਨ।" ਲੱਛਮੀ ਨੇ ਜਵਾਬ ਦਿੱਤਾ। "ਸਿੰਘ ਬਾਬੂ ਨੇ ਮੇਰੇ ਬਾਬਾ ਨੂੰ ਵੀ ਕੰਮ ਦਿੱਤਾ ਹੈ। ਮੈਨੂੰ ਵੀ ਦੇਣਾ ਚਾਹੁੰਦੇ ਹਨ।"

ਡਿੰਬੇਜਵਰ ਅਸੰਤੁਸ਼ਟ ਹੋ ਕੇ ਬੋਲਿਆ, "ਤੈਨੂੰ ਇਸ ਉਮਰ ਵਿਚ ਕੰਮ ਕਰਨ ਦੀ ਕੀ ਲੋੜ ਹੈ ?" ਵੀਰਭੱਦਰ ਦਾ ਚਿਹਰਾ ਕਾਲਾ ਹੋ ਗਿਆ। ਲੱਛਮੀ ਨੇ ਸ਼ਰਮ ਨਾਲ ਆਪਣਾ ਮੂੰਹ ਲੁਕੋ ਲਿਆ। ਦੋਵੇਂ ਹੀ ਸਮਝ ਗਏ ਕਿ ਵੀਰਭੱਦਰ ਨੂੰ ਕਿਸ ਤੇ ਸ਼ੱਕ ਹੈ। ਵੀਰਭੱਦਰ ਦੇ ਚਰਿੱਤਰ ਤੇ ਸ਼ਹਿਰ ਦੇ ਸਾਰੇ ਲੋਕਾਂ ਦੀ ਨਜ਼ਰ ਹੈ। ਵੀਰਭੱਦਰ ਨੇ ਕਿਹਾ, "ਘਰਵਾਲੀ ਬੀਮਾਰ ਹੈ। ਕੰਮ ਕਰਨ ਲਈ ਕਿਸੇ ਦੀ ਜ਼ਰੂਰਤ ਹੈ। ਫੇਰ ਰਾਮਲੀਲ੍ਹਾ ਵੀ ਕਰਵਾਉਣੀ ਹੈ।"

ਡਿੰਬੇਜਵਰ ਬੋਲਿਆ, "ਏਸ ਕੁੜੀ ਦੇ ਭਲੇ ਦੀ ਚਿੰਤਾ ਕਰਨਾ ਤੇਰਾ ਫਰਜ਼ ਹੈ ਬਿਹਾਰੀ। ਨਹੀਂ ਤਾਂ ਬੁਰੀ ਹੋਵੇਗੀ।" ਇਹ ਕਹਿ ਕੇ ਡਿੰਬੇਜਵਰ ਹੱਸਦਿਆਂ ਸਟੇਸ਼ਨ ਵੱਲ ਚਲ ਪਿਆ। ਲੱਛਮੀ ਨੇ ਪੁੱਛਿਆ, "ਡਿੰਬੇਜਵਰ ਬਾਬੂ ਨੇ ਕੰਮ ਕਰਨ ਲਈ ਕਿਉਂ ਮਨ੍ਹਾਂ ਕੀਤਾ ?" ਉਸ ਦੇ ਸਵਾਲ ਨਾਲ ਵੀਰਭੱਦਰ ਦੇ ਕੰਨ-ਮੂੰਹ ਸਭ ਲਾਲ ਹੋ ਗਏ।

ਸ਼ਹਿਰ ਦੇ ਚਾਰੇ ਬੰਨੇ ਇਕ ਵਾਰ ਨਿਰੀਖਣ ਕਰਕੇ ਉਹ ਬੋਲਿਆ, "ਉਂਝ ਹੀ ਕਹਿ ਦਿੱਤਾ ਹੋਵੇਗਾ। ਚਲ ਬਹਿ ਮੇਰੀ ਮੋਟਰ ਵਿਚ। ਕੰਮ ਕਿਉਂ ਨਹੀਂ ਕਰੇਂਗੀ ?"

ਲੱਛਮੀ ਬੋਲੀ, "ਮੋਟਰ ਵਿਚ ਨਹੀਂ ਪੈਦਲ ਜਾਵਾਂਗੀ।"

"ਕਿਉਂ ?" ਵੀਰਭੱਦਰ ਸਿੰਘ ਨੇ ਪੁੱਛਿਆ।

"ਪਿਤਾ ਜੀ ਨੇ ਮਨ੍ਹਾਂ ਕੀਤਾ ਹੈ।" ਲੱਛਮੀ ਇਸ ਵਾਰ ਟਿਕਾ ਤੇ ਨਿਡਰਤਾ ਨਾਲ ਵੀਰਭੱਦਰ ਵੱਲ ਦੇਖ ਕੇ ਬੋਲੀ। ਵੀਰਭੱਦਰ ਸਿੰਘ ਚੁੱਪ ਤੇ ਹੈਰਾਨ ਲੱਛਮੀ ਵੱਲ ਤੱਕਦਾ ਰਿਹਾ। ਬੜੀ ਚਲਾਕ ਕੁੜੀ ਹੈ। ਸਮਝ ਗਈ ਹੈ ਕਿ ਮੋਟਰ ਵਿਚ ਜਾਣ ਦਾ ਕੀ ਮਤਲਬ ਹੈ! ਵੀਰਭੱਦਰ ਮੁੜ੍ਹਕੋ ਮੁੜ੍ਹਕੀ ਹੋ ਗਿਆ। ਅਸਥਿਰ ਜਿਹਾ ਬੋਲਿਆ, "ਚਲ ਕੋਈ ਗੱਲ ਨਹੀਂ।"

ਲੱਛਮੀ ਹੱਸਦਿਆਂ ਬੋਲੀ, "ਰੱਬ ਨੇ ਮੈਨੂੰ ਦੋ ਪੈਰ ਦਿੱਤੇ ਨੇ। ਮੈਂ ਪੈਦਲ ਤੁਰਾਂਗੀ।"

ਵੀਰਭੱਦਰ ਸਿੰਘ ਦੀ ਸਾਰੀ ਕੋਸ਼ਿਸ਼ ਮਿੱਟੀ ਵਿਚ ਮਿਲ ਗਈ। ਉਸ ਨੇ ਕਿਹਾ, "ਤਾਂ ਤੂੰ ਜਾ ਮੈਂ ਚਲਦਾ ਹਾਂ।" ਵੀਰਭੱਦਰ ਥੋੜ੍ਹੀ ਦੂਰ ਜਾ ਕੇ ਮੋਟਰ ਵਿਚ ਬੈਠ ਗਿਆ। ਲੱਛਮੀ ਹੱਸ ਕੇ ਗੀਤ ਗੁਨਗੁਨਾਉਣ ਲੱਗੀ। ਵੀਰਭੱਦਰ ਸਿੰਘ ਦਾ ਲੱਥਿਆ ਚਿਹਰਾ ਵੇਖ ਕੇ ਉਸ ਨੂੰ ਬੜਾ ਸੁਆਦ ਆਇਆ।

ਏਨੇ ਵਿਚ ਹੀ ਨੇੜਲੀ ਦੁਕਾਨ ਤੋਂ ਮਨੂੰ ਆ ਗਈ। ਉਸ ਨੇ ਲੱਛਮੀ ਨੂੰ ਕੋਲ ਬੁਲਾ ਕੇ ਕਿਹਾ, "ਲੱਛਮੀ ਤੂੰ ਬਹੁਤ ਚੰਗਾ ਕੀਤਾ। ਮੈਂ ਸਾਰਾ ਕੁਝ ਸੁਣ ਰਹੀ ਸੀ।" ਲੱਛਮੀ ਨੇ ਪੁਛਿਆ, "ਤੂੰ ਕਦੋਂ ਆਈ ? ਸ਼ਾਇਦ ਤੂੰ ਦੇਖ ਰਹੀ ਸੀ ?"

"ਹਾਂ। ਤੂੰ ਬੜਾ ਚੰਗਾ ਕੰਮ ਕੀਤਾ।" ਮਨੂੰ ਦੇ ਚਿਹਰੇ ਤੇ ਸੰਤੁਸ਼ਟੀ ਦੀ ਭਾਵਨਾ। ਉਸ ਦੇ ਹੱਥਾਂ ਵਿਚ ਸਮਾਨ ਦਾ ਇਕ ਝੋਲਾ ਅਤੇ ਅੱਖਾਂ ਵਿਚ ਚਮਕਦਾ ਹਾਸਾ......, "ਰੱਬ ਨੇ ਸਾਨੂੰ ਅਜਿਹੇ ਮਰਦਾਂ ਕੋਲ ਜਾਣ ਲਈ ਨਹੀਂ ਬਣਾਇਆ। ਤੇਰਾ ਕੀ ਖਿਆਲ ਹੈ। ਤੂੰ ਪਹਿਲਾਂ ਵੀ ਇਕ ਗਲਤੀ ਕਰ ਚੁੱਕੀ ਏਂ।"

ਲੱਛਮੀ ਦੇ ਚਿਹਰੇ ਦਾ ਰੰਗ ਉਤਰ ਗਿਆ, ਉਹ ਬੋਲੀ, "ਪਹਿਲਾਂ ਭੁੱਲ ਹੋ ਗਈ ਸੀ। ਪਿਤਾ ਜੀ ਵੀ ਨਹੀਂ ਸਮਝ ਸਕੇ। ਇਸ ਲਈ ਚਲੀ ਗਈ ਸੀ। ਪਰ ਜਦ ਦੇਖਿਆ ਕਿ ਸਿੰਘ ਜੀ ਦੇ ਮਨ ਵਿਚ ਖੋਟ ਹੈ ਤਾਂ ਫੌਰਨ ਗੱਡੀ ਤੋਂ ਉਤਰ ਗਈ। ਪਰ......"

ਮਨੂੰ ਨਿਗਾਹ ਉਤਾਂਹ ਕਰ ਲੱਛਮੀ ਨੂੰ ਪਰਖਣ ਲੱਗੀ। ਉਸ ਦਾ ਨੱਕ ਵੱਢਿਆ ਗਿਆ। ਫਿਰ ਲੱਛਮੀ ਨੂੰ ਕਹਿਣ ਲੱਗੀ, "ਇਹ ਸਾਰਾ ਕੁਝ ਮੈਂ ਨਹੀਂ ਸੁਨਣਾ। ਹਮੇਸ਼ਾਂ ਸਰੀਰ ਨੂੰ ਬਚਾ ਕੇ ਘੁੰਮਣਾ ਚਾਹੀਦਾ ਹੈ। ਅਸੀਂ ਕੁੜੀਆਂ ਕੀ ਦੁਕਾਨ ਦਾ ਮਾਲ ਹਾਂ?"

ਲੱਛਮੀ ਜ਼ਰਾ ਵੀ ਨਾ ਦੱਬਦਿਆਂ ਬੋਲੀ, "ਕੀ ਕਰੀਏ! ਕਦੀ ਕਦੀ ਕੁਝ ਵੀ ਸਮਝ ਨਹੀਂ ਆਉਂਦਾ। ਸਿੰਘ ਜੀ ਨੇ ਪਿਤਾ ਜੀ ਤੇ ਬੜੇ ਉਪਕਾਰ ਕੀਤੇ ਹਨ। ਨੌਕਰੀ ਦਿੱਤੀ ਹੈ।" ਉਸ ਤੋਂ ਬਾਦ ਉਬਾਸੀ ਲੈਂਦਿਆਂ ਬੋਲੀ, "ਮੈਨੂੰ ਕੁਝ ਕੰਮ ਚਾਹੀਦਾ ਹੈ ਮਨੂੰ। ਫੇਰ ਹੀ ਮਨ ਮੁਤਾਬਕ ਸੁਖ ਨਾਲ ਚਲ ਸਕਾਂਗੀ। ਬਸਤੀ ਵਿਚ ਰਹਿੰਦਿਆਂ ਤੰਗ ਆ ਜਾਂਦੀ ਹਾਂ। ਪਿਤਾ ਜੀ ਦੇ ਕੰਮ ਤੇ ਜਾਣ ਤੋਂ ਬਾਦ ਬਿਲਕੁਲ ਖਾਲੀ ਰਹਿੰਦੀ ਹਾਂ। ਉਧਰ ਹਰੀਜਨ ਲੋਕ ਹਮੇਸ਼ਾਂ ਹੀ ਲੜਦੇ ਝਗੜਦੇ ਰਹਿੰਦੇ ਹਨ। ਸ਼ਰਾਬ ਪੀ ਕੇ ਰੋਜ਼ ਗੜਬੜ ਕਰਦੇ ਹਨ। ਇਹ ਸਾਰਾ ਕੁਝ ਚੰਗਾ ਨਹੀਂ ਲੱਗਦਾ।"

ਮਨੂੰ ਨੇ ਕਿਹਾ, "ਫਿਰ ਵੀ ਆਪਣੇ ਆਪ ਨੂੰ ਬਚਾ ਕੇ ਰੱਖਣਾ ਚਾਹੀਦਾ ਹੈ। ਚੰਗਾ ਲੱਛਮੀ ਤੂੰ ਪੜ੍ਹੇਂਗੀ?"

ਲੱਛਮੀ ਨੇ ਹੱਸ ਕੇ ਜਵਾਬ ਦਿੱਤਾ, "ਹੁਣ ਏਸ ਉਮਰ ਵਿਚ ਕੀ ਪੜ੍ਹਾਂਗੀ। ਸੁਣਿਆ ਹੈ ਤੂੰ ਜਹਾਂਨਾਰਾ ਕੋਲ ਜਾ ਕੇ ਪੜ੍ਹਦੀ ਹੈਂ? ਕਿੰਨਾ ਪੜ੍ਹ ਚੁੱਕੀ ਹੈਂ?"

"ਪ੍ਰਾਇਮਰੀ ਸਕੂਲ ਦਾ ਪਾਠ ਸਿਖ ਰਹੀ ਹਾਂ। ਅਤੇ ਦੋ ਚਾਰ ਦਿਨਾਂ ਵਿਚ ਚਿੱਠੀ ਲਿਖਣ ਦੇ ਯੋਗ ਹੋ ਜਾਵਾਂਗੀ। ਅਖਬਾਰ ਵੀ ਪੜ੍ਹ ਸਕਾਂਗੀ।" ਮਨੂੰ ਨੇ ਕਿਹਾ, "ਤੂੰ ਵੀ ਪੜ੍ਹ ਲੈ। ਮੈਂ ਜਹਾਂਨਾਰਾ ਭੈਣ ਨਾਲ ਗੱਲ ਕਰਾਂਗੀ। ਆਵੇਂਗੀ?"

ਲੱਛਮੀ ਫੌਰਨ ਰਜ਼ਾਮੰਦ ਹੋ ਕੇ ਬੋਲੀ, "ਫਿਰ ਤਾਂ ਮੈਂ ਬਚ ਜਾਵਾਂਗੀ। ਤੁਹਾਡੇ ਲੋਕਾਂ ਨਾਲ ਕੁਝ ਗੱਲਾਂ ਸਿਖਾਂਗੀ। ਅਤੇ ਸਤਿਸੰਗ ਵੀ ਹੋਵੇਗਾ।"

"ਚੰਗਾ ਆਈਂ", ਕਹਿ ਕੇ ਮਨੂੰ ਚਲੀ ਗਈ। ਲੱਛਮੀ ਸਿੰਘ ਦੇ ਘਰ ਜਾਣ ਲਈ ਤਿਆਰ ਹੋ ਕੇ ਵੀ ਜਾ ਨਹੀਂ ਸਕੀ। ਉਸਦੀਆਂ ਅੱਖਾਂ ਸਾਹਵੇਂ ਇਕ ਨਵੀਂ ਦੁਨੀਆਂ ਦੀ ਤਸਵੀਰ ਉਭਰ ਆਈ। ਲਿਖਣਾ ਪੜ੍ਹਨਾ ਸਿਖਣਾ ਹੋਵੇਗਾ।

# 7

ਗੋਸਵਾਮੀ ਜੀ ਵੱਡੇ ਵਿਦਵਾਨ ਹਨ। ਕਾਂਗਰਸ ਦੇ ਕੰਮ ਵਿਚ ਦੋ ਤਿੰਨ ਵਾਰ ਜੇਲ੍ਹ ਕੱਟ ਆਏ ਹਨ। ਉਹ ਵੀ ਤੀਜੇ ਦਰਜੇ ਦੇ ਕੈਦੀ ਦੀ ਹੈਸੀਅਤ ਵਿਚ। ਬਲਾਈ ਚਾਂਦ ਵੀ ਹਿੰਮਤੀ ਯੋਧਾ ਹੈ, ਇਕ ਹਥਿਆਰ ਭੰਡਾਰ ਲੁੱਟਣ ਵਿਚ ਹਿੱਸਾ ਲੈਣ ਕਰਕੇ ਕਈ ਸਾਲ ਜੇਲ੍ਹ ਕੱਟ ਆਏ ਹਨ। ਅੱਜ ਇਨ੍ਹਾਂ ਲੋਕਾਂ ਦੇ ਸਵਾਗਤ ਲਈ ਚੈਟਰਜੀ, ਬਰੂਆ, ਮਾਲਾ ਸਿੰਘ ਪ੍ਰਧਾਨ ਆਦਿ ਸਟੇਸ਼ਨ ਤੇ ਆਏ ਹਨ। ਪਰ ਉਥੇ ਸਟੇਸ਼ਨ ਤੇ ਕੰਮ ਤੋਂ ਕੱਢੇ ਜਾਣ ਵਾਲੇ ਮਜ਼ਦੂਰ ਵੀ ਹਾਜ਼ਰ ਸਨ। ਉਹ ਲੋਕ ਦੁੱਖੀ ਮਨ ਨਾਲ ਪੱਛਮ ਜਾਣ ਵਾਲੀ ਗੱਡੀ ਦੀ ਉਡੀਕ ਕਰ ਰਹੇ ਸਨ। ਪੂਰਬ ਤੋਂ ਆਉਣ ਵਾਲੀ ਗੱਡੀ ਹਾਲੀਂ ਪਹੁੰਚੀ ਨਹੀਂ ਹੈ। ਉਹ ਆ ਜਾਵੇਗੀ ਤਾਂ ਹੀ ਇਹ ਗੱਡੀ ਜਾਵੇਗੀ। ਗਾਰਡ ਨੇ ਹਾਲੀਂ ਸੀਟੀ ਨਹੀਂ ਦਿੱਤੀ ਹੈ। ਦੂਰੋਂ ਆਉਣ ਵਾਲੀ ਗੱਡੀ ਦੀ ਸੀਟੀ ਸੁਣਾਈ ਦੇ ਰਹੀ ਹੈ।

ਚੈਟਰਜੀ ਦਾ ਮਨ ਸੱਟ ਨਾਲ ਛਲਕ ਆਇਆ। ਦਿਲ ਵਿਚ ਹਾਰ ਅਤੇ ਦੁੱਖ ਦਾ ਭਾਵ। ਇਕ ਹਜ਼ਾਰ ਮਜ਼ਦੂਰਾਂ ਨੂੰ ਨੌਕਰੀਓਂ ਕੱਢ ਦਿੱਤਾ ਗਿਆ ਤਾਂ ਵੀ ਕਿਸੇ ਨੇ ਕੋਈ ਆਵਾਜ਼ ਨਹੀਂ ਚੁੱਕੀ। ਕੰਪਨੀ ਦਾ ਏਨਾ ਪ੍ਰਤਾਪ। ਸਾਥੀਆਂ ਦੇ ਮਨ ਗੁੱਸੇ ਨਾਲ ਭਰੇ ਹੋਏ ਹਨ। ਸਾਰੇ ਸ਼ਹਿਰ ਵਿਚ ਸੁਰੱਖਿਆ ਦੀ ਘਾਟ, ਉਸ ਤੋਂ ਬਿਨਾਂ ਸਾਰਿਆਂ ਦੀ ਜ਼ਬਾਨ ਤੇ ਨਵੇਂ ਕਲ-ਪੁਰਜ਼ੇ ਅਤੇ ਯੰਤਰਾਂ ਆਦਿ ਦੀ ਚਰਚਾ। ਹਰ ਗੱਡੀ ਵਿਚੋਂ ਨੌਕਰੀ ਦੀ ਤਲਾਸ਼ ਵਿਚ ਲੋਕ ਉਤਰ ਰਹੇ ਹਨ। ਮਾਲਾ ਸਿੰਘ ਤੇ ਉਸ ਦੇ ਸਾਥੀਆਂ ਕੋਲ ਇਕ ਹਜ਼ਾਰ ਮਜ਼ਦੂਰਾਂ ਨਾਲ ਅੱਡੋ-ਅੱਡ ਗੱਲ ਕਰਨ ਦਾ ਸਮਾਂ ਵੀ ਨਹੀਂ ਸੀ। ਉਹ ਗੋਸਵਾਮੀ ਅਤੇ ਦੂਜੇ ਆਗੂਆਂ ਨਾਲ ਸਲਾਹ ਦੀ ਉਡੀਕ ਵਿਚ ਹੈ।

ਡਿੰਬੇਜਵਰ ਪਲੇਟਫਾਰਮ ਦੇ ਇਕ ਕਿਨਾਰੇ ਚੁੱਪਚਾਪ ਖਲੋ ਕੇ ਰੇਲ ਦੇ ਆਉਣ ਦੀ ਉਡੀਕ ਕਰ ਰਿਹਾ ਸੀ। ਉਸ ਨੇ ਮਜ਼ਦੂਰਾਂ ਵੱਲ ਇਕ ਵਾਰ ਵੀ ਨਿਗਾਹ ਚੁੱਕ ਕੇ ਨਹੀਂ ਵੇਖਿਆ। ਉਹ ਇਹ ਜਾਣਦਾ ਹੈ ਕਿ ਏਨੇ ਸਾਰੇ ਮਜ਼ਦੂਰਾਂ ਦੀ ਛਾਂਟੀ ਕਿਉਂ ਕੀਤੀ ਗਈ ਹੈ। ਇਸ ਦਾ ਕਾਰਨ ਹੈ ਯੂਨੀਅਨ ਬਨਾਉਣ ਦਾ ਡਰ। ਇਹ ਤਾਂ ਸਿਰਫ ਇਕ ਦਿਖਾਵਾ ਹੈ। ਅਸਲੀ ਕਾਰਣ ਹੈ 'ਰੈਸ਼ਨਲਾਈਜ਼ੇਸ਼ਨ' ਕੰਪਨੀ ਨੂੰ ਇਨਸਾਨਾਂ ਤੋਂ ਵੱਧ ਯੰਤਰਾਂ ਤੇ ਆਸਥਾ। ਨਵੇਂ ਡੀਜ਼ਾਈਨ ਦੇ ਡੇਰਿਕ, ਵੱਧ ਕੰਮ ਦੇ ਯੋਗ ਬਾਇਲਰ, ਉੱਨਤ ਡਿਸਟਿਲੇਟਰ ਅਤੇ ਕੂਲਰ ਦੇ ਆਰਡਰ ਹੁਣ ਤਕ ਦਿੱਤੇ ਜਾ ਚੁੱਕੇ ਹਨ। ਚਤਰ ਸਾਹਿਬ ਲੋਕ ਇਹ ਵੀ ਸਮਝ ਗਏ ਸਨ ਕਿ ਮਜ਼ਦੂਰਾਂ ਨੂੰ ਵੀ ਕੁਝ ਜ਼ਿਆਦਾ ਸਹੂਲਤਾਂ ਦੇਣੀਆਂ ਪੈਣਗੀਆਂ। ਅਹਿਮਦ ਸਾਹਿਬ ਤੋਂ ਉਹ ਕੰਪਨੀ ਵਲੋਂ ਘਰ ਬਨਾਉਣ ਦੀ ਯੋਜਨਾ ਸੰਬੰਧੀ ਵੀ ਸੁਣ ਚੁੱਕਿਆ ਹੈ। ਖੇਡ ਦ

ਮੈਦਾਨ, ਸਿਨਮਾ-ਹਾਲ, ਸਾਫ ਸੁਥਰਾ ਬਜ਼ਾਰ, ਹਸਪਤਾਲ ਦਾ ਵਿਸਥਾਰ, ਰਸਤੇ ਦਾ ਨਿਰਮਾਣ, ਧਰਮ ਮੰਦਰ ਆਦਿ ਲਈ ਜਗ੍ਹਾ ਅਤੇ ਸਕੂਲਾਂ ਲਈ ਵੱਖਰੀ ਜ਼ਮੀਨ ਦਾ ਬਜਟ ਕੰਪਨੀ ਨੇ ਬਣਾ ਰੱਖਿਆ ਹੈ। ਇਹ ਸਾਰੀਆਂ ਸਹੂਲਤਾ ਦੇ ਕੇ ਕੰਪਨੀ ਮਜ਼ਦੂਰਾਂ ਦੀ ਬੇਚੈਨੀ ਜੜ੍ਹੋਂ ਮਿਟਾ ਕੇ ਉਨ੍ਹਾਂ ਨੂੰ ਅੰਦੋਲਨਕਾਰੀਆਂ ਤੋਂ ਪਰ੍ਹੇ ਰੱਖੇਗੀ। ਇਹ ਸਾਰੇ ਕੌਸ਼ਲ ਕੰਪਨੀ ਜਾਣਦੀ ਹੈ। ਡਿੰਬੇਜਵਰ ਵੀ ਇਹ ਚੰਗੀ ਤਰ੍ਹਾਂ ਜਾਣਦਾ ਹੈ। ਇਸ ਲਈ ਉਸ ਨੇ ਗ਼ਮ, ਗੁੱਸੇ ਜਾਂ ਬਦਲੇ ਦੀ ਭਾਵਨਾ ਨਾਲ ਏਸ ਘਟਨਾ ਬਾਰੇ ਨਹੀਂ ਸੋਚਿਆ ਸੀ। ਉਸ ਦੀ ਧਾਰਣਾ ਸੀ ਮਜ਼ਦੂਰਾਂ ਦੀ ਛਾਂਟੀ ਉਦਯੋਗ ਧੰਦੇ ਦੀ ਸੁਭਾਵਕ ਘਟਨਾ ਹੈ। ਯੰਤਰ ਸਾਹਮਣੇ, ਧਨ-ਦੌਲਤ ਦੇ ਮੋਹ ਸਾਹਮਣੇ ਮਨੁੱਖ ਬਿਲਕੁਲ ਨਗੂਣਾ ਹੈ। ਇਕ ਟਰੇਨ ਵਿਚ ਜਾਣ ਵਾਲੇ ਜਾਣਗੇ ਅਤੇ ਦੂਜੀ ਟਰੇਨ ਤੋਂ ਆਉਣ ਵਾਲੇ ਆਣਗੇ। ਇਸ ਲਈ ਉਸ ਨੇ ਏਨ੍ਹਾ ਸਾਰੀਆਂ ਗੱਲਾਂ ਨੂੰ ਸੋਚਣ ਵਿਚ ਆਪਣਾ ਸਿਰ ਨਹੀਂ ਖਪਾਇਆ, ਸਿਰਫ ਘਰਵਾਲੀ ਦੇ ਆਉਣ ਦੀ ਉਡੀਕ ਕਰ ਰਿਹਾ ਸੀ।

ਜਦੋਂ ਰੇਲ ਆਈ ਤਾਂ ਬਹੁਤ ਸਾਰੇ ਯਾਤਰੂ ਉਤਰੇ, ਉਨ੍ਹਾਂ ਹਿਚ ਨੌਕਰੀ ਦੀ ਖੋਜ ਕਰਨ ਵਾਲੇ ਹੀ ਜ਼ਿਆਦਾ ਸਨ। ਡਿੰਬੇਜਵਰ ਇਕ ਸਿਰੇ ਤੋਂ ਪਤਨੀ ਨੂੰ ਵੇਖਦਾ ਆਇਆ। ਤੀਜੇ ਦਰਜੇ ਦੇ ਡੱਬੇ ਤੋਂ ਜਦੋਂ ਉਨ੍ਹਾਂ ਨੂੰ ਉਤਰਦਿਆਂ ਦੇਖਿਆ ਤਾਂ ਨੱਠ ਕੇ ਉਤਸਾਹ ਨਾਲ ਆਇਆ। ਹੁਣ ਉਸ ਨੇ ਦੋਵਾਂ ਮੁੰਡਿਆਂ ਵੱਲ ਵੇਖ ਕੇ ਪੁੱਛਿਆ, ''ਮਾਧੁਰੀ ਏਹ ਲੋਕ ਕਿਉਂ ਆਏ ਹਨ ?''

ਮਾਧੁਰੀ ਬੋਲੀ, ''ਸਾਡੇ ਕਾਕੋਸਾਨ ਦਾ ਹੀ ਰਹਿਣ ਵਾਲਾ ਹੈ। ਇਥੇ ਨੌਕਰੀ ਹੈ, ਪਤਾ ਲੱਗਣ ਤੇ ਮੇਰੇ ਨਾਲ ਚਲਿਆ ਆਇਆ। ਅਤੇ ਇਹ ਹੈ ਸਾਡੇ ਤਿਆਨ ਦੇ ਮਧੂਭਗਤ ਦਾ ਮੁੰਡਾ। ਬਰੂਆ ਨੇ ਦੱਸਿਆ ਸੀ ਕਿ ਨਾਮਘਰ ਵਿਚ ਕਿਸੇ ਦੀ ਲੋੜ ਹੈ ਇਸ ਲਈ ਇਸ ਨੂੰ ਲੈ ਆਈ ਹਾਂ।''

ਡਿੰਬੇਜਵਰ ਮਾਧੁਰੀ ਵੱਲ ਵੇਖ ਕੇ ਉਦਾਸ ਮਨ ਨਾਲ ਹੱਸ ਪਿਆ। ਉਸ ਦੇ ਮੂੰਹ ਵੱਲ ਵੇਖ ਕੇ ਪਤਨੀ ਵੀ ਸਮਝ ਗਈ ਕਿ ਇਸ ਵਿਸ਼ੇ ਵਿਚ ਡਿੰਬੇਜਵਰ ਨੂੰ ਕੋਈ ਦਿਲਚਸਪੀ ਨਹੀਂ ਹੈ। ਉਸ ਨੇ ਕਿਹਾ, ''ਪਰ ਇਹ ਲੋਕ ਤਾਂ ਤੁਹਾਡੇ ਤੇ ਹੀ ਨਿਰਭਰ ਹੋ ਕੇ ਆਏ ਹਨ।''

ਮਾਧੁਰੀ ਦੀ ਗੱਲ ਸੁਣ ਕੇ ਡਿੰਬੇਜਵਰ ਦਾ ਮਨ ਕੁਝ ਪੰਘਰਿਆ। ਬੋਲਿਆ, ''ਤੌਫੀਕ ਲਈ ਕੀ ਕੀਤਾ ਜਾ ਸਕਦਾ ਹੈ, ਕਹਿਣਾ ਮੁਸ਼ਕਲ ਹੈ। ਪਰ ਭਗਤ ਦੇ ਮੁੰਡੇ ਲਈ ਤਾਂ ਬਰੂਆ ਹੀ ਕੁਝ ਕਰ ਸਕਦੇ ਹਨ। ਚੰਗਾ ਤੌਫੀਕ ਤੁਸੀਂ ਲੋਕ ਇਥੇ ਕੁਝ ਚਿਰ ਰੁਕੋ ਮੈਂ ਮਾਧੁਰੀ ਨਾਲ ਕੁਝ ਗੱਲਾਂ ਕਰਨੀਆਂ ਹਨ।''

ਮਾਧੁਰੀ ਡਰ ਗਈ। ਉਹ ਡਿੰਬੇਜਵਰ ਤੇ ਜਹਾਂਨਾਰਾ ਦੇ ਪ੍ਰੇਮ ਸੰਬੰਧੀ ਸੁਣ ਚੁੱਕੀ ਸੀ। ਅੱਜ ਪਤੀ ਦੀ ਜ਼ਬਾਨ ਤੋਂ ਸੁਨਣ ਤੋਂ ਪਹਿਲਾਂ ਹੀ ਉਹ ਜ਼ੋਰ ਨਾਲ ਬੋਲ ਉਠੀ, ''ਇਹ ਲੋਕ ਕਿਥੇ ਜਾਣਗੇ ? ਘਰ ਲਿਜਾਣਾ ਪਵੇਗਾ ਉਥੇ ਚਲਦੇ ਹਾਂ।''

ਡਿੰਬੇਜਵਰ ਢਿੱਲੇ ਲਹਿਜੇ ਵਿਚ ਬੋਲਿਆ, ''ਮਾਧੁਰੀ ਘਰ ਜਾਣ ਨਾਲ ਤੇਰੇ ਮਨ ਦਾ ਕਸ਼ਟ ਵੱਧ ਜਾਵੇਗਾ।''

ਮਾਧੁਰੀ ਬੜੀ ਕਮਜ਼ੋਰ ਸਰੀਰ ਦੁਬਲੀ-ਪਤਲੀ ਗੋਰੀ ਔਰਤ। ਰੇਲ-ਯਾਤਰਾ ਕਾਰਣ ਮੈਲਾ ਮੂੰਹ; ਸਰੀਰ ਉਪਰ ਦਾ ਪਿਆ ਮੇਖਣਾ ਵੀ ਕੋਲੇ ਨਾਲ ਮੈਲਾ ਹੋ ਗਿਆ ਸੀ। ਉਹ ਡਿੰਬੇਜਵਰ ਦੀ ਗੱਲ ਸੁਣ ਕੇ ਬੁਝ ਗਈ। ਪਰ ਅਸਲੀ ਗੱਲ ਅਣਸੁਣੀ ਜਿਹੀ ਕਰਕੇ ਬੋਲੀ, "ਪਹਿਲਾਂ ਘਰ ਚਲੋ।"

ਏਨੇ ਵਿਚ ਹੀ ਡਿੰਬੇਜਵਰ ਨੇ ਵੇਖਿਆ ਗੋਸਵਾਮੀ, ਬਰੂਆ, ਮਾਲਾ ਸਿੰਘ ਪ੍ਰਧਾਨ, ਚੰਡੀ ਆਦਿ ਕਈ ਲੋਕ ਪਲੇਟਫਾਰਮ ਤੋਂ ਬਾਹਰ ਆ ਗਏ ਹਨ। ਉਸ ਦੇ ਪਿੱਛੇ ਚੈਟਰਜੀ ਅਤੇ ਇਕ ਅਣਪਛਾਤਾ ਬੰਗਾਲੀ ਭੱਦਰ ਆਦਮੀ ਵੀ ਹੈ। ਉਸੇ ਕੋਲੋਂ ਲੰਘਦਿਆਂ ਗੋਸਵਾਮੀ ਨੇ ਡਿੰਬੇਜਵਰ ਨੂੰ ਆਵਾਜ਼ ਦੇ ਕੇ ਬੁਲਾਇਆ ਅਤੇ ਕਿਹਾ, ਕਿ ਉਹ ਗੋਸਵਾਮੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਇਕ ਵਾਰ ਮਿਲੇ। ਖਾਸ ਜ਼ਰੂਰੀ ਗੱਲਾਂ ਕਰਨੀਆਂ ਹਨ। ਜੇ ਅੱਜ ਹੀ ਆ ਕੇ ਮਿਲੇ ਤਾਂ ਚੰਗਾ ਰਹੇਗਾ।

ਡਿੰਬੇਜਵਰ ਨੇ ਸੋਚਿਆ ਗੋਸਵਾਮੀ ਨਾਲ ਦਿਨੇ ਮਿਲਣਾ ਹੀ ਚੰਗਾ ਰਹੇਗਾ, ਰਾਤ ਨੂੰ ਉਸ ਨੂੰ ਕੁਝ ਹੋਰ ਕੰਮ ਹਨ। ਮਾਧੁਰੀ ਨੂੰ ਸਮਝਾਉਣ-ਬੁਝਾਉਣ ਵਿਚ ਵੀ ਕਾਫ਼ੀ ਸਮਾਂ ਲੱਗ ਜਾਵੇਗਾ। ਉਸ ਨੇ ਮਾਧੁਰੀ ਨੂੰ ਕਿਹਾ, "ਮਾਧੁਰੀ ਮੈਂ ਸੋਚਿਆ ਸੀ ਕਿ ਤੈਨੂੰ ਹੁਣੇ ਸਾਰੀਆਂ ਗੱਲਾਂ ਦੱਸ ਦਿਆਂਗਾ। ਪਰ ਤੂੰ ਘਰ ਜਾਣਾ ਚਾਹੁੰਦੀ ਹੈਂ ਤਾਂ ਚਲੀ ਜਾ। ਮੈਂ ਗੋਸਵਾਮੀ ਨੂੰ ਮਿਲ ਕੇ ਆਉਂਦਾ ਹਾਂ।" ਏਨਾ ਕਹਿ ਕੇ ਉਸ ਨੇ ਸਿਗਰਟ ਸੁਲਗਾਈ ਅਤੇ ਕਿਹਾ, "ਮਕਾਨ ਦੇ ਪਿਛਲੇ ਹਿੱਸੇ ਵਿਚ ਇਕ ਕੁੜੀ ਹੈ। ਤੂ ਇਕ ਕੰਮ ਕਰੀਂ। ਭਗਤ ਦੇ ਮੁੰਡੇ ਨੂੰ ਨਾਮਘਰ ਭੇਜ ਦੇਈਂ ਅਤੇ ਤੌਫੀਕ ਨੂੰ ਅਹਿਮਦ ਸਾਹਿਬ ਦੇ ਘਰ ਜਾਣ ਲਈ ਕਹੀਂ।"

ਮਾਧੁਰੀ ਅਹਿਮਦ ਸਾਹਿਬ ਦਾ ਨਾਂ ਸੁਣ ਕੇ ਚੌਂਕ ਪਈ। ਪਰ ਡਿੰਬੇਜਵਰ ਨੇ ਕੋਈ ਵੀ ਸਵਾਲ ਪੁੱਛਣ ਦਾ ਮੌਕਾ ਨਾ ਦਿੱਤਾ। ਉਹ ਗੋਸਵਾਮੀ ਦੇ ਉਦੇਸ਼ ਤੇ ਚਲ ਪਿਆ। ਮਾਧੁਰੀ ਬੁਝੀ ਜਿਹੀ ਡਿੰਬੇਜਵਰ ਵੱਲ ਵੇਖਦੀ ਹੀ ਰਹਿ ਗਈ। ਜਦ ਉਹ ਨਿਗਾਹਾਂ ਤੋਂ ਓਹਲੇ ਹੋ ਗਿਆ ਤਾਂ ਉਸ ਨੇ ਭਗਤ ਦੇ ਮੁੰਡੇ ਤੋਂ ਪੁੱਛਿਆ, "ਨੰਦ ਭਰਾ ਕਿਹੋ ਜਿਹਾ ਲੱਗਿਆ ?"

ਨੰਦ ਬੋਲਿਆ, "ਜਾਪਦੈ ਜੋ ਸੁਣਿਆ ਹੈ ਉਹੋ ਵਾਪਰੇਗਾ।"

ਮਾਧੁਰੀ ਕੋਈ ਜਵਾਬ ਨਾ ਦੇ ਸਕੀ। ਉਸ ਦਾ ਦਿਲ ਧੜਕਣ ਲੱਗਾ।

ਨੰਦ ਭਗਤ ਨੇ ਫੇਰ ਕਿਹਾ, "ਇਹ ਕੰਮ ਬਹੁਤ ਮ ੜਾ ਹੈ। ਪਰ ਉਹ ਹੈ ਕੌਣ ?"

ਮਾਧੁਰੀ ਦੱਸੇ ਕਿ ਨਾ ਸੋਚਦਿਆਂ ਬੋਲੀ, "ਜਹਾਂਨਾਰਾ।"

ਨੰਦ ਭਗਤ ਕੁਝ ਸੋਚਦਿਆਂ ਬੋਲਿਆ, "ਮੈਨੂੰ ਰੰਗ-ਢੰਗ ਕੁਝ ਚੰਗੇ ਨਹੀਂ ਜਾਪ ਰਹੇ। ਤੁਸੀਂ ਹਾਲਾਤ ਨੂੰ ਵੇਖ ਕੇ ਜਿਵੇਂ ਚਾਹੇ ਕਰੋ ਭੈਣ ਜੀ। ਟੁੱਟਿਆਂ ਬਾਂਸ ਜੁੜ ਨਹੀਂ ਸਕਦਾ। ਚਾਰ ਸਾਲ ਤੋਂ ਏਸ ਆਦਮੀ ਨੇ ਤੁਹਾਡੀ ਕੋਈ ਖੋਜ-ਖਬਰ ਨਹੀਂ ਲਈ। ਇਸ ਦਾ ਮਤਲਬ ਕੁਝ ਵੀ ਸਮਝ ਲਓ।"

ਮਾਧੁਰੀ ਨੇ ਇਕ ਠੰਡਾ ਹਉਕਾ ਲਿਆ ਹੈ। ਏਨੇ ਵਿਚ ਹੀ ਸਟੇਸ਼ਨ ਤੇ ਰੇਲ ਤੁਰ ਪਈ।

ਤੌਫੀਕ ਬੋਲਿਆ, "ਬਾਈਟੇਵ ਚਲੋ, ਭੁੱਖ ਲੱਗੀ ਹੈ।"

ਮਾਧੁਰੀ ਕੁਝ ਨਹੀਂ ਬੋਲੀ। ਜਿਵੇਂ ਉਹ ਨਾ ਰੁਕ ਸਕਦੀ ਹੋਵੇ ਨਾ ਤੁਰ ਸਕਦੀ। ਰੇਲ ਦੇ ਚੱਕੇ ਜਿਵੇਂ ਉਸ ਦੀ ਛਾਤੀ ਉਤੋਂ ਲੰਘਣ ਲੱਗੇ।

# 8

ਦੂਜੇ ਵਿਆਹ ਦੀ ਸਮੱਸਿਆ ਵਿਚ ਮਨ ਉਲਝਿਆ ਹੋਣ ਦੇ ਬਾਵਜੂਦ ਡਿੰਬੇਜਵਰ ਬਰੂਆ ਦੇ ਘਰ ਰਾਜਨੀਤਕ ਸਮੱਸਿਆਵਾਂ ਤੇ ਜਿਹੜੀ ਚਰਚਾ ਹੋ ਰਹੀ ਸੀ, ਉਸ ਵਿਚ ਹਿੱਸਾ ਲੈਣ ਗਿਆ। ਜਦ ਉਹ ਮੁੜ੍ਹਕੇ ਨਾਲ ਭਿੱਜਿਆ ਬਰੂਆ ਦੇ ਘਰ ਪਹੁੰਚਿਆ ਤਾਂ ਗੱਲਬਾਤ ਸ਼ੁਰੂ ਹੋ ਚੁੱਕੀ ਸੀ। ਗੋਸਵਾਮੀ ਦੇਸ਼-ਵਿਆਪੀ ਆਜ਼ਾਦੀ ਲਹਿਰ ਬਾਰੇ ਵਿਸਥਾਰ ਨਾਲ ਵਿਆਖਿਆ ਕਰ ਰਹੇ ਸਨ। ਮਜ਼ਦੂਰ ਜੇ ਕਿਰਸਾਣ ਦਾ ਸਾਥ ਦੇਵੇ ਤਾਂ ਸੁਤੰਤਰਤਾ ਸੰਗਰਾਮ ਵਿਸ਼ਾਲ ਸ਼ਕਤੀਸ਼ਾਲੀ ਬ੍ਰਹਮਪੁੱਤਰ ਵਾਂਗ ਤੇਜੱਸਵੀ ਅਤੇ ਨਾ ਕੁਚਲਿਆ ਜਾ ਸਕਣ ਵਾਲਾ ਹੋਵੇਗਾ। ਏਸ ਲਈ ਮਜ਼ਦੂਰਾਂ ਨੂੰ ਯੂਨੀਅਨ ਬਣਾ ਕੇ ਤਾਕਤ ਇਕੱਠੀ ਕਰਨ ਦੇ ਨਾਲ ਨਾਲ ਆਜਾਦੀ ਲਹਿਰ ਵਿਚ ਹਿੱਸਾ ਲੈਕੇ ਬਰਤਾਨੀਆ ਨੂੰ ਹਿੰਦੁਸਤਾਨ ਵਿਚੋਂ ਕੱਢਣ ਦਾ ਜਤਨ ਕਰਨਾ ਚਾਹੀਦਾ ਹੈ। ਕਾਂਗਰਸ ਪ੍ਰਧਾਨ ਜਵਾਹਰ ਲਾਲ ਨਹਿਰੂ ਦੇ ਅਸਾਮ ਦੇ ਦੌਰੇ ਤੇ ਆਉਣ ਦੀ ਚਰਚਾ ਹੈ ਅਤੇ ਇਸ ਦੌਰੇ ਸਮੇਂ ਉਹ ਜਨਤਾ ਨੂੰ ਕਾਂਗਰਸ ਨੂੰ ਵੋਟਾਂ ਦੇਣ ਲਈ ਕਹਿਣਗੇ। ਇਸ ਲਈ ਜਨਤਾ ਨੂੰ ਆਪਣੀ ਰੋਜ਼ਮੱਰਾ ਜ਼ਿੰਦਗੀ ਦੀਆਂ ਸਮੱਸਿਆਵਾਂ ਦਾ ਹੱਲ ਕਰਨ ਦੇ ਨਾਲ ਦੇਸ਼ ਦੀਆਂ ਮੁੱਖ ਸਮੱਸਿਆਵਾਂ ਨੂੰ ਭੁੱਲਣਾ ਠੀਕ ਨਹੀਂ ਹੋਵੇਗਾ।

ਅਜਿਹੀਆਂ ਮੀਟਿੰਗਾਂ ਵਿਚ ਆਮ ਤੌਰ ਤੇ ਜੋ ਹੁੰਦਾ ਹੈ, ਉਹੋ ਹੋਇਆ। ਮਾਣਯੋਗ ਆਗੂਆਂ ਦੀਆਂ ਗੱਲਾਂ ਦਾ ਮੋੜਵਾਂ ਉੱਤਰ ਦੇਣ ਲਈ ਕੋਈ ਸਾਮ੍ਹਣੇ ਨਹੀਂ ਆਇਆ। ਸਾਰਿਆਂ ਨੇ ਖਾਮੋਸ਼ੀ ਨਾਲ ਉਨ੍ਹਾਂ ਦੀਆਂ ਗੱਲਾਂ ਮੰਨ ਲਈਆਂ। ਸਿਰਫ ਚੁੱਪ ਤੋੜਨ ਲਈ ਬਲਾਈ ਚਾਂਦ ਮੁਕਰਜੀ ਨੇ ਭਾਸ਼ਣ ਦਿੰਦਿਆਂ ਕਿਹਾ, "ਉਹ ਗੋਸਵਾਮੀ ਜੀ ਦੀ ਗੱਲ ਦੇ ਹਰ ਅੱਖਰ ਦੀ ਹਮਾਇਤ ਕਰਦਾ ਹੈ ਫਿਰ ਵੀ ਮਜ਼ਦੂਰਾਂ ਨੂੰ ਇਹੋ ਕਹੇਗਾ ਕਿ ਯੂਨੀਅਨ ਬਨਾਉਣਾ ਹੀ ਉਨ੍ਹਾਂ ਦਾ ਮੁੱਢਲਾ ਫਰਜ਼ ਹੈ। ਇਸੇ ਯੂਨੀਅਨ ਰਾਹੀਂ ਹੀ ਮਜ਼ਦੂਰ ਜਮਾਤ ਦੀ ਸਿਆਸਤ, ਸਮਾਜ ਨੀਤੀ ਅਤੇ ਅਰਥ ਨੀਤੀ ਵਿਕਸਤ ਹੋਵੇਗੀ ਅਤੇ ਦੇਸ਼ ਵਿਚ ਸਮਾਜਵਾਦੀ ਤਾਕਤ ਦਾ ਵਿਕਾਸ ਹੋਵੇਗਾ।"

ਚੈਟਰਜੀ ਨੇ ਸਿਰ ਹਿਲਾ ਕੇ ਏਨ੍ਹਾਂ ਗੱਲਾਂ ਦੀ ਹਮਾਇਤ ਕਰਦਿਆਂ ਕਿਹਾ, "ਤੁਸੀਂ ਠੀਕ ਹੀ ਕਿਹਾ ਹੈ ਕਿ ਸਾਨੂੰ ਯੂਨੀਅਨ ਜਥੇਬੰਦ ਕਰਨੀ ਪਵੇਗੀ। ਇਸੇ ਨਾਲ ਸਾਨੂੰ ਆਜ਼ਾਦੀ ਮਿਲੇਗੀ।"

ਮਾਲਾ ਸਿੰਘ ਦੇ ਵੱਡੇ ਸਰੀਰ ਤੇ ਸਫੇਦ ਪੱਗ ਸਿਲਕ ਦੇ ਉਜਵੱਲ ਤੇ ਸਵੱਛ

ਝੰਡੇ ਵਾਂਗ ਜਗਮਗਾ ਰਹੀ ਸੀ । ਉਹ ਬੋਲਿਆ, ''ਸ਼ਹਿਰ ਵਿਚ ਯੂਨੀਅਨ ਬਨਾਉਣੀ ਏਨੀ ਅਸਾਨ ਨਹੀਂ ਹੋਵੇਗੀ ਚੈਟਰਜੀ ਬਾਬੂ । ਵੇਖ ਤਾਂ ਲਿਆ ਹਜ਼ਾਰ ਮਜ਼ਦੂਰਾਂ ਦੀ ਛਾਂਟੀ ਹੋ ਗਈ ਤੇ ਅਸੀਂ ਕੁਝ ਵੀ ਨਹੀਂ ਕਰ ਸਕੇ ।''

ਬਰੂਆ ਪ੍ਰਾਹੁਣਾਚਾਰੀ ਵਿਚ ਰੁੱਝਿਆ ਸੀ । ਅੰਦਰ ਜਾ ਕੇ ਚਾਹ-ਨਾਸ਼ਤਾ, ਪਾਨ-ਸੁਪਾਰੀ ਦੇਣ ਕਰਕੇ ਉਸ ਨੂੰ ਚਰਚਾ ਵਿਚ ਹਿੱਸਾ ਲੈਣ ਦਾ ਸਮਾਂ ਨਹੀਂ ਮਿਲਿਆ । ਗੋਸਵਾਮੀ ਸ਼ਾਮ ਦੀ ਰੋਟੀ ਉਥੇ ਹੀ ਖਾਣ ਵਾਲੇ ਸਨ । ਇਸ ਲਈ ਉਨ੍ਹਾਂ ਨੂੰ ਫ਼ੁਰਸਤ ਨਹੀਂ ਸੀ ।

ਪ੍ਰਧਾਨ ਸਰਲ ਸੁਭਾਅ ਦਾ ਬੰਦਾ ਸੀ । ਪਰ ਇਕ ਹਜ਼ਾਰ ਮਜ਼ਦੂਰਾਂ ਦੀ ਛਾਂਟੀ ਵੇਖ ਕੇ ਉਸ ਨੂੰ ਗੁੱਸੇ ਦੇ ਨਾਲ ਨਾਲ ਡਰ ਵੀ ਲੱਗਾ ਹੋਇਆ ਸੀ । ਉਸ ਨੇ ਕਿਹਾ, ''ਵੇਖੋ ਤਾਂ ਕੰਪਨੀ ਦੀ ਏਨੀ ਬੇਇਨਸਾਫੀ । ਬੇਘਰੇ ਲੋਕਾਂ ਨੂੰ ਮਕਾਨ ਵਾਸਤੇ ਇਕ ਦਿਨ ਦੀ ਹੜਤਾਲ ਕਰਨ ਕਰਕੇ ਹੀ ਨੌਕਰੀਓਂ ਕੱਢ ਦਿੱਤਾ । ਕੀ ਇਸ ਦਾ ਕੋਈ ਵਿਰੋਧ ਨਹੀਂ ਹੋਵੇਗਾ ? '

ਗੋਸਵਾਮੀ ਬੋਲਿਆ, ''ਕਿਉਂ ਨਹੀਂ ਹੋਵੇਗਾ ? ਪਰ ਧੀਰਜ ਤੋਂ ਕੰਮ ਲੈਣਾ ਪਵੇਗਾ । ਯੂਨੀਅਨ ਬਣ ਜਾਣ ਨਾਲ ਕਾਨੂੰਨ ਮੁਤਾਬਿਕ ਏਨ੍ਹਾਂ ਸਾਰੀਆਂ ਸਮੱਸਿਆਵਾਂ ਨੂੰ ਸੁਲਝਾਇਆ ਜਾ ਸਕਦਾ ਹੈ । ਮਜਦੂਰਾਂ ਦੇ ਹੱਕ ਲਈ ਕਾਨੂੰਨ ਸਾਹਿਬ ਨੇ ਖ਼ੁਦ ਬਣਾਏ ਹਨ ।''

ਬਲਾਈ ਚਾਂਦ ਨੇ ਬੇਸਬਰੀ ਨਾਲ ਕਿਹਾ, ''ਕੰਪਨੀ ਯੂਨੀਅਨ ਬਨਾਉਣੋਂ ਰੋਕ ਨਹੀਂ ਸਕਦੀ । ਇਕ ਲੀਫਲੈਟ ਛਪਵਾ ਕੇ ਸਾਰਿਆਂ ਨੂੰ ਇਹ ਗੱਲ ਸਮਝਾਉਣੀ ਪਵੇਗੀ ।''

''ਕਿਸ ਦੇ ਨਾਂ ਥੱਲੇ ਕੱਢਿਆ ਜਾਵੇ ?'' ਗੋਸਵਾਮੀ ਨੇ ਸਾਰਿਆਂ ਤੋਂ ਮੁਸ-ਕ੍ਰਾਉਂਦਿਆਂ ਪੁੱਛਿਆ ।

ਕਿਸੇ ਦੇ ਮੂੰਹੋਂ ਕੋਈ ਗੱਲ ਨਹੀਂ ਨਿਕਲੀ । ਨਾਂ ਦੇਣ ਲੱਗਿਆਂ ਸਾਰੇ ਭੈਭੀਤ । ਹੁਣ ਡਿੰਬੇਜਵਰ ਨੇ ਗਲਾ ਸਾਫ ਕਰਕੇ ਗੰਭੀਰਤਾ ਨਾਲ ਕਿਹਾ, ''ਮੈਂ ਆਪਣਾ ਨਾਂ ਦੇਵਾਂਗਾ । ਪਰ ਇਸ ਤੋਂ ਪਹਿਲਾਂ ਮੈਂ ਇਹ ਗੱਲ ਜਾਨਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਲੋਕ ਕੰਪਨੀ ਦੇ ਸਾਹਿਬਾਂ ਦੀ ਨਾੜੀ-ਨਛੱਤਰ ਜਾਣਦੇ ਹੋ ? ਅਸੀਂ ਆਪਣੀ ਅਨਾੜੀ ਅਕਲ ਨਾਲ ਇਕ ਗੱਲ ਸੋਚਦੇ ਹਾਂ ਉਹ ਦਸ ਸੋਚਦੇ ਹਨ । ਅਸੀਂ ਲੋਕ ਯੂਨੀਅਨ ਬਨਾਉਣ ਦੀ ਗੱਲ ਸੋਚ ਰਹੇ ਹਾਂ ਉਹ ਯੂਨੀਅਨ ਬਣੇਗੀ ਸਮਝ ਕੇ ਉਸ ਦਾ ਸਫਾਇਆ ਕਰਨ ਲਈ ਉਪਾਅ ਸੋਚ ਰਹੇ ਹਨ । ਜਿਸ ਤੇ ਉਨ੍ਹਾਂ ਨੂੰ ਸ਼ੱਕ ਹੋਵੇਗਾ ਉਸ ਨੂੰ ਕੱਢ ਦੇਣਗੇ । ਬਾਕੀਆਂ ਨੂੰ ਘਰ ਆਦਿ ਦੇ ਕੇ ਸੰਤੁਸ਼ਟ ਕਰ ਦੇਣਗੇ । ਨਵੀਆਂ ਮਸ਼ੀਨਾਂ ਲਿਆਉਣਗੇ, ਲੋਕਾਂ ਨੂੰ ਬਰਖਾਸਤ ਕਰਨਗੇ ।

ਮਾਲਾ ਸਿੰਘ ਨੇ ਡਿੰਬੇਜਵਰ ਵੱਲ ਦੇਖਦਿਆਂ ਹਮਾਇਤ ਵਿਚ ਸਿਰ ਹਿਲਾ ਦਿੱਤਾ । ਪ੍ਰਧਾਨ ਨੇ ਵੀ ਹਾਮੀ ਭਰਦਿਆਂ ਡਿੰਬੇਜਵਰ ਨੂੰ ਵੇਖਿਆ । ਸਿਰਫ਼ ਚੈਟਰਜੀ ਨੇ ਕਿਹਾ, ''ਵਿਰੋਧ ਕਿਹੋ ਜਿਹਾ ਹੋਵੇਗਾ ਬੱਸ ਇਹੋ ਗੱਲ ਸਮਝਣੀ ਹੈ । ਬਾਕੀ ਸਾਰੀਆਂ ਗੱਲਾਂ ਤਾਂ ਸਾਰੇ ਜਾਣਦੇ ਹੀ ਹਨ ।''

ਗੋਸਵਾਮੀ ਥੋੜ੍ਹੀ ਦੇਰ ਚੁੱਪ ਰਹਿ ਕੇ ਬੋਲੇ, "ਤੁਸੀਂ ਸਾਰਿਆਂ ਨੇ ਸੋਚੀਆਂ ਗੱਲਾਂ ਕਹੀਆਂ ਹਨ। ਮੈਂ ਸੋਚ ਰਿਹਾ ਹਾਂ ਮਜ਼ਦੂਰਾਂ ਨੂੰ ਹਾਲੀਂ ਆਪਣੇ ਨਾਂ ਥੱਲੇ ਲੀਫਲੈਟ ਨਹੀਂ ਕੱਢਣਾ ਚਾਹੀਦਾ। ਮੈਂ ਖ਼ੁਦ ਕੱਢਾਂਗਾ......ਠੀਕ ਹੈ ਨਾ ?"

"ਪੂਰੀ ਵਧੀਆ ਗੱਲ।" ਡਿੰਬੇਜਵਰ ਨੇ ਕਿਹਾ। ਉਸ ਤੋਂ ਮਗਰੋਂ ਬੋਲਿਆ, "ਟਾਊਲਰ ਸਾਹਿਬ ਸਾਧਾਰਣ ਆਦਮੀ ਨਹੀਂ ਹਨ। ਫਲੇਮਿੰਗ ਦੀ ਗੱਲ ਹੋਰ ਸੀ। ਉਹ ਮੈਨੇਜਿੰਗ ਡਾਇਰੈਕਟਰ ਦੇ ਜਵਾਈ ਸਨ। ਖੁਲ੍ਹੇ ਦਿਲ ਦੇ ਬੰਦੇ ਸਨ। ਪਰ ਇਹ ਤਾਂ ਬੜਾ ਹੀ ਰਾਖਸ਼ਸ਼ ਆਦਮੀ ਹੈ।"

ਮਾਲਾ ਸਿੰਘ ਬੋਲਿਆ, "ਉਨ੍ਹਾਂ ਦੇ ਆਪਣੇ ਵੀ ਕਈ ਆਦਮੀ ਹਨ। ਸਿੰਘ ਨੂੰ ਤਾਂ ਜਾਣਦੇ ਹੋ ਨਾ ?"

ਡਿੰਬੇਜਵਰ ਨੇ ਕਿਹਾ, "ਮੈਂ ਕਿਸ ਨੂੰ ਨਹੀਂ ਜਾਣਦਾ। ਕੁਝ ਵੀ ਕਰੋ, ਪਰ ਇਹ ਕਦੀ ਨਾ ਭੁੱਲੋ ਕਿ ਅਸਲੀ ਚੀਜ਼ ਹੈ ਇਨਸਾਨ। ਅਸਲੀ ਮਰਦ ਵਾਂਗ ਨਾ ਹੋਵੋ ਤਾਂ ਕੰਮ ਨਹੀਂ ਚਲ ਸਕਦਾ।"

ਲੀਫਲੈਟ ਲਿਖਣ ਦੀ ਗੱਲ ਪੱਕੀ ਹੋ ਗਈ ਅਤੇ ਨਾਲ ਹੀ ਕਾਂਗਰਸ ਪ੍ਰਤੀ ਹਮਦਰਦੀ ਵੀ ਜ਼ਾਹਰ ਕੀਤੀ ਗਈ। ਏਨੇ 'ਚ ਬਰੂਆ ਨੇ ਸਾਰਿਆਂ ਨੂੰ ਅੰਦਰਲੇ ਕਮਰੇ ਵਿਚ ਚਾਹ ਲਈ ਸੱਦਾ ਦਿੱਤਾ। ਜਦੋਂ ਸਾਰਿਆਂ ਨੇ ਖਾਣਾ ਸ਼ੁਰੂ ਕੀਤਾ ਤਾਂ ਬਰੂਆ ਨੇ ਪੁੱਛਿਆ, "ਹਜ਼ਾਰਿਕਾ ਸੁਣਿਆ ਹੈ ਤੁਸੀਂ ਮੁਸਲਮਾਨ ਬਣ ਰਹੇ ਹੋ ?" ਖਾਣ ਵੇਲੇ ਅਚਾਨਕ ਬਰੂਆ ਨੇ ਪ੍ਰਸੰਗ ਬਦਲ ਦਿੱਤਾ। ਡਿੰਬੇਜਵਰ ਸੰਬੰਧੀ ਹੁਣ ਤਕ ਸਾਰੇ ਜਾਣ ਗਏ ਸਨ। ਡਿੰਬੇਜਵਰ ਨੇ ਕੱਟੀਆਂ ਤਿੰਨ ਲੀਚੀਆਂ ਖਾਂਦਿਆਂ ਬੇਚੈਨੀ ਨਾਲ ਕਿਹਾ, "ਕੀ ਮੁਸਲਮਾਨ ਧਰਮ ਅਪਨਾਉਣ ਨਾਲ ਇਨਸਾਨ ਦੇ ਸਰੀਰ ਜਾਂ ਮਨ ਵਿਚ ਕੀ ਕੋਈ ਤਬਦੀਲੀ ਹੋ ਜ਼ਾਦੀ ਹੈ ?"

ਗੋਸਵਾਮੀ ਨੇ ਅਚੰਭਤ ਹੁੰਦਿਆਂ ਪੁੱਛਿਆ, "ਪਰ ਤੁਸੀਂ ਮੁਸਲਮਾਨ ਬਣੋਂਗੇ ਕਿਉਂ ?"

ਡਿੰਬੇਜਵਰ ਨੇ ਕਿਹਾ, "ਕਾਮਦੇਵ ਦੇ ਤੀਰ ਨਾਲ ਵਿੰਨ੍ਹਿਆ ਗਿਆ।" ਏਨਾ ਕਹਿ ਕੇ ਉਸ ਨੂੰ ਮੁੜ੍ਹਕਾ ਆ ਗਿਆ। ਸਾਰੇ ਹੱਸਣ ਲੱਗੇ। ਪਰ ਜਦ ਬਰੂਆ ਨੇ ਨਾਗਣੀ ਦਾ ਆਦਿ-ਅੰਤ ਸੁਣਾਇਆ ਤਾਂ ਸਾਰੇ ਗੰਭੀਰ ਹੋ ਗਏ। ਇਹ ਸਮੱਸਿਆ ਤਾ ਯੂਨੀਅਨ ਬਨਾਉਣ ਤੇ ਛਾਂਟੀ ਨਾਲੋਂ ਵੀ ਮੁਸ਼ਕਲ ਹੈ। ਗੋਸਵਾਮੀ ਨੇ ਚਾਹ ਪੀ ਕੇ ਹੱਸਦਿਆਂ ਕਿਹਾ, "ਵੇਖ ਰਿਹਾ ਹਾਂ ਤੁਸੀਂ ਹੀ ਅਸਲ ਬਾਗ਼ੀ ਹੋ। ਅਸੀਂ ਤਾਂ ਸਾਮਰਾਜਵਾਦ ਦਾ ਨਾਸ਼ ਚਾਹੁੰਦੇ ਹਾਂ ਪਰ ਤੁਸੀਂ ਤਾਂ ਸਾਰੇ ਸਮਾਜ ਦਾ ਸ੍ਰੋਤ ਪਲਟਣਾ ਚਾਹੁੰਦੇ ਹੋ......"

ਮਾਲਾ ਸਿੰਘ ਬੋਲਿਆ, "ਧਰਮ ਨੂੰ ਨਹੀਂ ਮੰਨਦੇ ਠੀਕ ਹੈ ਪਰ ਇਹ ਬਗਾਨਾ ਧਰਮ ਅਪਨਾਉਣਾ ਵੀ ਡਰਨ ਵਾਲੀ ਗੱਲ ਹੈ। ਤੁਸੀਂ ਕਿਉਂ ਮੁਸਲਮਾਨ ਬਣੋਗੇ ?" ਮਾਲਾ ਸਿੰਘ ਨੇ ਖਾਣਾ ਛੱਡ ਕੇ ਬੇਚੈਨੀ ਨਾਲ ਸਵਾਲ ਕੀਤਾ। ਉਨ੍ਹਾਂ ਲੋਕਾਂ ਨੂੰ ਦੁੱਖ ਪਹੁੰਚਿਆ ਸੀ। ਡਿੰਬੇਜਵਰ ਨੇ ਜਵਾਬ ਦਿੱਤਾ, "ਮੇਰੇ ਲਈ ਤਾਂ ਧਰਮ ਇਕ ਕੋਟ ਵਰਗਾ ਹੈ। ਕੋਟ ਬਦਲਣ ਨਾਲ ਕੀ ਆਦਮੀ ਬਦਲ ਜਾਂਦੈ ?"

ਮਾਲਾ ਸਿੰਘ ਕੁਝ ਕਹਿਣਾ ਚਾਹ ਰਿਹਾ ਸੀ ਏਨੇ ਵਿਚ ਹੀ ਨੰਦ ਭਗਤ ਅਤੇ ਮਾਧੁਰੀ ਦਾਖਲ ਹੋਏ। ਉਨ੍ਹਾਂ ਦੇ ਆਉਂਦਿਆਂ ਹੀ ਉਹ ਸੰਕਟ ਵਿਚ ਫਸ ਗਏ। ਖਾਸਕਰ ਡਿੰਬੇਜਵਰ ਨੂੰ ਵੇਖ ਕੇ। ਡਿੰਬੇਜਵਰ ਨੇ ਬੜੀ ਗੰਭੀਰਤਾ ਨਾਲ ਪੁੱਛਿਆ, "ਇਥੇ ਕਿਉਂ ਆਏ ਹੋ ?" ਉਸ ਦੀ ਆਵਾਜ਼ ਵਿਚ ਕੋਈ ਜਗਿਆਸਾ ਨਹੀਂ ਸੀ। ਏਸ ਦੌਰਾਨ ਜੋ ਵਾਪਰਿਆ ਹੋਵੇਗਾ, ਇਸ ਦਾ ਅੰਦਾਜ਼ਾ ਉਸ ਨੂੰ ਹੋ ਗਿਆ ਸੀ। ਮਾਧੁਰੀ ਨੇ ਡਿੰਬੇਜਵਰ ਵੱਲ ਮੂੰਹ ਕਰਕੇ ਵੇਖਿਆ ਵੀ ਨਹੀਂ। ਸਿੱਧੀ ਅੰਦਰ ਚਲੀ ਗਈ। ਬਰੂਆਨੀ ਨਾਲ ਉਸ ਦੀ ਪਹਿਲਾਂ ਤੋਂ ਜਾਣ-ਪਛਾਣ ਸੀ ਇਸ ਲਈ ਸੰਕੋਚ ਦੀ ਲੋੜ ਨਹੀਂ ਸੀ। ਡਿੰਬੇਜਵਰ ਨੇ ਫਿਰ ਪੁੱਛਿਆ, "ਕੀ ਹੋਇਆ ਭਗਤ ?"

ਨੰਦ ਬੋਲਿਆ, "ਹਰੀ ਹਰੀ ! ਬਾਈਦੇਵੀ ਉਥੇ ਕਿਵੇਂ ਰਹੇਗੀ। ਉਥੇ ਰਸੋਈ ਵਿਚ ਇਕ ਔਰਤ ਮੁਰਗਾ ਸਾਫ ਕਰ ਰਹੀ ਹੈ ਅਤੇ ਵਿਹੜੇ ਵਿਚ ਦੋ ਮੁਰਗੀਆਂ ਚੀਕ ਰਹੀਆਂ ਹਨ। ਤੁਸੀਂ ਹੀ ਦੱਸੋ—ਇਥੇ ਤਾਂ ਬੜੇ ਸੱਜਣ ਹਨ......ਕੀ ਅਜਿਹੇ ਨਾਮੀ-ਗਿਰਾਮੀ ਆਦਮੀ ਦਾ ਪਤਨ ਹੋਣਾ ਚਾਹੀਦਾ ਹੈ ?"

ਡਿੰਬੇਜਵਰ ਨੇ ਸਥਿਰ ਹੋ ਕੇ ਪੁੱਛਿਆ, "ਠਹਿਰ ਭਗਤ, ਤਾਂ ਕੀ ਤੇਰੀ ਭੈਣ ਨੇ ਮੈਨੂੰ ਛੱਡਣ ਦਾ ਪੱਕਾ ਇਰਾਦਾ ਧਾਰ ਲਿਐ ?"

ਨੰਦ ਭਗਤ ਨੇ ਜਵਾਬ ਦਿੱਤਾ, "ਸੁਣਿਆ ਹੈ ਤੁਸੀਂ ਮੁਸਲਮਾਨ ਬਣ ਰਹੇ ਹੋ ?"

"ਹਾਂ।" ਜਵਾਬ ਸੁਣ ਕੇ ਨੰਦ ਭਗਤ ਨੇ ਮੂੰਹ ਫੇਰ ਲਿਆ। ਡਿੰਬੇਜਵਰ ਵੱਲ ਅੱਖ ਚੁਕ ਕੇ ਵੇਖਿਆ ਵੀ ਨਹੀਂ। ਡਿੰਬੇਜਵਰ ਇਕ ਸਿਗਰਟ ਸੁਲਗਾ ਕੇ ਨੱਕ 'ਚੋਂ ਧੂੰਆਂ ਕੱਢਣ ਲੱਗਾ। ਥੋੜ੍ਹੀ ਦੇਰ ਲਈ ਸਾਰੇ ਚੁੱਪ। ਡਿੰਬੇਜਵਰ ਬੋਲਿਆ, "ਬਰੂਆ, ਭਗਤ ਨੂੰ ਨਾਮਘਰ ਵਿਚ ਰਾਤ ਰਹਿਣ ਲਈ ਥੋੜ੍ਹੀ ਜਗ੍ਹਾ ਦੇ ਦੇ। ਮੈਂ ਚਲਦਾ ਹਾਂ।" ਕਹਿੰਦਿਆਂ ਸਾਰ ਡਿੰਬੇਜਵਰ ਉਠਿਆ ਅਤੇ ਰਸੋਈ ਵੱਲ ਜਾ ਕੇ ਮਾਧੁਰੀ ਨੂੰ ਹਾਕ ਮਾਰੀ। ਪਰ ਮਾਧੁਰੀ ਨੇ ਕੋਈ ਜਵਾਬ ਨਹੀਂ ਦਿੱਤਾ। ਇਹ ਸਾਰਾ ਕਾਂਡ ਦੇਖ ਕੇ ਕਿਸੇ ਨੂੰ ਕੁਝ ਵੀ ਕਹਿਣ ਦੀ ਹਿੰਮਤ ਨਹੀਂ ਪਈ। ਸਾਰੇ ਇਕ ਦੂਸਰੇ ਦਾ ਮੂੰਹ ਤੱਕਦੇ ਰਹੇ। ਡਿੰਬੇਜਵਰ ਨੂੰ ਸਾਰੇ ਜਗਿਆਸਾ ਭਰੀਆਂ ਨਜ਼ਰਾਂ ਨਾਲ ਤੱਕਣ ਲੱਗੇ। ਕੁਝ ਦੇਰ ਲਈ ਯੂਨੀਅਨ ਦੇ ਕੰਮਕਾਰ ਦੀ ਗੱਲ ਵੀ ਦਬ ਗਈ। ਨੰਦ ਭਗਤ ਅਜਿਹਾ ਅਣਸੁਣਿਆ ਅਣਦੇਖਿਆ ਕਾਂਡ ਦੇਖ ਕੇ ਬੁੜਬੁੜਾਉਣ ਲੱਗਾ। ਬਰੂਆ, ਭਗਤ ਨੂੰ ਨਾਮਘਰ ਵਿਚ ਛੱਡ ਆਇਆ। ਬੜੀ ਦੇਰ ਤਕ ਕਿਸੇ ਦੇ ਮੂੰਹੋਂ ਕੋਈ ਬੋਲ ਨਹੀਂ ਫੁੱਟਿਆ। ਡਿੰਬੇਜਵਰ ਨੇ ਚੀਕ ਕੇ ਬਰੂਆਣੀ ਨੂੰ ਕਿਹਾ, "ਮਾਧੁਰੀ ਤੋਂ ਪੁੱਛੋ ਕਿ ਕੀ ਮੇਰੇ ਘਰ ਚਲੇਗੀ ?" ਅਤੇ ਕੀ ਮੇਰੀ ਕੋਈ ਲੋੜ ਹੈ ?"

ਬਰੂਆਨੀ ਨੇ ਕੋਈ ਜਵਾਬ ਨਹੀਂ ਦਿੱਤਾ। ਬਰੂਆ ਦੇ ਮੁੜਨ ਤੋਂ ਬਾਦ ਡਿੰਬੇਜਵਰ ਨੇ ਉਸ ਨੂੰ ਪੁਛਣ ਲਈ ਅੰਦਰ ਭੇਜਿਆ।

ਬਰੂਆ ਅੰਦਰ ਜਾ ਕੇ ਲੱਗਭਗ ਦਸ ਮਿੰਟਾਂ ਵਿਚ ਬਾਹਰ ਆ ਕੇ ਬੋਲਿਆ, "ਉਹ ਨਹੀਂ ਜਾਵੇਗੀ। ਇਕਦਮ ਨਹੀਂ ਜਾਵੇਗੀ।" ਬਰੂਆ ਵਧੇਰੇ ਕੁਝ ਨਹੀਂ ਕਹਿ ਸਕਿਆ ਅਤੇ ਉਸ ਦੀ ਲੋੜ ਵੀ ਨਹੀਂ ਸੀ। ਡਿੰਬੇਜਵਰ ਦੇ ਚਿਹਰੇ ਤੇ ਪੀੜ ਦਾ ਕੋਈ ਭਾਵ ਦਿਖਾਈ ਨਹੀਂ ਦਿੱਤਾ। ਉਹ ਤਾਂ ਜਿਵੇਂ ਪਹਿਲਾਂ ਹੀ ਇਸ ਵਖਰੇਵੇਂ

ਲਈ ਤਿਆਰ ਸੀ । "ਹਾਂ ਅਤੇ ਹੋਰ ਕਿਹਾ ਹੈ ਕਿ ਤੁਹਾਡਾ ਮੂੰਹ ਦੇਖਣਾ ਵੀ ਪਾਪ ਹੈ ।" ਝਿਜਕਦਿਆਂ ਬਰੂਆ ਨੇ ਕਿਹਾ ।

ਡਿੰਬੇਜਵਰ ਹੱਸਣ ਲੱਗਾ । ਅਚਾਨਕ ਪਿੰਜਰਾ ਤੋੜ ਕੇ ਨਿਕਲੀ ਚਿੜੀ ਵਾਂਗਰਾਂ ਸਮਾਜ ਦੇ ਸਾਰੇ ਨਿਯਮ ਭੰਗ ਕਰ ਕੇ ਹੱਥਲੀ ਸਿਗਰਟ ਜ਼ਮੀਨ ਤੇ ਸੁੱਟ ਕੇ ਬੋਲਿਆ, "ਪਾਪ ਕੀ ਹੈ ਅਤੇ ਪੁੰਨ ਕੀ ? ਹਿੰਦੂ ਕੀ ਅਤੇ ਮੁਸਲਮਾਨ ਕੀ ਮੈਂ ਕੁਝ ਨਹੀਂ ਸਮਝਦਾ । ਮਾਧੁਰੀ ਨਾਲ ਮੈਂ ਏਨੇ ਵਰ੍ਹੇ ਸਹਿਵਾਸ ਕੀਤਾ ਪਰ ਮਾਧੁਰੀ ਵਲੋਂ ਇਕੋ ਹੀ ਦੋਸ਼ । ਮੈਂ ਪਾਪ ਕਰਦਾ ਹਾਂ । ਉਸ ਦਾ ਕਹਿਣਾ ਹੈ ਕਿ ਸਾਡੇ ਬੱਚੇ ਨਾ ਹੋਣ ਦਾ ਕਾਰਣ ਵੀ ਪਾਪ ਹੈ । ਸਾਹਿਬ ਨਾਲ ਰਹਿ ਕੇ ਮੈਂ ਉਨ੍ਹਾਂ ਤੋਂ ਕੁਝ ਚੰਗੇ ਦਸਤੂਰ ਸਿੱਖੇ ਹਨ । ਜੋ ਕੰਮ ਮੈਂ ਏਸ ਜ਼ਿੰਦਗੀ ਵਿਚ ਕਰਕੇ ਸੁਖੀ ਹੋ ਸਕਦਾ ਹਾਂ ਉਹ ਸਾਰੇ ਕੰਮ ਅਗਲੀ ਜ਼ਿੰਦਗੀ ਲਈ ਰੱਖਣ ਦਾ ਕੋਈ ਮਾਇਨਾ ਨਹੀਂ । ਆਪਣੇ ਬੰਸ ਦੇ ਨਿਰਬੰਸ ਹੋਣ ਦੀ ਇੱਛਾ ਮੇਰੀ ਨਹੀਂ ਹੈ । ਕਰਾਂਗਾ ਵੀ ਕਿਉਂ ? ਮੈਂ ਜਾਣਦਾ ਹਾਂ ਮਾਧੁਰੀ ਬਾਂਝ ਹੈ । ਮਾਧੁਰੀ ਇਕਦਮ ਪੇਂਡੂ ਹੈ । ਅਜਿਹੀ ਅਸ਼ਾਂਤੀ ਵਿਚ ਸਹਿਵਾਸ ਕਰਨਾ ਵੀ ਪਾਪ ਹੈ । ਮੈਂ ਜਹਾਂਨਾਰਾ ਨੂੰ ਪਿਆਰ ਕਰਦਾ......ਇਹੋ ਸਭ ਤੋਂ ਵੱਡੀ ਗੱਲ ਹੈ । ਮੈਨੂੰ ਔਲਾਦ ਚਾਹੀਦੀ ਹੈ ਇਹ ਵੱਡੀ ਗੱਲ ਹੈ । ਮੁਸਲਮਾਨ ਬਨਣਾ ਕੋਈ ਐਸੀ-ਵੈਸੀ ਗੱਲ ਨਹੀਂ ਸਮਝੋ ? ਸਾਰੇ ਧਰਮ ਧੋਖਾ । ਆਪਣੀ ਜ਼ਿੰਦਗੀ ਨੂੰ ਸੁਖ ਭਰੀ ਬਨਾਉਣਾ ਮੇਰਾ ਪਹਿਲਾ ਫਰਜ਼ ਹੈ । ਮੈਂ ਇਸੇ ਲਈ ਡਾਈਵੋਰਸ ਚਾਹੁੰਦਾ ਸੀ । ਪਰ ਏਸ ਮੁਲਕ ਵਿਚ ਡਾਈਵੋਰਸ ਨਹੀਂ ਦਿੱਤਾ ਜਾ ਸਕਦਾ ਹੈ । ਕਹਿੰਦੇ ਨੇ ਵਿਆਹ ਪਵਿੱਤਰ ਹੈ, ਉਥੇ ਵੱਖ ਹੋਣ ਲਈ ਥਾਂ ਨਹੀਂ । ਮੈਂ ਜੋ ਹਾਂ ਸੋ ਹਾਂ । ਭਗਤ ਦਾ ਕਹਿਣਾ ਹੈ ਕਿ ਇਕ ਔਰਤ ਮੇਰੇ ਘਰ ਵਿਚ ਖਾਣਾ ਪਕਾ ਰਹੀ ਹੈ, ਪਰ ਉਹ ਤਾਂ ਜ਼ੈਬੁਨਿੱਸਾ ਦੀ ਦਰਦ ਭਰੀ ਕਹਾਣੀ ਨਹੀਂ ਜਾਣਦਾ । ਉਹ ਬਦਮਾਸ਼ ਸਾਹਿਬ ਦੇ ਸ਼ਿਕੰਜੇ ਦੋਂ ਨਿਜਾਤ ਹਾਸਲ ਕਰਨ ਲਈ ਮੇਰੇ ਘਰ ਠਹਿਰੀ ਹੈ । ਦੋ ਦਿਨ ਰਹਿ ਕੇ ਨਰਸ ਦੀ ਟਰੇਨਿੰਗ ਲੈਣ ਲਈ ਚਲੀ ਜਾਵੇਗੀ । ਉਹ ਆਪਣੀ ਖੁਸ਼ੀ ਨਾਲ ਖਾਣਾ ਪਕਾ ਰਹੀ ਹੈ ਮੇਰੀ ਬੇਨਤੀ ਤੇ ਨਹੀਂ । ਮੈਂ ਕੋਈ ਪਾਪ ਨਹੀਂ ਕੀਤਾ । ਜੋ ਕੁਝ ਕੀਤਾ ਹੈ, ਉਹੋ ਸੱਚਾਈ ਦਾ ਰਾਹ ਹੈ......ਵਿਗਿਆਨ ਦਾ ਰਾਹ । ਮੈਂ ਸੁਧਾਰਕ ਨਹੀਂ ਹਾਂ । ਅਤੇ ਨਾ ਹੀ ਤੁਹਾਡੇ ਲੋਕਾਂ ਵਾਂਗ ਬਾਗ਼ੀ ਹੀ ਹਾਂ । ਮੈਂ ਸ਼ੁੱਧ ਰਾਹ ਤੇ ਚਲਣਾ ਚਾਹੁੰਦਾ ਹਾਂ ।"

ਇਹ ਸਾਰੀਆਂ ਗੱਲਾਂ ਇਕੋ ਸਾਹੇ ਮੁਕਾ ਕੇ ਡਿੰਬੇਜਵਰ ਬਰੂਆ ਨੂੰ ਕਹਿਣ ਲੱਗਾ, "ਤੁਸੀਂ ਮਾਧੁਰੀ ਨੂੰ ਕਹਿ ਦੇਣਾ ਕਿ ਉਸ ਦਾ ਖਰਚਾ ਜਿਵੇਂ ਹੁਣ ਤਕ ਮਿਲ ਰਿਹਾ ਸੀ ਅੱਗੋਂ ਵੀ ਉਸੇ ਤਰ੍ਹਾਂ ਮਿਲਦਾ ਰਵ੍ਹੇਗਾ ।" ਡਿੰਬੇਜਵਰ ਦੀ ਆਵਾਜ਼ ਗਿੱਲੀ ਅਤੇ ਬੋਝਲ ਹੈ । ਉਸ ਤੋਂ ਬਿਨਾਂ ਬਾਕੀ ਸਾਰੇ ਲੋਕ ਚੁੱਪ ਹਾਲਤ ਵਿਚ ਸਨ । ਡਿੰਬੇਜਵਰ ਦੀਆਂ ਗੱਲਾਂ ਸਹਿਜਿਆਂ ਹੀ ਬਰੂਆ ਦੇ ਘਰ ਅੰਦਰ ਪਹੁੰਚ ਰਹੀਆਂ ਸਨ । ਅੰਦਰੋਂ ਰੋਣ ਦੀ ਅਸਪੱਸ਼ਟ ਆਵਾਜ਼ ਸੁਣਾਈ ਦੇ ਰਹੀ ਸੀ । ਸਾਰੇ ਸਮਝ ਰਹੇ ਸਨ ਕਿ ਇਹ ਕਿਸ ਦੀ ਆਵਾਜ਼ ਹੈ । ਪਰ ਡਿੰਬੇਜਵਰ ਦੇ ਅੰਤਰ ਤੇ ਇਹ ਰੋਣਾ ਕੋਈ ਅਸਰ ਨਹੀਂ ਛੱਡ ਸਕਿਆ । ਉਹ ਹੌਲੀ ਜਿਹੀ ਉਠ ਕੇ ਬਿਨਾਂ ਵਿਦਾ ਲਏ ਚਲਿਆ ਗਿਆ । ਖਾਣ

ਮੇਜ਼ ਤੇ ਬੈਠੇ ਸਾਰੇ ਲੋਕਾਂ ਨੂੰ ਇਹ ਸਭ ਨਾਟਕ ਵਰਗਾ ਜਾਪਿਆ । ਗੋਸਵਾਮੀ ਨੇ ਕਿਹਾ, ਪਰ ਇਹ ਆਦਮੀ ਸੱਚਾ ਹੈ......"

ਗੋਸਵਾਮੀ ਗੱਲ ਖਤਮ ਨਹੀਂ ਕਰ ਸਕਿਆ । ਉਹ ਸ਼ਾਇਦ ਕਹਿਣਾ ਚਾਹ ਰਿਹਾ ਸੀ ਕਿ ਡਿੰਬੇਜਵਰ 'ਨਿਰਮੋਹਾ' 'ਸਮੇਂ ਤੋਂ ਅੱਗੇ' ਜਾਂ 'ਪਾਗਲ' ਹੈ । ਇਕ ਵੀ ਵਿਸ਼ੇਸ਼ਣ ਉਸ ਤੇ ਲਾਗੂ ਨਹੀਂ ਹੁੰਦਾ । ਧਰਤੀ ਤੇ ਸਮਾਜ-ਸੰਸਕਾਰ ਇਉਂ ਨਹੀਂ ਬਦਲਦੇ ? ਜੋ ਪਹਿਲਾਂ ਨਵਾਂ ਕੰਮ ਕਰਦੇ ਹਨ ਉਨ੍ਹਾਂ ਨੂੰ ਹਮੇਸ਼ਾਂ ਹੀ ਪਾਗਲ ਕਿਹਾ ਜਾਂਦਾ ਹੈ । ਗੋਸਵਾਮੀ ਨੇ ਮਨ ਹੀ ਮਨ ਸੋਚਿਆ । ਪਰ ਖੁਲ੍ਹ ਕੇ ਕੁਝ ਨਹੀਂ ਕਹਿਣਾ ਚਾਹਿਆ ।

ਬਲਾਈ ਚਾਂਦ ਬੋਲਿਆ, "ਏਸ ਦੇਸ਼ ਵਿਚ ਅਜਿਹੇ ਲੋਕ ਵੀ ਹੈਨ, ਇਹ ਬੜੇ ਉਤਸ਼ਾਹ ਦੀ ਗੱਲ ਹੈ ।" ਬਹੁਤੇ ਮਾਧੁਰੀ ਨਾਲ ਹਮਦਰਦੀ ਰੱਖਦੇ ਹੋਏ ਵੀ ਉਸ ਵਲੋਂ ਕੋਈ ਨਹੀਂ ਬੋਲਿਆ । ਮਰਦ ਸਮਾਜ ਵਿਚ ਹਮੇਸ਼ਾਂ ਔਰਤ ਨੂੰ ਇਸੇ ਤਰ੍ਹਾਂ ਅੱਖੋਂ ਪਰੋਖਿਆ ਕੀਤਾ ਜਾਂਦਾ ਰਿਹਾ ਹੈ । ਕੁਝ ਦੇਰ ਬਾਦ ਖ਼ੁਦ ਮਾਧੁਰੀ ਨੇ ਆ ਕੇ ਸਾਰਿਆਂ ਨੂੰ ਬੇਨਤੀ ਕੀਤੀ ਕਿ ਝਗੜਾ ਖਤਮ ਕਰਵਾ ਕੇ ਦੋਵਾਂ ਵਿਚ ਮੇਲ ਕਰਵਾਉਣ । ਫੇਰ ਵੀ ਕਿਸੇ ਨੇ ਖਾਸ ਉਤਸ਼ਾਹ ਨਹੀਂ ਦਿਖਾਇਆ । ਮਜਬੂਰ ਹੋ ਕੇ ਉਸ ਨੇ ਉਸੇ ਰਾਤ ਤਿਆਨ ਮੁੜ ਜਾਣ ਦਾ ਫੈਸਲਾ ਕਰ ਲਿਆ । ਨਾਲ ਨੰਦ ਅਤੇ ਤੌਫੀਕ ਦੋਵੇਂ ਜਾ ਰਹੇ ਸਨ । ਜਿਸ ਸ਼ਹਿਰ ਵਿਚ ਉਨ੍ਹਾਂ ਦੀ ਭੈਣ ਦਾ ਅਪਮਾਨ ਹੋਵੇ ਉਸੇ ਸ਼ਹਿਰ ਵਿਚ ਉਨ੍ਹਾਂ ਦੀ ਕੋਈ ਉੱਨਤੀ ਹੋਵੇਗੀ, ਉਨ੍ਹਾਂ ਦਾ ਮਨ ਇਸ ਗੱਲ ਨੂੰ ਮੰਨਣਾ ਨਹੀਂ ਚਾਹੁੰਦਾ ਸੀ ।

## 9

ਈਦ-ਉਲ-ਜੁਹਾ ਦੇ ਦਿਨ ਭਾਰੀ ਵਰਖਾ ਹੋ ਰਹੀ ਸੀ । ਫਿਰ ਵੀ ਮੁਸਲਮਾਨ ਆਪਣੇ ਪਵਿੱਤਰ ਬਕਰੀਦ ਤਿਉਹਾਰ ਮਨਾਉਣ ਤੋਂ ਪਿੱਛੇ ਨਹੀਂ ਹਟੇ । ਉਸ ਤੋਂ ਦੂਜੇ ਦਿਨ ਹੀ ਸੀ--ਫਾਗ--ਸ੍ਰੀ ਕ੍ਰਿਸ਼ਨ ਦੀ ਝੀਲ ਯਾਤਰਾ । ਡਿੰਬੇਜਵਰ ਧਰਮ ਬਦਲਣ ਲਈ ਮਸਜਿਦ ਜਾ ਕੇ ਕੰਮ ਖਤਮ ਕਰਕੇ ਘਰ ਮੁੜ ਆਇਆ ਸੀ । ਲੋਕਾਂ ਦੇ ਕਹਿਣ ਦੇ ਬਾਵਜੂਦ ਉਹ ਈਦਗਾਹ ਨਾ ਜਾ ਕੇ ਸਿੱਧਾ ਘਰ ਮੁੜ ਆਇਆ ਸੀ । ਉਸ ਦਾ ਨਵਾਂ ਨਾਂ ਸੀ ਗਿਆਸੁਦੀਨ । ਘਰ ਮੁੜ ਕੇ ਉਹ ਬਿਸਤਰੇ ਤੇ ਪਿਆ ਹੀ ਸੀ ਕਿ ਅਹਿਮਦ ਸਾਹਿਬ ਦੇ ਘਰੋਂ ਖਬਰ ਆਈ ਕਿ ਇਸਮਾਈਲ ਵਾਲੇ ਕਸਬੇ ਵਿਚ ਹੰਗਾਮਾ ਹੋਇਆ ਹੈ । ਗਿਆਸੁਦੀਨ ਨੇ ਖਬਰ ਲਿਆਉਣ ਵਾਲੀ ਕੁੜੀ ਵੱਲ ਵੇਖ ਕੇ ਪੁੱਛਿਆ, "ਕਿਉਂ ਮਨੂੰ ਕੀ ਹੋਇਆ ?'

"ਕੀ ਹੋਇਆ ਹੈ ਇਹ ਤਾਂ ਪਤਾ ਨਹੀਂ ਉਥੇ ਬਹੁਤ ਸਾਰੇ ਨੇਪਾਲੀ ਇਕੱਠੇ ਹੋ

ਗਏ ਹਨ। ਇਸਮਾਈਲ ਗਲ ਫਾੜ ਕੇ ਚੀਕ ਰਿਹਾ ਹੈ। ਬਾਬੂ ਮੈਨੂੰ ਕੱਲੀ ਨੂੰ ਘਰ ਜਾਂਦੀ ਨੂੰ ਡਰ ਲੱਗ ਰਿਹਾ ਹੈ। ਸ਼ੇਖਰ ਨੂੰ ਕੱਲ੍ਹ ਬੜੀਆਂ ਉਲਟੀਆਂ ਹੋਈਆਂ ਸੀ...... ਮੈਂ ਅਹਿਮਦ ਸਾਹਿਬ ਦੇ ਘਰ ਪੜ੍ਹਨ ਗਈ ਸੀ। ਹੁਣ ਵਾਪਸ ਕਿਵੇਂ ਜਾਵਾਂ ?"

ਗਿਆਸੁਦੀਨ ਬਿਸਤਰੇ ਤੋਂ ਉਠ ਪਿਆ। ਕਮਰੇ ਦੀ ਖਿੜਕੀ ਖੋਲ੍ਹ ਕੇ ਉਸ ਨੇ ਧਿਆਨ ਨਾਲ ਉਥੇ ਇਕੱਠੀ ਹੋਈ ਭੀੜ ਨੂੰ ਵੇਖਿਆ ਤੇ ਉਸ ਦੇ ਹਾਵ-ਭਾਵ ਨੂੰ ਨੋਟ ਕੀਤਾ। ਉਸ ਨੂੰ ਫੌਰਨ ਪਤਾ ਲੱਗ ਗਿਆ ਕਿ ਉਥੇ ਕੀ ਗੜਬੜ ਹੋਈ ਹੈ। ਉਸ ਨੇ ਮਨੂੰ ਨੂੰ ਕਿਹਾ, "ਸ਼ੇਖਰ ਨੂੰ ਉਲਟੀਆਂ ਹੋ ਰਹੀਆਂ ਹਨ ਤਾਂ ਡਾਕਟਰ ਨੂੰ ਖਬਰ ਕਿਉਂ ਨਹੀਂ ਕੀਤੀ ?"

"ਪਿਤਾ ਜੀ ਨੇ ਕਿਹਾ ਕਾਲੀ ਮਾਈ ਅਸੰਤੁਸ਼ਟ ਹੋਈ ਹੈ ਪੂਜਾ ਕਰਨ ਨਾਲ ਠੀਕ ਹੋ ਜਾਣਗੇ। ਪੂਜਾ ਲਈ ਭੋਗ ਵੀ ਚੜ੍ਹਾਇਆ ਹੈ। ਸੋਨਾ ਨੂੰ ਵੀ ਸਵੇਰ ਤੋਂ......"

ਗਿਆਸੁਦੀਨ ਬਿਸਤਰੇ ਤੋਂ ਉਠ ਕੇ ਬੋਲਿਆ, "ਬੜਾ ਚੰਗਾ ਕਰ ਰਹੇ ਓ...... ਉਹ ਦੋਵੇਂ ਬਚਣਗੇ ਜਾਂ ਨਹੀਂ ਇਸ ਵਿਚ ਸ਼ੱਕ ਹੈ......ਫੌਰਨ ਹਸਪਤਾਲ ਲਿਜਾਣਾ ਚਾਹੀਦਾ ਹੈ। ਦੁਰਗਾ ਹੈ ਜਾਂ ਨਹੀਂ ?"

"ਦੁਰਗਾ ਅੱਜਕਲ੍ਹ ਬੈਰਕ ਵਿਚ ਹੀ ਰਹਿੰਦਾ ਹੈ। ਘਰ ਆਉਂਦਾ ਹੀ ਨਹੀਂ। ਜ਼ਿਆਦਾਤਰ ਪ੍ਰਧਾਨ ਦੇ ਘਰ ਜਾਂਦਾ ਹੈ।

ਮਨੂੰ ਏਨੇ ਸੰਕਟ ਵਿਚ ਵੀ ਇਹ ਗੱਲ ਕਹਿੰਦਿਆਂ ਸ਼ਰਮ ਨਾਲ ਮੂੰਹ ਲੁਕੋ ਕੇ ਹੱਸ ਪਈ।

ਗਿਆਸੁਦੀਨ ਨੇ ਦੁਰਗਾ ਦਾ ਤ੍ਰਿਸਕਾਰ ਕੀਤਾ। "ਗੈਰ-ਜ਼ਿੰਮੇਵਾਰ ਨੌਜਵਾਨ ਪਿਆਰ ਵਿਚ ਫਸ ਕੇ ਆਪਣਾ ਫਰਜ਼ ਭੁੱਲ ਗਿਆ ਹੈ।

ਹੌਲੀ ਹੌਲੀ ਚੀਖ-ਚਿਹਾੜੇ ਦੀਆਂ ਆਵਾਜ਼ਾਂ ਕੰਨਾਂ ਨੂੰ ਚੁਭਣ ਲੱਗੀਆਂ। ਕੁਝ ਦੇਰ ਵਿਚ ਹੀ ਗਿਆਸੁਦੀਨ ਨੇ ਜੈਬੁਨਿੱਸਾ ਨੂੰ ਭੱਜਦਿਆਂ ਆਉਂਦੇ ਵੇਖਿਆ। ਉਹ ਸਿੱਧੀ ਚੰਡੀ ਦੇ ਘਰੋਂ ਆ ਰਹੀ ਸੀ। ਉਸ ਨੇ ਹੌਂਕਦਿਆਂ ਕਿਹਾ, "ਮਨੂੰ ਕੀ ਕਰ ਰਹੀ ਏਂ ! ਸ਼ੇਖਰ ਨਹੀਂ ਬਚਿਆ। ਸੋਨਾ ਵੀ ਬੜਾ ਛਟਪਟਾ ਰਿਹਾ ਏ। ਮੈਂ ਹਸਪਤਾਲ ਲਿਜਾਣਾ ਚਾਹੁੰਦੀ ਸੀ ਪਰ ਮਾਮਾ ਨੇ ਨਹੀਂ ਲਿਜਾਣ ਦਿੱਤਾ। ਵਿਚਾਰੀ ਮੀਨੂੰਬਾਈ ਦੇ ਲਾਡਲੇ ਸੋਨਾ ਦੀ ਦੇਖਭਾਲ ਕੌਣ ਕਰੇਗਾ ? ਉਹ ਵੀ ਮੀਨੂੰਬਾਈ ਕੋਲ ਚਲਿਆ ਜਾਵੇਗਾ। ਕੋਈ ਨਹੀਂ ਰੋਕ ਸਕਦਾ।"

ਇਹ ਗੱਲ ਸੁਣ ਕੇ ਮਨੂੰ ਅਚਾਨਕ ਫੁੱਟ ਪਈ। ਦੋਵੇਂ ਅੱਖਾਂ ਢੱਕ ਕੇ ਸਿਸਕਣ ਲੱਗੀਆਂ। ਸ਼ੇਖਰ ਇਸ ਤਰ੍ਹਾਂ ਮਰ ਜਾਵੇਗਾ ਉਸ ਨੇ ਇਸ ਦੀ ਕਲਪਨਾ ਵੀ ਨਹੀਂ ਸੀ ਕੀਤੀ। ਸੋਨਾ ਨੂੰ ਵੀ ਕੀ ਪਤੈ ਕੀ ਵਾਪਰੇ ! ਉਸ ਦੀ ਛਾਤੀ ਧੜਕਣ ਲੱਗੀ। ਉਹ ਜੇ ਅਜਿਹਾ ਸਮਝਦੀ ਤਾਂ ਕਦੀ ਵੀ ਘਰੋਂ ਨਾ ਨਿਕਲਦੀ। ਕਦੀ ਨਹੀਂ। ਉਹ ਬੋਲੀ ਗਿਆਸੁਦੀਨ ਸਾਹਿਬ ਚਲੋ ਮੈਨੂੰ ਘਰ ਛੱਡ ਆਓ। ਮੈਨੂੰ ਛੱਡ ਆਓ। ਮੈਂ ਹੁਣ ਨਹੀਂ ਰੁਕ ਸਕਦੀ।" ਕਹਿੰਦੇ ਕਹਿੰਦੇ ਉਹ ਹੌਂਕਣ ਲੱਗੀ। ਗਿਆਸੁਦੀਨ ਨੇ ਇਕ ਵੇਰਾਂ ਮਨੂੰ ਵੱਲ ਵੇਖਿਆ : ਫਿਰ ਜਗਿਆਸਾ ਨਾਲ ਪੁੱਛਿਆ, "ਜੈਬੁਨਿੱਸਾ ਮਾਰ-ਕੁਟਾਈ ਕਿਨ੍ਹਾਂ ਵਿਚਕਾਰ ਹੋ ਰਹੀ ਹੈ ?"

ਜੈਬੁਨਿੱਸਾ ਬੋਲੀ, "ਮੈਂ ਠੀਕ ਤਰ੍ਹਾਂ ਨਹੀਂ ਦੱਸ ਸਕਦੀ। ਪਰ ਸੁਣਿਆ ਹੈ ਇਸਮਾਈਲ ਨੇ ਗਲਤ ਢੰਗ ਨਾਲ ਕੁਰਬਾਨੀ ਦਿੱਤੀ ਹੈ......"

ਗਿਆਸੁਦੀਨ ਦੀਆਂ ਅੱਖਾਂ ਬਲ ਉਠੀਆਂ। ਸਮਝ ਗਿਆ। "ਪੁਲਸ ਆ ਗਈ ਹੈ ਜਾਂ ਨਹੀਂ ?"

"ਉਥੇ ਪੁਲਸ ਤਾਂ ਨਹੀਂ ਹੈ!" ਜੈਬੁਨਿੱਸਾ ਨੇ ਸਹਿਮੀਆਂ ਸਹਿਮੀਆਂ ਨਜ਼ਰਾਂ ਨਾਲ ਗਿਆਸੁਦੀਨ ਵੱਲ ਵੇਖਿਆ।

ਗਿਆਸੁਦੀਨ ਨੇ ਅਲਮਾਰੀ ਖੋਲ੍ਹ ਕੇ ਇਕ ਛੋਟਾ ਜਿਹਾ ਪਿਸਤੌਲ ਕੱਢਿਆ। ਉਸ ਨੂੰ ਪਾਕੇਟ ਵਿਚ ਰੱਖ ਕੇ ਬਾਹਰ ਜਾਣ ਲਈ ਤਿਆਰ ਹੋ ਗਿਆ। ਜੈਬੁਨਿੱਸਾ ਨੂੰ ਕਿਹਾ, "ਤੂੰ ਘਰ ਠਹਿਰ ਮੈਂ ਮਨੂੰ ਨੂੰ ਛੱਡ ਕੇ ਆਉਂਦਾ ਹਾਂ।"

ਜੈਬੁਨਿੱਸਾ ਉਥੇ ਹੀ ਖਲੋ ਗਈ; ਫੇਰ ਛੇਤੀ ਨਾਲ ਬੋਲੀ, "ਮੈਂ ਅੱਜ ਡਿਬਰੂਗੜ੍ਹ ਜਾਣਾ ਹੈ। ਮੈਂ ਰੁਕ ਨਹੀਂ ਸਕਾਂਗੀ।" ਗਿਆਸੁਦੀਨ ਨੇ ਜੈਬੁਨਿੱਸਾ ਦਾ ਸਿਰ ਤੋਂ ਪੈਰਾਂ ਤੀਕ ਨਿਰੀਖਣ ਕਰਦਿਆਂ ਕਿਹਾ, "ਤਾਂ ਜਾ ਮੈਂ ਘਰ ਬੰਦ ਕਰਕੇ ਜਾਵਾਂਗਾ।" ਜੈਬੁਨਿੱਸਾ ਜਾਣ ਲਈ ਤਿਆਰ ਹੋ ਗਈ। ਗਿਆਸੁਦੀਨ ਨੇ ਅੰਦਰੋਂ ਜਿੰਦਰਾ ਲਿਆ ਕੇ ਦਰਵਾਜ਼ੇ ਨੂੰ ਲਾ ਦਿੱਤਾ। ਮਨੂੰ ਨੂੰ ਕਿਹਾ, "ਚਲ।" ਮਨੂੰ ਦੇ ਹੰਝੂ ਵਗ ਰਹੇ ਸਨ। ਪਰ ਰੋਣ-ਧੋਣ ਅਤੇ ਤਸੱਲੀ ਦੇਣ ਦਾ ਸਮਾਂ ਨਹੀਂ ਸੀ। ਮਾਰਨ-ਕੁੱਟਣ ਦੀਆਂ ਆਵਾਜ਼ਾਂ ਜ਼ੋਰ ਨਾਲ ਆ ਰਹੀਆਂ ਸਨ। ਗਿਆਸੁਦੀਨ ਨੇ ਜੈਬੁਨਿੱਸਾ ਨੂੰ ਕਿਹਾ, "ਜੇਬੂ ਤੂੰ ਕੱਲੀ ਨਾ ਜਾ। ਮੇਰੇ ਮਨ ਵਿਚ ਤੌਖਲਾ ਪੈਦਾ ਹੋ ਰਿਹਾ ਹੈ। ਮੇਰੇ ਨਾਲ ਹੀ ਚਲ। ਮੈਂ ਛੱਡ ਆਵਾਂਗਾ। ਅਜਿਹਾ ਜਾਪ ਰਿਹੈ ਜਿਵੇਂ ਕੋਈ ਮਾੜੀ ਘਟਨਾ ਵਾਪਰ ਰਹੀ ਹੈ।"

ਜੈਬੁਨਿੱਸਾ ਬੋਲੀ, "ਮੇਰਾ ਫਿਕਰ ਨਾ ਕਰੋ। ਹਸਪਤਾਲ ਜਾਣ ਲਈ ਇਕ ਛੋਟਾ ਰਾਹ ਹੈ, ਮੈਂ ਉਸੇ ਰਾਹ ਚਲੀ ਜਾਵਾਂਗੀ। ਪਰ ਇਸਮਾਈਲ ਨੇ ਬਹੁਤ ਮਾੜਾ ਕੰਮ ਕੀਤਾ ਹੈ। ਮੈਨੂੰ ਉਸੇ ਦੀ ਚਿੰਤਾ ਲੱਗੀ ਹੈ।" ਉਸ ਤੋਂ ਬਾਦ ਦੁਖੀ ਹੋ ਕੇ ਬੋਲੀ, "ਉਸ ਨੂੰ ਕੁਝ ਹੋ ਗਿਆ ਤਾਂ ਸਰਵਨਾਸ਼।" ਉਸਦੀਆਂ ਅੱਖਾਂ ਭਰ ਆਈਆਂ। ਇਸਮਾਈਲ ਉਸ ਦਾ ਸਭ ਕੁਝ। ਇਹ ਗੱਲ ਉਹ ਖੁਲ੍ਹ ਕੇ ਨਹੀਂ ਕਹਿ ਸਕੀ। ਗਿਆਸੁਦੀਨ ਵੀ ਕੁਝ ਨਹੀਂ ਬੋਲਿਆ। ਉਹ ਮਨੂੰ ਨੂੰ ਨਾਲ ਲੈ ਕੇ ਚੰਡੀ ਦੇ ਘਰ ਪਹੁੰਚਿਆ। ਉਥੇ ਪਹੁੰਚ ਕੇ ਵੇਖਿਆ, ਵਿਹੜੇ ਵਿਚ ਦੋ ਲਾਸ਼ਾਂ ਲਈ ਚੰਡੀ ਬੇਸਹਾਰਾ ਰੋ ਰਿਹਾ ਹੈ।

ਹੁਣ ਚੰਡੀ ਦੇ ਨਾਲ ਮਨੂੰ ਦਾ ਰੋਣ ਵੀ ਰਲ ਗਿਆ। ਮਨੂੰ ਸ਼ੇਖਰ ਦੀ ਲਾਸ਼ ਨਾਲ ਲਿਪਟ ਗਈ। ਗਿਆਸੁਦੀਨ ਦੇ ਤਾਂ ਜਿਵੇਂ ਦੋ ਕਿਸ਼ਤੀਆਂ 'ਚ ਪੈਰ। ਏਧਰ ਰੋਣਾ ਉਧਰ ਮਾਰ-ਕੁਟਾਈ। ਮਨੂੰ ਨੂੰ ਉਥੇ ਛੱਡ ਕੇ ਜਾਣਾ ਚਾਹੁੰਦਿਆਂ ਵੀ ਚੰਡੀ ਦੀ ਹਾਲਤ ਵੇਖ ਕੇ ਜਾ ਨਹੀਂ ਸਕਿਆ। ਮਨ ਹੀ ਮਨ ਉਹ ਚੰਡੀ ਨੂੰ ਮਾਫ ਨਹੀਂ ਕਰ ਸਕਿਆ। ਹੈਜਾ ਰੋਗ ਦੇ ਇਲਾਜ ਲਈ ਉਸ ਨੂੰ ਫੌਰਨ ਡਾਕਟਰ ਦੀ ਮਦਦ ਲੈਣੀ ਚਾਹੀਦੀ ਸੀ। ਕਈ ਦਿਨਾਂ ਤੋਂ ਡਾਕਟਰ ਆਪ ਹੀ ਬਸਤੀ ਬਸਤੀ ਘੁੰਮ ਰਹੇ ਹਨ। ਪਰ ਬਦ-ਕਿਸਮਤੀ ਨੂੰ ਚੰਡੀ ਦੇ ਘਰ ਨਹੀਂ ਪਹੁੰਚੇ। ਗਿਆਸੁਦੀਨ ਨੇ ਪੁੱਛਿਆ, "ਕਿਸੇ ਨੂੰ

ਖਬਰ ਕੀਤੀ ਹੈ ? ਰਾਮੂ ਨੂੰ......!"

ਰਾਮੂ ਨੇ ਅੱਜਕਲ੍ਹ ਆਉਣਾ-ਜਾਣਾ ਬੰਦ ਕਰ ਦਿੱਤਾ ਹੈ ਬਾਬੂ !" ਮਨੂੰ ਨੇ ਉਸ ਨਾਲ ਵਿਆਹ ਕਰਨ ਤੋਂ ਨਾਂਹ ਕਰ ਦਿੱਤੀ ਹੈ ਇਸ ਲਈ ਬੋਧਨ ਦੇ ਘਰ ਜਾਂਦਾ ਹੈ। ਦੁਰਗਾ ਨੂੰ ਖਬਰ ਭੇਜ ਦਿੱਤੀ ਹੈ। ਰੰਡੀ ਦਾ ਰੋਣ ਬੰਦ ਹੋ ਗਿਆ ਹੈ। ਪਰ ਮਨੂੰ ਰੋ ਰਹੀ ਸੀ। ਉਧਰ ਇਸਮਾਈਲ ਦੀ ਬੈਰਕ ਤੋਂ ਮਾਰ-ਕੁੱਟ ਦੀਆਂ ਆਵਾਜ਼ਾਂ ਆ ਰਹੀਆਂ ਹਨ। ਗਿਆਸੁਦੀਨ ਉਥੇ ਜਾਣ ਲਈ ਬੇਚੈਨ ਹੈ। ਪਰ ਚੰਡੀ ਨੂੰ ਛੱਡ ਕੇ ਜਾਣ ਨੂੰ ਮਨ ਨਹੀਂ ਕੀਤਾ। ਗਿਆਸੁਦੀਨ ਗੁੱਸੇ 'ਚ ਬੋਲਿਆ, "ਲੱਗਦਾ ਹੈ ਦੁਰਗਾ ਨੇ ਨੌਕਰੀ ਕਰਕੇ ਛੱਡ ਦਿੱਤਾ। ਕੀ ਹਾਲੀਂ ਵੀ ਉਸ ਦੇ ਆਉਣ ਦਾ ਸਮਾਂ ਨਹੀਂ ਹੋਇਆ ? ਨਮਕ ਹਰਾਮ ?"

ਚੰਡੀ ਨੇ ਨਿਰਲਿਪਤ ਭਾਵ ਨਾਲ ਕਿਹਾ, "ਆਉਣ ਦਾ ਮਨ ਹੋਵੇਗਾ ਤਾਂ ਆਵੇਗਾ ਵਰਨਾ ਨਹੀਂ।" ਪਿਓ ਦੇ ਮੂੰਹੋਂ ਅਜਿਹੀ ਗੱਲ ਸੁਣ ਕੇ ਗਿਆਸੁਦੀਨ ਚੌਂਕ ਪਿਆ। ਚੰਡੀ ਦੀ ਦਿਹ ਵਿਚ ਜਿਵੇਂ ਸਾਹ-ਸੱਤ ਹੀ ਨਹੀਂ ਰਿਹਾ। ਉਸ ਦੀ ਹਿੰਮਤ ਟੁੱਟ ਚੁੱਕੀ ਹੈ। ਸਿਰ ਤੇ ਜੋ ਥੋੜ੍ਹੇ ਜਿਹੇ ਵਾਲ ਬਚੇ ਹਨ, ਉਹ ਵੀ ਸਾਰੇ ਸਫੇਦ ਹੋ ਚੁੱਕੇ ਹਨ। ਸਰੀਰ ਤੇ ਇਕ ਸ਼ਰਟ ਅਤੇ ਲੱਕ ਤੇ ਇਕ ਧੋਤੀ। ਰੰਗ ਕਾਲਾ ਹੋਣ ਤੇ ਵੀ ਚੰਡੀ ਦਾ ਚਿਹਰਾ ਪਹਿਲਾਂ ਕਦੀ ਇੰਨਾ ਫਿੱਕਾ ਤੇ ਉਤਰਿਆ ਨਹੀਂ ਸੀ। ਪਤਨੀ ਦੀ ਮੌਤ ਦੇ ਦਿਨ ਤੋਂ ਹੀ ਉਸ ਨੂੰ ਦੁਨੀਆਂ ਪ੍ਰਤੀ ਨਿਰਾਦਰ ਹੋ ਗਿਆ ਹੈ; ਦੁਨੀਆਂ ਬੜੀ ਸਖਤ ਜਾਪਣ ਲੱਗੀ ਹੈ। ਮੁੰਡਾ ਅਤੇ ਕੁੜੀ ਦੋਵੇਂ ਹੀ ਆਪਣੀ ਮਨ-ਆਈ ਕਰਦੇ ਹਨ। ਇਕ ਨੇ ਪ੍ਰਧਾਨ ਦੀ ਕੁੜੀ ਨਾਲ ਪ੍ਰੇਮ-ਲੀਲ੍ਹਾ ਸ਼ੁਰੂ ਕਰ ਦਿੱਤੀ ਹੈ, ਅਤੇ ਦੂਜੀ ਨੇ ਰਾਮੂ ਨਾਲ ਵਿਆਹ ਨਾ ਕਰਕੇ ਕੰਵਾਰੀ ਰਹਿ ਕੇ ਪੜ੍ਹਨਾ-ਲਿਖਣਾ ਸ਼ੁਰੂ ਕਰ ਦਿੱਤਾ ਹੈ। ਸ਼ੇਖਰ ਅਤੇ ਸੋਨਾ ਤਾਂ ਮਰ ਹੀ ਗਏ। ਹੈਜੇ ਦਾ ਪਤਾ ਲੱਗਦਿਆਂ ਹੀ ਕਾਲੀ ਮਾਈ ਦੀ ਪੂਜਾ ਦਾ ਸੰਕਲਪ ਕੀਤਾ। ਪਰ ਕਾਲੀ ਮਾਈ ਨੇ ਤਾਂ ਅੱਖ ਖੋਲ੍ਹ ਕੇ ਵੀ ਨਹੀਂ ਵੇਖਿਆ। ਇਹ ਸਾਰਾ ਕੁਝ ਦੇਖ ਕੇ ਉਸ ਦਾ ਮਨ ਮਰ ਗਿਆ ਹੈ।

ਗਿਆਸੁਦੀਨ ਨੇ ਚਾਰੇ ਪਾਸੇ ਦੇਖਿਆ ਪਰ ਕੋਈ ਵਿਖਾਈ ਨਹੀਂ ਦਿੱਤਾ। ਸਿਰਫ ਨੇੜਲੇ ਮੈਦਾਨ ਵਿਚ ਦਰਖਤ ਹੇਠਾਂ ਲੂਲੇ ਭਿਖਾਰੀ ਤੇ ਹੀ ਨਿਗਾਹ ਪਈ। ਚੰਡੀ ਉਸ ਦਾ ਮਨੋਭਾਵ ਸਮਝਦਿਆਂ ਬੋਲਿਆ, "ਤੁਸੀਂ ਕੋਈ ਫਿਕਰ ਨਾ ਕਰੋ ਤੁਸੀਂ ਜਾਓ। ਜਿਨ੍ਹਾਂ ਨੂੰ ਮੈਂ ਆਪਣੇ ਹੱਥੀਂ ਪਾਲਿਆ ਸੀ, ਉਨ੍ਹਾਂ ਨੂੰ ਅੱਜ ਆਪਣੇ ਹੱਥੀਂ ਫੂਕ ਵੀ ਦਿਆਂਗਾ। ਦੁਨੀਆਂ ਵਸਾਉਣੀ ਮੁਸ਼ਕਲ ਹੈ, ਪਰ ਤੋੜਨੀ ਤਾਂ ਅਸਾਨ ਹੈ। ਆਪੇ ਹੀ ਤਾਂ ਤੋੜੀ ਹੈ। ਇਲਾਜ ਵੀ ਨਹੀਂ ਹੋਇਆ।"

ਚੀਕ-ਚਿਹਾੜਾ ਵਧਦਾ ਗਿਆ। ਏਨੇ ਵਿਚ ਹੀ ਚੰਡੀ ਦੇ ਘਰ ਸਾਹਮਣੇ ਇਕ ਐਂਬੂਲੈਂਸ ਵੈਨ ਆ ਕੇ ਰੁਕੀ। ਦੁਰਗਾ ਉਸ ਵਿਚੋਂ ਉਤਰਿਆ। ਕੋਟ-ਪੈਂਟ ਪਹਿਨ ਕੇ ਦੁਰਗਾ ਇਕਦਮ ਬਾਬੂ ਬਣ ਕੇ ਆਇਆ ਹੈ। ਪਰ ਮਨ ਇਕਦਮ ਦੁੱਖੀ। ਉਤਰਨ ਮਗਰੋਂ ਉਸ ਨੇ ਐਂਬੂਲੈਂਸ ਵਿਦਾ ਕਰ ਦਿੱਤੀ। ਐਂਬੂਲੈਂਸ ਫੌਰਨ ਘਟਨਾ ਵਾਲੀ ਥਾਂ ਵੱਲ ਵੱਧ ਗਈ। ਅੱਗੇ ਵੱਧ ਕੇ ਸ਼ੇਖਰ ਅਤੇ ਸੋਨਾ ਦੀਆਂ ਲਾਸ਼ਾਂ ਵੇਖ ਕੇ ਉਸ ਦੇ ਦਿਲ ਤੇ ਜਿਵੇਂ ਹਥੌੜੇ ਦੀ ਸੱਟ ਪਈ। ਫਿਰ ਵੀ ਉਸ ਨੇ ਧੀਰਜ ਰੱਖਿਆ, ਦੁੱਖ ਦਾ

ਸਾਹ ਲੈਂਦਿਆਂ ਗਿਆਸੁਦੀਨ ਵੱਲ ਵੇਖ ਕੇ ਬੋਲਿਆ, "ਦੇਖੋ ਬਾਬੂ ਜੀ, ਕੀ ਇਹ ਲੋਕ ਮੈਨੂੰ ਖਬਰ ਛੇਤੀ ਨਹੀਂ ਸਨ ਕਰ ਸਕਦੇ ?"

ਚੰਡੀ ਫੇਰ ਨਿਰਲਿਪਤ ਹੋ ਕੇ ਬੋਲਿਆ, "ਕਿਸ ਹਿੰਮਤ ਨਾਲ ਤੈਨੂੰ ਖਬਰ ਕਰਦਾ, ਨੌਕਰੀ ਮਿਲਣ ਤੋਂ ਬਾਦ ਘਰ ਤਾਂ ਤੂੰ ਛੱਡ ਹੀ ਦਿੱਤਾ ।"

ਗਿਆਸੁਦੀਨ ਹੋਰ ਕੁਝ ਨਹੀਂ ਬੋਲਿਆ । ਮਾਰ-ਕੁੱਟ ਦੇ ਸ਼ਬਦ ਹਾਲੀਂ ਵੀ ਉਸ ਦੇ ਕੰਨਾਂ ਵਿਚ ਪੈ ਰਹੇ ਹਨ । ਉਹ ਉਥੇ ਪਹੁੰਚਣ ਲਈ ਬੇਚੈਨ ਸੀ । ਚੰਡੀ ਨੇ ਉਸ ਦੀ ਹਾਲਤ ਵੇਖ ਕੇ ਕਿਹਾ, "ਤੁਸੀਂ ਜਾਓ ਬਾਬੂ ਜੀ ! ਹੋ ਸਕੇ ਤਾਂ ਉਥੇ ਕੁਝ ਕਰੋ, ਬਹੁਤਾ ਫਿਕਰ ਇਸਮਾਈਲ ਦਾ ਹੈ । ਕਿਸ ਨੂੰ ਪਤਾ ਹੈ ਕਿਸ ਨਾਲ ਕੀ ਵਾਪਰਿਆ ਹੈ ?"

ਦੁਰਗਾ ਬੋਲਿਆ, "ਇਸਮਾਈਲ ਦਾ ਸਿਰ ਪਾਟ ਗਿਆ ਹੈ । ਇਸ ਸਮੇਂ ਹਸਪਤਾਲ ਵਿਚ ਹੈ ।"

"ਕੀ ਹੋਰ ਕਿਸੇ ਨੂੰ ਵੀ ਸੱਟ ਲੱਗੀ ਹੈ ?" ਗਿਆਸੁਦੀਨ ਨੇ ਜਗਿਆਸਾ ਨਾਲ ਪੁੱਛਿਆ ।

"ਬੋਧਨ ਨੂੰ ਵੇਖਿਆ ਸੀ । ਪ੍ਰਧਾਨ ਨੂੰ ਵੀ ਹਲਕੀ ਸੱਟ ਲੱਗੀ ਹੈ । ਮਲ੍ਹਮ-ਪੱਟੀ ਕਰਕੇ ਮੋੜ ਦਿੱਤਾ ਹੈ । ਬੋਧਨ ਦੇ ਇਕ ਹੱਥ ਵਿਚ ਸੱਟ ਲੱਗੀ ਹੈ ।" ਦੁਰਗਾ ਨੇ ਘਟਨਾ ਦਾ ਮੁੱਖ ਬਿਓਰਾ ਦਿੱਤਾ । "ਬੜੀ ਹੀ ਘ੍ਰਿਣਤ ਘਟਨਾ । ਭਰਾ ਭਰਾ ਵਿਚਕਾਰ ਫ਼ਜ਼ੂਲ ਦਾ ਝਗੜਾ ।"

"ਪ੍ਰਧਾਨ ਬਾਬੂ ਵਿਚ-ਵਿਚਾਅ ਕਰਾਉਣ ਆਏ ਪਰ ਮਾਰ ਖਾ ਗਏ । ਅਹਿਮਦ ਸਾਹਿਬ ਵੀ ਉਥੇ ਸਨ । ਬਰੂਆ ਨੂੰ ਵੀ ਵੇਖਿਆ ਸੀ । ਮਾਲਾ ਸਿੰਘ ਨੂੰ ਖਲੋਤਾ ਵੇਖ ਕੇ ਆਇਆ ਹਾਂ । ਰਾਮਕ੍ਰਿਸ਼ਨ ਮਿਸ਼ਨ ਦੇ ਠਾਕੁਰ ਵੀ ਉਥੇ ਹਨ । ਗੋਸਵਾਮੀ ਅਤੇ ਉਨ੍ਹਾਂ ਦੇ ਸਾਥੀ ਵੀ......।" ਦੁਰਗਾ ਨੇ ਬੜੀ ਪੀੜ ਨਾਲ ਦੱਸਿਆ । ਗਿਆਸੁਦੀਨ ਦਾ ਮਨ ਕੁਝ ਸ਼ਾਂਤ ਹੋਇਆ । ਬਹੁਤ ਸਾਰੇ ਲੋਕ ਉਥੇ ਜੁੜੇ ਹਨ । ਹੁਣ ਫਸਾਦ ਰੁਕਣ ਵਿਚ ਜ਼ਿਆਦਾ ਸਮਾਂ ਨਹੀਂ ਲੱਗੇਗਾ । ਸਿਗਰਟ ਸੁਲਗਾ ਕੇ ਗਿਆਸੁਦੀਨ ਨੇ ਪੁੱਛਿਆ, "ਬੋਧਨ ਉਥੇ ਕਿਵੇਂ ਪਹੁੰਚ ਗਿਆ ?"

ਦੁਰਗਾ ਨੇ ਜਵਾਬ ਦਿੱਤਾ, "ਇਹ ਤਾਂ ਨਹੀਂ ਪਤਾ ।"

ਗਿਆਸੁਦੀਨ ਨੂੰ ਸ਼ੱਕ ਪਿਆ, ਬੋਲਿਆ, "ਇਹ ਕੰਮ ਕਿਤੇ ਉਸ ਬਿਹਾਰੀ ਦਾ ਤਾਂ ਨਹੀਂ ?"

ਚੰਡੀ ਵੀ ਅਚਾਨਕ ਬੋਲ ਪਿਆ, "ਮੈਨੂੰ ਵੀ ਅਜਿਹਾ ਜਾਪਦੈ ਕਿ ਬੋਧਨ ਨੂੰ ਸਿੰਘ ਜੀ ਨੇ ਉਂਗਲ ਲਾਈ ਹੋਵੇਗੀ । ਨਹੀਂ ਤਾਂ ਏਨੇ ਲੋਕ ਤੇ ਡਾਂਗਾਂ ਕਿਥੋਂ ਮਿਲ ਗਈਆਂ ?"

ਦੁਰਗਾ ਬੋਲਿਆ, "ਬਿਨਾਂ ਜਾਣੇ-ਸੁਣੇ ਕੁਝ ਕਹਿਣਾ ਠੀਕ ਨਹੀਂ । ਮੈਂ ਉਥੇ ਬਹੁਤ ਸਾਰੇ ਕੰਪਾਲੀ ਵੀ ਵੇਖੇ ਹਨ......"

ਗਿਆਸੁਦੀਨ ਸਿਗਰਟ ਦਾ ਧੂੰਆਂ ਛੱਡਦਿਆਂ ਬੋਲਿਆ, "ਇਸ ਦੇਸ਼ ਵਿਚ ਕੀ ਕੁਝ ਨਹੀਂ ਹੋ ਸਕਦਾ । ਜ਼ਰਾ ਜਿੰਨੀ ਚੰਗਿਆੜੀ ਨਾਲ ਅੱਗ ਭੜਕ ਜਾਂਦੀ ਹੈ ।

ਇਹ ਜੜ-ਮੂਰਖਾਂ ਦਾ ਦੇਸ਼ ਹੈ । ਮੈਨੂੰ ਇਸੇ ਲਈ ਸਾਹਿਬ ਲੋਕਾਂ ਦੇ ਬਹੁਤ ਸਾਰੇ ਗੁਣ ਪਸੰਦ ਹਨ । ਖਾਣ, ਪਹਿਨਣਾ, ਰਹਿਣਾ, ਕੰਮ ਕਰਨਾ, ਪਿਆਰ ਕਰਨਾ, ਸਭ ਆਦਰਸ਼, ਪਰ ਸਾਡੇ ਮੁਲਕ ਵਿਚ ਸਭ ਕੁਝ ਸੜਿਆ-ਗਲਿਆ । ਗਿਆਸੁਦੀਨ ਰੁਕ ਗਿਆ । ਫਿਰ ਉਨ੍ਹਾਂ ਲੋਕਾਂ ਤੋਂ ਵਿਦਾ ਲੈ ਕੇ ਘਟਨਾ ਵਾਲੀ ਥਾਂ ਵੱਲ ਚਲ ਪਿਆ । ਉਸ ਦੇ ਦਿਲ ਵਿਚ ਸੀ, ਤੀਬਰ ਪੀੜ ਦਾ ਅਹਿਸਾਸ ।

ਚੰਡੀ ਨੇ ਦੁਰਗਾ ਨੂੰ ਕਿਹਾ, "ਇਸ ਵੇਲੇ ਹੋਰ ਕੌਣ ਆਵੇਗਾ । ਚਲ ਤੂੰ ਤੇ ਮੈਂ ਈ ਸਸਕਾਰ ਕਰ ਆਉਨੇ ਆਂ । ਦੁਰਗਾ ਮੰਨ ਗਿਆ । ਅੰਦਰ ਜਾ ਕੇ ਉਸ ਨੇ ਪਿਤਾ ਵਾਲੀ ਇਕ ਧੋਤੀ ਪਹਿਨ ਲਈ । ਦੋ ਚਾਦਰਾਂ ਲੈ ਕੇ ਦੋਵੇਂ ਲਾਸ਼ਾਂ ਲਪੇਟ ਦਿੱਤੀਆਂ । ਇਹ ਕਰਦਿਆਂ ਉਹ ਰੋ ਪਿਆ । ਉਸ ਦਾ ਰੋਣ ਸੁਣ ਕੇ ਮਨੂੰ ਵੀ ਰੋ ਪਈ । "ਸੋਨਾ ਹੁਣ ਤੂੰ ਕਿਥੇ ਮਿਲੇਂਗਾ ? ਸ਼ੇਖਰ ਕਿਥੇ ਚਲਿਆ ਗਿਆਂ ? ਮਾਂ ਮੈਂ ਸਮਝ ਗਈ, ਤੈਂ ਮੇਰੇ ਤੇ ਭਰੋਸਾ ਗੁਆ ਕੇ ਏਨ੍ਹਾਂ ਨੂੰ ਆਪਣੇ ਕੋਲ ਬੁਲਾ ਲਿਐ । ਮੈਂ ਏਨ੍ਹਾਂ ਨੂੰ ਬਚਾ ਨਹੀਂ ਸਕੀ ।" ਮਨੂੰ ਦਾ ਵਿਰਲਾਪ ਸੁਣ ਕੇ ਚੰਡੀ ਦੀਆਂ ਅੱਖਾਂ ਵਿਚੋਂ ਵੀ ਹੰਝੂ ਵਗਣ ਲੱਗੇ । ਬੋਲਿਆ, "ਮਨੂੰ, ਰੋ ਨਾ ਧੀਏ, ਹੁਣ ਰੋਣ ਨਾਲ ਕੀ ਬਣੇਗਾ ? ਕਾਲੀ ਮਾਈ ਨਰਾਜ਼ ਹੋ ਗਈ ਏ । ਤੂੰ ਕੀ ਕਰ ਸਕਦੀ ਏਂ ? 'ਕੋਮਾਈ ਖਾਣੀ' ਪੂਜਾ ਚਾਹੁੰਦੀ ਏ । ਪੂਜਾ ਕਰਨੀ ਪਵੇਗੀ ।"

ਦੁਰਗਾ ਕੁਝ ਨਹੀਂ ਬੋਲਿਆ । ਉਸ ਦੀ ਧਾਰਣਾ ਹੈ ਕਿ ਸਭ ਤੋਂ ਵੱਡੀ ਗ਼ਲਤੀ ਉਸੇ ਦੀ ਹੈ । ਉਹ ਸਮਝਦਾਰ ਮੁੰਡਾ ਹੈ । ਜੇ ਪਹਿਲੋਂ ਈ ਕਾਲਰਾ ਦੀ ਸੂਈ ਲੁਆ ਦਿੰਦੇ ਤਾਂ ਇਹ ਦੋਵੇਂ ਨਾ ਮਰਦੇ । ਇਹ ਕੰਮ ਉਸੇ ਨੂੰ ਕਰਾਉਣਾ ਚਾਹੀਦਾ ਸੀ । ਜਦ ਉਹ ਇਹ ਕੰਮ ਨਹੀਂ ਕਰਵਾ ਸਕਿਆ ਤਾਂ ਹੁਣ ਕੁਝ ਕਹਿਣ ਦਾ ਕੀ ਫਾਇਦਾ । ਉਸ ਨੇ ਕਿਹਾ, "ਚਲ ਬਾਬਾ, ਚਲ ਏਨ੍ਹਾਂ ਨੂੰ ਲੈ ਚਲੀਏ ।"

ਦੋਵੇਂ ਇਕ ਇਕ ਲਾਸ਼ ਚੁਕ ਕੇ ਮਸਾਣਾਂ ਵੱਲ ਤੁਰ ਪਏ । ਮਨੂੰ ਛਾਤੀ ਪਿੱਟਦਿਆਂ ਰੋਣ ਲੱਗੀ ।

ਗਿਆਸੁਦੀਨ ਜਦ ਘਟਨਾ ਵਾਲੀ ਥਾਂ ਤੇ ਅੱਪੜਿਆ ਤਾਂ ਦੰਗਾ-ਫ਼ਸਾਦ ਬੰਦ ਹੋ ਚੁਕਿਆ ਸੀ । ਭਲੇ ਲੋਕਾਂ ਦੇ ਯਤਨਾਂ ਨਾਲ ਬਸਤੀ ਵਿਚ ਸ਼ਾਂਤੀ ਹੋ ਗਈ ਸੀ । ਗੋਸਵਾਮੀ ਅਤੇ ਹੋਰ ਲੋਕ ਘਰ ਘਰ ਜਾ ਕੇ ਲੋਕਾਂ ਨੂੰ ਸਮਝਾ ਰਹੇ ਸਨ ਕਿ ਏਸ ਤਰ੍ਹਾਂ ਦੀ ਬਦਅਮਨੀ ਦਾ ਕਿਹੋ ਜਿਹਾ ਮਾੜਾ ਨਤੀਜਾ ਨਿਕਲਦਾ ਹੈ । ਇਸਮਾਈਲ ਨੇ ਗ਼ਲਤੀ ਜ਼ਰੂਰ ਕੀਤੀ ਪਰ ਦੂਜਿਆਂ ਨੇ ਉਸ ਤੋਂ ਵੱਧ ਗ਼ਲਤੀ ਕੀਤੀ ਹੈ । ਉਹ ਚੰਡੀ ਦੇ ਘਰ ਮੁੜ ਆਇਆ । ਮਨੂੰ ਨੂੰ ਤਸੱਲੀ ਦੇਣਾ ਉਸ ਦਾ ਫ਼ਰਜ਼ ਹੈ । ਚੰਡੀ ਦੇ ਘਰ ਦੇ ਵਿਹੜੇ ਵਿਚ ਪਹੁੰਚਦਿਆਂ ਹੀ ਵੇਖਿਆ ਕਿ ਮਨੂੰ ਉਥੇ ਨਹੀਂ ਹੈ ।

ਗਿਆਸੁਦੀਨ ਨੇ ਅੰਦਰ ਕਮਰੇ ਵਿਚ ਝਾਕ ਕੇ ਵੇਖਿਆ ਕਿ ਮਨੂੰ ਸ਼ੇਖਰ ਵਾਲੇ ਬਿਸਤਰੇ ਤੇ ਬੈਠ ਕੇ ਮੀਨੂੰਬਾਈ ਦੀ ਤਸਵੀਰ ਵੱਲ ਵੇਖਦਿਆਂ ਬਿਨਾਂ ਸ਼ਬਦ ਪ੍ਰਾਰਥਨਾ ਕਰ ਰਹੀ ਹੈ । ਗਿਆਸੁਦੀਨ ਨੂੰ ਵੇਖ ਕੇ ਬੋਲੀ, "ਇਥੇ ਮੇਰੇ ਕੋਲ ਆਉਣ ਦੀ ਲੋੜ ਨਹੀਂ ਗਿਆਸੁਦੀਨ ਸਾਹਿਬ । ਮੈਂ ਮਾਂ ਕੋਲ ਪ੍ਰਾਰਥਨਾ ਕਰ ਰਹੀ ਹਾਂ । ਮਾਂ ਮੈਨੂੰ ਦੋਸ਼ੀ ਕਹਿ ਰਹੀ ਏਂ । ਓ ਮਾਂ !" ਗਿਆਸੁਦੀਨ ਨੇ ਮਨੂੰ ਦੀ ਅਜਿਹੀ ਹਾਲਤ ਵੇਖ ਕੇ

ਉਦਾਸ ਮਨ ਨਾਲ ਕਿਹਾ, ''ਮਰਨ ਵਾਲੇ ਤਾਂ ਮਰ ਗਏ। ਹੁਣ ਜੋ ਜਿਊਂਦੇ ਹਨ, ਉਨ੍ਹਾਂ ਦਾ ਫਿਕਰ ਕਰ।'' ਉਸ ਦੀ ਆਵਾਜ਼ ਵਿਚ ਆਦੇਸ਼ ਸੀ। ਮਨੂੰ ਚੁੱਪਚਾਪ ਗਿਆਸੁਦੀਨ ਦੇ ਚਿਹਰੇ ਵੱਲ ਵੇਂਹਦੀ ਰਹੀ। ਉਸ ਤੱਕਣੀ ਵਿਚ ਮਰਦਊਪੁਣੇ ਤੇ ਆਸਥਾ ਦੀ ਲੋਅ ਸੀ। ਗਿਆਸੁਦੀਨ ਫੇਰ ਬੋਲਿਆ, ''ਮੈਂ ਕਹਿ ਰਿਹਾ ਹਾਂ ਹੁਣ ਤੂੰ ਹੋਰ ਦੁੱਖ ਨਾ ਮਨਾ।'' ਇਹ ਕਹਿ ਕੇ ਬਾਹਰ ਚੱਲ ਪਿਆ।

ਅਚਾਨਕ ਗਿਆਸੁਦੀਨ ਨੇ ਵੇਖਿਆ ਉਸ ਦੇ ਸੱਜੇ ਪਾਸੇ ਕੁਝ ਦੂਰੀ ਤੇ ਪੁਲਸ ਇੰਸਪੈਕਟਰ ਮਿਸ਼ਰਾ ਮੂੰਹ 'ਚ ਸਿਗਰਟ ਲਾਈ ਪੁਲਸ ਨੂੰ ਕੁਝ ਹਿਦਾਇਤਾਂ ਦੇ ਰਹੇ ਹਨ। ਵੀਰਭੱਦਰ ਸਿੰਘ ਵੀ ਪੁਲਸ ਕੋਲ ਨਿਰਲਿਪਤ ਖਲੋਤਾ ਘਟਨਾ ਦਾ ਨਿਰੀਖਣ ਕਰ ਰਿਹਾ ਹੈ! ਗਿਆਸੁਦੀਨ ਵੀ ਉਥੇ ਪਹੁੰਚ ਗਿਆ। ਉਸ ਨੇ ਦੇਖਿਆ ਕਿ ਪੁਲਸ ਇਸਮਾਈਲ ਅਤੇ ਚੈਟਰਜੀ ਦੇ ਘਰ ਦੀ ਤਲਾਸ਼ੀ ਲੈ ਰਹੀ ਹੈ। ਪੁਲਸ ਨੂੰ ਕੀ ਕਰਨਾ ਚਾਹੀਦਾ ਹੈ ਉਸਦੀਆਂ ਹਿਦਾਇਤਾਂ ਮਿਸ਼ਰਾ ਦੇ ਰਿਹਾ ਹੈ।

''ਇਥੇ ਕੀ ਲੱਭ ਰਹੇ ਹੋ ?'' ਉਸ ਨੇ ਪੁੱਛਿਆ।

''ਦੇਖ ਰਿਹਾ ਹਾਂ ਕਿ ਕੀ ਮਿਲਦਾ ਹੈ। ਮਿਸ਼ਰਾ ਨੇ ਹੱਸ ਕੇ ਕਿਹਾ। ਸ਼ਾਇਦ ਤੁਸੀਂ ਹੀ ਦੋਵਾਂ ਧਿਰਾਂ ਵਿਚਕਾਰ ਕੁਝ ਪੱਕਾ ਸਮਝੌਤਾ ਕਰਵਾ ਸਕਦੇ ਹੋ। ਤੁਸੀਂ ਇਕ ਪਾਸੇ ਡਿੰਬੇਜਵਰ ਦੂਜੇ ਪਾਸੇ ਗਿਆਸੁਦੀਨ......।''

ਗਿਆਸੁਦੀਨ ਨੇ ਆਪਣੇ ਵਾਸਤੇ ਇਕ ਸਿਗਰਟ ਸੁਲਗਾ ਕੇ ਪੁੱਛਿਆ, ''ਇਹ ਬਿਹਾਰੀ ਵੀ ਕੀ ਤੁਹਾਡੇ ਨਾਲ ਆਇਆ ਹੈ ?'' ਏਨਾ ਕਹਿ ਕੇ ਸਿੰਘ ਵੱਲ ਉਸ ਨੇ ਟੇਢੀ ਨਜ਼ਰ ਨਾਲ ਦੇਖਿਆ।

''ਹਾਂ।'' ਮਿਸ਼ਰਾ ਨੇ ਜਵਾਬ ਦਿੱਤਾ। ''ਤੁਹਾਡਾ ਕੀ ਖਿਆਲ ਹੈ ਇਹ ਕਾਂਡ ਹੋਇਆ ਕਿਵੇਂ ?''

ਗਿਆਸੁਦੀਨ ਬੋਲਿਆ, ''ਮੈਂ ਕੁਝ ਨਹੀਂ ਕਹਿ ਸਕਦਾ। ਏਨ੍ਹਾਂ ਤੋਂ ਪੁੱਛੋ।'' ਉਸ ਦੀ ਆਵਾਜ਼ ਵਿਚ ਕਰੜਾਈ ਸੀ। ਸਿੰਘ ਨੇ ਮੋੜ ਕੇ ਜਵਾਬ ਦਿੱਤਾ, ''ਮੈਂ ਕੁਝ ਨਹੀਂ ਜਾਣਦਾ।''

''ਬੋਧਨ ਇਥੇ ਕਿਵੇਂ ਆਇਆ ਦੱਸੋ ?'' ਗਿਆਸੁਦੀਨ ਨੇ ਪੁੱਛਿਆ।

''ਉਹ ਤਾਂ ਫੀਲਡ ਵਿਚ ਕੰਮ ਕਰਦਾ ਹੈ......''

ਸਿੰਘ ਨੇ ਇਤਰਾਜ਼ ਕਰਦਿਆਂ ਕਿਹਾ, ''ਇਸ ਤਰ੍ਹਾਂ ਸ਼ੱਕ ਕਰਨਾ ਠੀਕ ਨਹੀਂ ਹੈ। ਯੂਨੀਅਨ ਬਨਾਉਣ ਵਾਲੇ ਮੇਰੇ ਖ਼ਿਲਾਫ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ। ਇਸ ਵਿਚ ਭੋਰਾ ਵੀ ਸੱਚਾਈ ਨਹੀਂ।'' ਸਿੰਘ ਰੁਕ ਕੇ ਸਾਹ ਲੈਂਦਿਆਂ ਇਹ ਬੋਲਿਆ, ''ਮੈਥੋਂ ਜਿੰਨਾ ਸਰਦਾ ਹੈ, ਮੈਂ ਸਾਹਿਬ ਤੋਂ ਲੈ ਕੇ ਲੇਬਰ ਤਕ ਦੀ ਮਦਦ ਕਰਦਾ ਹਾਂ। ਬਰੂਆ ਦਾ ਮਕਾਨ ਬਨਵਾਉਣ ਲਈ ਸਸਤਾ ਸਮਾਨ ਜਮ੍ਹਾਂ ਕਰਵਾ ਦਿੱਤਾ ਹੈ। ਚੰਡੀ ਨੂੰ ਕਾਲੀ ਪੂਜਾ ਲਈ ਰੁਪਏ ਦਿੱਤੇ ਹਨ। ਅਤੇ ਉਂਝ ਵੀ ਮਾਲਾ ਸਿੰਘ, ਪ੍ਰਧਾਨ, ਇਸਮਾਈਲ, ਅਹਿਮਦ ਸਾਹਿਬ, ਕੀਹਦੀ ਮਦਦ ਮੈਂ ਨਹੀਂ ਕੀਤੀ ਦੱਸੋ ? ਮੇਰਾ ਇਸ ਵਿਚ ਕੀ ਸੁਆਰਥ ਹੈ। ਮੇਰੇ ਤੇ ਯੂਨੀਅਨ ਬਨਾਉਣ ਵਾਲਿਆਂ ਨੂੰ ਵਾਧੂ ਦੀ ਸ਼ੰਕਾ ਹੈ। ਪਰ ਮੇਰਾ ਸ਼ੱਕ ਵੱਖਰਾ ਹੈ, ਮੈਂ ਮਿਸ਼ਰਾ ਨੂੰ ਦੱਸ ਦਿੱਤਾ ਹੈ। ਏਥੇ

ਟੈਰਰਿਸਟ ਵੜ ਆਏ ਹਨ । ਏਨ੍ਹਾਂ ਲੋਕਾਂ ਨੇ ਲੀਫਲੈਟ ਕੱਢਿਆ ਹੈ । ਉਨ੍ਹਾਂ ਵਿਚ ਆਪਸੀ ਫੁੱਟ ਹੈ । ਯੂਨੀਅਨ ਨਹੀਂ ਬਣਾ ਸਕੇ ਤੇ ਦੋਸ਼ ਕੰਪਨੀ ਸਿਰ ਮੜ੍ਹ ਰਹੇ ਹਨ । ਸਾਜ਼ਸ਼ ਕਰ ਰਹੇ ਹਨ ।"

ਗਿਆਸੁਦੀਨ ਨੇ ਸਿੰਘ ਦੀਆਂ ਗੱਲਾਂ ਧਿਆਨ ਨਾਲ ਸੁਣੀਆਂ । ਉਸਦੀਆਂ ਗੱਲਾਂ ਵਿਚ ਦਲੀਲ ਹੈ । ਪਰ ਟੈਰਰਿਸਟ ਵਾਲੀ ਗੱਲ ਦਾ ਪ੍ਰਚਾਰ ਉਹੋ ਕਰ ਰਿਹਾ ਹੈ ।

"ਡਿਗਬਈ ਵਿਚ ਕਿਸ ਟੈਰਰਿਸਟ ਨੇ ਲੀਫਲੈਟ ਕੱਢਿਆ ਹੈ ਦੱਸ ?" ਗਿਆਸੁਦੀਨ ਨੇ ਉਸ ਦੇ ਮੂੰਹ ਵੱਲ ਵੇਖ ਕੇ ਪੁੱਛਿਆ, "ਦੱਸੇਂਗਾ ਨਹੀਂ ਤਾਂ ਮਰੇਂਗਾ ।"

ਮਿਸ਼ਰਾ ਨੇ ਹੱਸ ਕੇ ਕਿਹਾ, "ਬਲਾਈ ਚਾਂਦ ਨਾਂ ਦਾ ਕੌਣ ਉਹ ਸ਼ਖ਼ਸ ਹੈ......"

ਅਤੇ ਚੈਟਰਜੀ--ਬਨਣ ਵਾਲਾ," ਵੀਰਭੱਦਰ ਨੇ ਕਿਹਾ ।

"ਅੱਛਾ, ਇਸੇ ਲਈ ਤਲਾਸ਼ੀ ਲੈ ਰਹੇ ਹੋ । ਕੁਝ ਮਿਲਿਆ ?" ਗਿਆਸੁਦੀਨ ਨੇ ਹੱਸ ਕੇ ਕਿਹਾ, "ਵਾਧੂ ਵਿਚਾਰਿਆਂ ਨੂੰ ਭੰਡ ਰਹੇ ਹੋ ।"

ਏਨੇ ਵਿਚ ਪੁਲਸ ਨੇ ਕਿਤਾਬਾਂ ਦੀ ਗੰਢ ਲਿਆ ਕੇ ਮਿਸ਼ਰਾ ਸਾਹਮਣੇ ਰੱਖ ਦਿੱਤੀ । ਮਿਸ਼ਰਾ ਨੇ ਦੇਖਿਆ ਸਾਰੀਆਂ ਡਾਕੂ ਮੋਹਨ ਸੀਰੀਜ਼ ਦੀਆਂ ਕਿਤਾਬਾਂ, ਕੁਝ ਮਾਰਕਸ ਏਂਜਲਸ ਅਤੇ ਗਾਂਧੀ ਦੀਆਂ ਕਿਤਾਬਾਂ । "ਜਾਓ ਇਹ ਸਭ ਰੱਖ ਆਓ," ਮਿਸ਼ਰਾ ਨੇ ਹੁਕਮ ਦਿੱਤਾ, "ਏਨ੍ਹਾਂ ਕਿਤਾਬਾਂ ਵਿਚ ਕੁਝ ਨਹੀਂ ਹੈ ।"

"ਚੈਟਰਜੀ ਹੈ ਜਾਂ ਨਹੀਂ ?" ਗਿਆਸੁਦੀਨ ਨੇ ਇਕ ਪੁਲਸ ਵਾਲੇ ਤੋਂ ਪੁੱਛਿਆ ।

ਉਸ ਨੇ ਜਵਾਬ ਦਿੱਤਾ, "ਹਾਂ ਹੈ ।"

"ਬੁਲਾ ਲਿਆਓ," ਪੁਲਸ ਵਾਲੇ ਨੇ ਮਿਸ਼ਰਾ ਦੇ ਮੂੰਹ ਵੱਲ ਵੇਖਿਆ । ਉਹ ਗਿਆਸੁਦੀਨ ਦਾ ਹੁਕਮ ਮੰਨਣ ਤੋਂ ਝਿਜਕ ਰਿਹਾ ਸੀ ।

ਗਿਆਸੁਦੀਨ ਦੀ ਆਵਾਜ਼ ਸੁਣ ਕੇ ਚੈਟਰਜੀ ਆਪ ਹੀ ਬਾਹਰ ਨਿਕਲ ਆਇਆ । ਉਸ ਦੇ ਚਿਹਰੇ ਤੇ ਉਤੇਜਨਾ ਦਿਖ ਰਹੀ ਸੀ । ਹੁਣ ਚੈਟਰਜੀ ਗਿਆਸੁਦੀਨ ਕੋਲ ਆਇਆ ਤਾਂ ਉਸ ਨੇ ਪੁੱਛਿਆ, "ਕੀ ਕਰ ਰਹੇ ਸੀ ?"

"ਇਹ ਤਾਂ ਤੁਸੀਂ ਦੇਖ ਹੀ ਰਹੇ ਹੋ ।" ਚੈਟਰਜੀ ਬੋਲਿਆ, "ਮਾਰ-ਕਾਟ, ਦੰਗਾ-ਫ਼ਸਾਦ ਇਹ ਸਭ ਕਿਸ ਨੂੰ ਚੰਗਾ ਲੱਗਦਾ ਹੈ ?"

ਗਿਆਸੁਦੀਨ ਦਾ ਮਨ ਹਮਦਰਦੀ ਨਾਲ ਪੰਘਰ ਗਿਆ । ਉਸ ਨੇ ਇਕ ਸਿਗਰਟ ਉਸ ਨੂੰ ਦਿੰਦਿਆਂ ਕਿਹਾ, "ਝੂਠੇ ਸ਼ੱਕ ਕਰਕੇ ਤੁਹਾਡੇ ਤੇ ਜ਼ੁਲਮ ਹੋ ਰਿਹਾ ਹੈ ਚੈਟਰਜੀ । ਤੁਹਾਡਾ ਇਕੋ ਇਕ ਕਸੂਰ ਇਹ ਹੈ ਕਿ ਤੁਸੀਂ ਯੂਨੀਅਨ ਬਨਾਉਣ ਜਾ ਰਹੇ ਹੋ । ਠੀਕ ਹੈ ਨਾ ਮਿਸ਼ਰਾ ?"

ਮਿਸ਼ਰਾ ਬੋਲਿਆ, "ਉਹ ਗੱਲਾਂ ਵੱਖ਼ ਹਨ ।" ਇਹ ਕਹਿ ਕੇ ਉਸ ਨੇ ਪੁਲਸ ਵਾਲਿਆਂ ਨੂੰ ਜਾਣ ਦਾ ਹੁਕਮ ਦਿੱਤਾ ਅਤੇ ਆਪ ਸਿਗਰਟ ਪੀਂਦਿਆਂ ਵੀਰਭੱਦਰ ਨੂੰ ਵੀ ਜਾਣ ਨੂੰ ਕਿਹਾ । ਵੀਰਭੱਦਰ ਤਾਂ ਇਸ ਨੂੰ ਉਡੀਕ ਰਿਹਾ ਸੀ । ਏਨੇ ਵਿਚ ਗਿਆਸੁਦੀਨ ਨੇ ਕਿਹਾ, "ਵੀਰਭੱਦਰ ਤੂੰ ਚੈਟਰਜੀ ਨੂੰ ਟੈਰਰਿਸਟ ਮੰਨਦਾ ਏਂ ।ਇਹ ਗੱਲ ਕਿਸੇ ਨੂੰ ਦੱਸੀਂ ਨਾ ।"

ਵੀਰਭੱਦਰ ਨੇ ਹੱਸਦਿਆਂ ਕਿਹਾ, "ਮੈਂ ਬਿਲਕੁਲ ਆਜ਼ਾਦ ਆਦਮੀ ਹਾਂ। ਤੂੰ ਵੀ ਆਜ਼ਾਦ ਆਦਮੀ ਏਂ। ਕੌਣ ਕਿਸੇ ਦੇ ਕੰਮ ਵਿਚ ਰੁਕਾਵਟ ਪਾ ਸਕਦਾ ਹੈ? ਲੋਕ ਮੈਨੂੰ ਚੁਗ਼ਲਖੋਰ ਕਹਿੰਦੇ ਹਨ ਤਾਂ ਮੈਂ ਉਨ੍ਹਾਂ ਨੂੰ ਸਾਜ਼ਸ਼ੀ ਕਹਾਂਗਾ......"

ਗਿਆਸੁਦੀਨ ਨੇ ਸਖ਼ਤ ਆਵਾਜ਼ ਵਿਚ ਕਿਹਾ, "ਤੂੰ ਕਹਿੰਦਾ ਹੈਂ ਤੂੰ ਅਜਿਹਾ ਕੋਈ ਕੰਮ ਨਹੀਂ ਕਰਦਾ। ਚਲੋ ਮੰਨਿਆ। ਪਰ ਅੱਗੋਂ ਫੇਰ ਅਜਿਹਾ ਕੁਝ ਹੋਇਆ ਤਾਂ ਫੇਰ ਦੇਖੀਂ......ਹੁਣ ਜਾ।"

ਮਿਸ਼ਰਾ ਹੱਸਣ ਲੱਗਾ। ਫਿਰ ਬੋਲਿਆ, "ਚੰਗਾ ਗਿਆਸੁਦੀਨ ਸਾਹਿਬ, ਹੁਣ ਚਲਦਾ ਹਾਂ।"

ਗਿਆਸੁਦੀਨ ਚੁੱਪ ਰਿਹਾ। ਪਰ ਵੀਰਭੱਦਰ ਗਿਆਸੁਦੀਨ ਦੀਆਂ ਨਜ਼ਰਾਂ ਨੂੰ ਵੇਖਦਾ ਰਿਹਾ। ਉਹ ਗੁੱਸੇ ਵਿਚ ਸੀ। ਪਰ ਗਿਆਸੁਦੀਨ ਨੂੰ ਛੇੜਨਾ ਚੰਗਾ ਨਹੀਂ ਹੋਵੇਗਾ, ਸੋਚ ਕੇ ਉਹ ਚੁੱਪ ਰਿਹਾ। ਸਿਰਫ ਸਾਹਿਬ ਲੋਕ ਹੀ ਉਸ ਨੂੰ ਪਸੰਦ ਕਰਦੇ ਹਨ, ਅਜਿਹੀ ਗੱਲ ਨਹੀਂ; ਇਸ ਆਦਮੀ ਵਿਚ ਇਕ ਨਿਜੀ ਖਾਸੀਅਤ ਹੈ। ਉਹ ਈਮਾਨਦਾਰ, ਸੱਚ ਬੋਲਣ ਵਾਲਾ ਹੈ ਪਰ ਗੁੱਸਾ ਆ ਜਾਵੇ ਤਾਂ ਭਿਆਨਕ। ਵੀਰਭੱਦਰ ਬੋਲਿਆ, "ਤੂੰ ਮੇਰਾ ਦੋਸਤ ਹੈਂ ਤੇਰੀ ਅਜਿਹੀ ਸਖਤ ਗੱਲ ਮੈਨੂੰ ਚੰਗੀ ਨਹੀਂ ਲੱਗੀ।"

ਅਚਾਨਕ ਚੈਟਰਜੀ ਬੋਲਿਆ, "ਕੰਟਰੈਕਟਰ ਬਾਬੂ ਤੁਹਾਡੀ ਲੇਬਰ ਨੇ ਅੱਜ ਪਹਿਲੀ ਵਾਰ ਮਾਰ-ਕੁੱਟ ਕੀਤੀ ਹੈ......ਇਸ ਦਾ ਕੀ ਰਹੱਸ ਹੈ?" ਚੈਟਰਜੀ ਦੀ ਆਵਾਜ਼ ਵਿਚ ਠੱਠਾ ਅਤੇ ਖਿਝ ਹੈ।

ਵੀਰਭੱਦਰ ਦੇ ਕੰਨ-ਮੂੰਹ ਸਭ ਲਾਲ ਹੋ ਗਏ। ਗਿਆਸੁਦੀਨ ਨੇ ਮਿਸ਼ਰਾ ਵੱਲ ਵੇਖਦਿਆਂ ਹੱਸ ਕੇ ਪੁੱਛਿਆ, "ਇਥੇ ਕਿੰਨੀ ਲੇਬਰ ਗ੍ਰਿਫਤਾਰ ਕੀਤੀ ਹੈ ਮਿਸ਼ਰਾ ਜੀ?"

"ਤੀਨ ਠੋ।" ਮਿਸ਼ਰਾ ਨੇ ਹੱਸ ਕੇ ਜਵਾਬ ਦਿੱਤਾ। ਗਿਆਸੁਦੀਨ ਨੇ ਵੀ ਹੱਸ ਕੇ ਕਿਹਾ, "ਦਿਖਾਵੇ ਲਈ ਗ੍ਰਿਫਤਾਰ ਕੀਤੇ ਹਨ ਸ਼ਾਇਦ?" ਵੀਰਭੱਦਰ ਕੁਝ ਨਹੀਂ ਬੋਲਿਆ। ਹੌਲੀ ਹੌਲੀ ਮਿਸ਼ਰਾ ਦੇ ਨਾਲ ਉਹ ਵੀ ਚਲਿਆ ਗਿਆ। ਚੈਟਰਜੀ ਨੇ ਸਿਗਰਟ ਦਾ ਕਸ਼ ਲੈਂਦਿਆਂ ਕਿਹਾ, "ਇਸਮਾਈਲ ਦਾ ਮਨ ਇਸੇ ਨੇ ਬਦਲਿਆ ਹੈ।"

"ਕੀ?"

ਗਿਆਸੁਦੀਨ ਨੂੰ ਵਿਸ਼ਵਾਸ ਨਹੀਂ ਹੋਇਆ। ਪਰ ਉਹ ਅਵਿਸ਼ਵਾਸ ਵੀ ਨਹੀਂ ਕਰ ਸਕਿਆ। ਜਿਥੇ ਸੰਗਰਾਮ ਉਥੇ ਅਵਿਸ਼ਵਾਸ। ਸੱਚ ਦੀ ਖੋਜ ਕਠਿਨ ਹੈ। ਇਸ ਸ਼ਹਿਰ ਵਿਚ ਇਕ ਸੰਗਰਾਮ ਚਲ ਰਿਹਾ ਹੈ।

# 10

ਇਸਮਾਈਲ ਹਸਪਤਾਲ ਤੋਂ ਵਾਪਸ ਆ ਗਿਆ। ਉਸ ਨੇ ਸਿਰ ਤੇ ਪੱਟੀ ਬੰਨ੍ਹੀ ਹੈ। ਚੰਡੀ ਦੇ ਘਰੋਂ ਕਾਲੀ-ਪੂਜਾ ਦੇ ਸਾਜ਼ਾਂ ਦੀ ਆਵਾਜ਼ ਕੰਨਾਂ ਵਿਚ ਗੂੰਜ ਰਹੀ ਹੈ। ਨੇੜਲੇ ਚਾਹ ਬਗਾਨ ਦੇ ਮੁੰਡੇ ਕੁੜੀਆਂ ਇਕੱਠੇ ਹੋ ਕੇ ਝੂਮਰ ਨੱਚ ਰਹੇ ਹਨ। ਗੀਤ ਦੇ ਬੋਲ ਸੁਣ ਰਹੇ ਹਨ :

"ਏਕਟੀ ਪੈਸਾ ਪੂਠੀ ਮਾਂਛ
ਕਿ ਦਿਏ ਰਾਬਿਬੋ ਗੋ
ਬਾਮਲ ਬੂੜਾ ਮਾਰਿਆ ਗੈਲੋ
ਕਿ ਬੋਲੇ ਨਾਂਦਿਲੋ ਗੋ"
(ਇਕ ਪੈਸੇ ਦੀ ਖਰੀਦੀ ਮੱਛੀ
ਕੀ ਕਹਿ ਕੇ ਪਕਾਵੇ
ਬਾਮਲ ਬੁੱਢਾ ਮਰ ਗਿਆ
ਕੀ ਕਹਿ ਕੇ ਰੋਵੇ)

ਦੋਵਾਂ ਘਰਾਂ ਵਿਚ ਸਿਰਫ ਇਕ ਵਿਹੜੇ ਦਾ ਫ਼ਰਕ ਹੈ। ਫਿਰ ਵੀ ਚੰਡੀ ਨੇ ਉਸ ਨੂੰ ਕਾਲੀ ਪੂਜਾ ਲਈ ਨਹੀਂ ਬੁਲਾਇਆ। ਉਸ ਦਾ ਮਨ ਦੁੱਖੀ ਹੋ ਗਿਆ। ਪਾਣੀ ਭਰਨ ਜਾਂਦਿਆਂ ਉਹ ਕਈ ਵਾਰ ਮਨੂੰ ਨੂੰ ਮਿਲਿਆ ਹੈ। ਪਰ ਮਨੂੰ ਨੇ ਉਸ ਨੂੰ ਇਕ ਵਾਰ ਵੀ ਆਉਣ ਦਾ ਨਿਉਂਦਾ ਨਹੀਂ ਦਿੱਤਾ। ਉਸ ਦਾ ਆਪਣਾ ਮਨ ਹੋਵੇਗਾ ਫੇਰ ਵੀ ਘਰ-ਵਾਲਿਆਂ ਨੇ ਸ਼ਾਇਦ ਉਸ ਨੂੰ ਬੁਲਾਉਣ ਤੋਂ ਮਨ੍ਹਾਂ ਕੀਤਾ ਹੋਵੇਗਾ। ਕਿਹੋ ਜਿਹੀ ਕੁਵੱਲੀ ਘੜੀ ਵਿਚ ਉਸ ਨੇ ਕੁਰਬਾਨੀ ਦਿੱਤੀ ਸੀ। ਉਸ ਨੂੰ ਕੀ ਹੋ ਗਿਆ ਸੀ ? ਕਦੀ ਨਾ ਕਰਨ ਵਾਲਾ ਕੰਮ ਉਸ ਨੇ ਕਿਵੇਂ ਕੀਤਾ ? ਪੰਜਾਬੀ, ਮੁਸਲਮਾਨ, ਹਿੰਦੂ ਸਾਰੇ ਹੀ ਤਾਂ ਇਕ ਬਸਤੀ ਵਿਚ ਰਹਿੰਦੇ ਨੇ। ਉਸ ਦਾ ਦਿਲ ਡੁੱਬ ਗਿਆ।

ਛੀ: ਛੀ: ਉਹਨੇ ਵੀਰਭੱਦਰ ਦੀ ਗੱਲ ਕਿਉਂ ਮੰਨੀ ? ਈਦ ਮਨਾਉਣ ਲਈ ਉਹ ਉਸ ਨੂੰ ਪੈਸੇ ਦੇ ਕੇ ਗਿਆ ਸੀ। ਜਾਂਦੇ ਵੇਲੇ ਕਹਿਣ ਲੱਗਾ, "ਸਾਹਿਬ ਲੋਕਾਂ ਦੀ ਕੀ ਇੱਛਾ ਹੈ ਜਾਣਦਾ ਏਂ ਇਸਮਾਈਲ ?"

"ਕੀ ?"

"ਮੁਸਲਮਾਨ ਆਪਣੇ ਮਜ਼ਹਬ ਮੁਤਾਬਕ ਚਲਣ, ਈਦ ਮਨਾਉਣ, ਆਪਣੀ ਰੁਚੀ ਦਾ ਖਾਣ। ਇਸੇ ਵਿਚ ਕੰਪਨੀ ਦੀ ਬਾਦਸ਼ਾਹਤ ਹੈ।" ਉਸ ਤੋਂ ਮਗਰੋਂ ਹੱਸ ਕੇ ਬੋਲਿਆ, "ਤੁਸੀਂ ਲੋਕ ਇਸ ਵੇਰਾ ਚੰਗੀ ਤਰ੍ਹਾਂ ਈਦ ਮਨਾਓ। ਮੁਸਲਮਾਨਾਂ ਨੂੰ ਮੁੱਠੀ ਵਿਚ ਰੱਖਣ ਨਾਲ ਪ੍ਰੋਮੋਸ਼ਨ ਹੋਰ ਛੇਤੀ ਮਿਲੇਗੀ।" ਉਹ ਬੜੇ ਅਰਥਭਰਪੂਰ ਤਰੀਕੇ ਨਾਲ ਹੱਸ ਪਿਆ।

ਉਸ ਦਾ ਮਨ ਪਲਟ ਗਿਆ ਸੀ । ਪਰ ਹੁਣ ਸਮਝ ਆ ਰਿਹਾ ਹੈ ਕਿ ਵੀਰਭੱਦਰ ਕਿਹੋ ਜਿਹਾ ਆਦਮੀ ਹੈ ! ਚੰਡੀ ਨੂੰ ਵੀ ਉਸੇ ਨੇ ਕਾਲੀ ਪੂਜਣ ਲਈ ਪੈਸਾ ਦਿੱਤਾ ਹੈ । ਹੈਜਾ ਰੋਕਣ ਦਾ ਤਰੀਕਾ ਦੇਵੀ ਦੀ ਕ੍ਰਿਪਾ ਦਾ ਢੰਗ ਦੱਸਦੇ ਹਨ । ਚੰਡੀ ਦੇ ਘਰ ਹੁਣ ਪੂਜਾ ਸ਼ੁਰੂ ਹੋ ਗਈ ਹੈ । ਚੰਡੀ ਸ਼ਰਾਬ ਦੇ ਨਸ਼ੇ ਵਿਚ ਖ਼ੂਬ ਹੱਸ ਰਿਹਾ ਹੈ । ਪੁਜਾਰੀ ਮੰਤਰ ਪੜ੍ਹ ਕੇ ਘੰਟਾ ਵਜਾ ਰਿਹਾ ਹੈ । ਮੂਰਤੀ ਤੇ 'ਜਬਾ-ਫੁੱਲ' ਚੜ੍ਹਾਏ ਜਾ ਰਹੇ ਹਨ । ਬੱਕਰੇ ਦੀ ਬਲੀ ਦਿੱਤੀ ਜਾ ਰਹੀ ਹੈ । ਬਰੂਆ ਵੀ ਉਥੇ ਬੈਠਾ ਹੋਇਆ ਹੈ । ਉਹ ਕੁਝ ਬੇਚੈਨ ਲੱਗ ਰਿਹੈ । ਕਦੀ ਉਸ ਵੱਲ ਵੇਖਦੇ ਹਨ, ਕਦੀ ਮਨੂੰ ਦੇ ਦਿੱਤੇ ਪਾਨ ਖਾ ਰਹੇ ਹਨ ।

ਦੁਰਗਾ ਨੈਣਮਣੀ ਕੋਲ ਬੈਠਾ ਗੱਲਾਂ ਕਰ ਰਿਹਾ ਹੈ । ਉਸ ਨੇ ਡਰਾਈਵਰ ਵਾਲੀ ਖਾਕੀ ਵਰਦੀ ਬਦਲੀ ਨਹੀਂ ਹੈ । ਬਦਲੇਗਾ ਵੀ ਕਿਉਂ ? ਇਸੇ ਵਰਦੀ ਨੇ ਉਸ ਨੂੰ ਇੱਜ਼ਤ ਬਖਸ਼ੀ ਹੈ । ਨੈਣਮਣੀ ਪ੍ਰਧਾਨ ਦੀ ਕੁੜੀ ਹੈ । ਪ੍ਰਧਾਨ ਨੇਪਾਲੀ ਬੱਚਿਆਂ ਦੇ ਸਕੂਲ ਵਿਚ ਅਧਿਆਪਕ ਹੈ । ਗੋਰੀ ਸੁੰਦਰ ਕੁੜੀ । ਦੇਖਣ ਨਾਲ ਹੀ ਮਮਤਾ ਜਾਗ ਪੈਂਦੀ ਹੈ । ਦੁਰਗਾ ਦੇ ਨੈਣਮਣੀ ਨਾਲ ਗੱਲਾਂ ਕਰਨ ਨੂੰ ਸਾਰੇ ਦੇਖ ਰਹੇ ਹਨ । ਬਰੂਆ ਅਤੇ ਚੰਡੀ ਦੀਆਂ ਅੱਖਾਂ ਵਿਚ ਚੁਭ ਰਿਹਾ ਹੈ । ਉਹ ਲੋਕ ਦੁਰਗਾ ਨੂੰ ਰੋਕਣ ਵਿਚ ਅਸਮਰੱਥ ਹਨ । ਡਰਾਈਵਰੀ ਮਿਲਣ ਤੋਂ ਬਾਦ ਉਸ ਦੇ ਕੰਮ-ਕਾਰ, ਚਲਣ-ਫਿਰਨ ਅਤੇ ਗੱਲਬਾਤ ਸਭ ਵਿਚ ਆਪਣੀ ਵੱਖਰੀ ਸ਼ਖਸੀਅਤ ਉਭਰ ਆਈ ਹੈ । ਨੈਣਮਣੀ ਜਿਵੇਂ ਬਗ਼ੀਚੇ ਦਾ ਇਕ ਫੁੱਲ । ਉਹ ਫੁੱਲ ਖਿੜ ਕੇ ਸੁਗੰਧ ਵੰਡ ਕੇ ਆਨੰਦ ਪ੍ਰਾਪਤ ਕਰ ਰਿਹਾ ਹੈ । ਉਹ ਕਦੀ ਪਾਨ ਖਾ ਰਹੀ ਏ, ਕਦੀ ਝੂਮਰ ਨਾਚ ਦੇਖ ਰਹੀ ਏ, ਕਦੀ ਪੂਜਾ ਦੇਖ ਰਹੀ ਏ, ਅਤੇ ਕਦੀ ਇਸਮਾਈਲ ਦੇ ਹਨੇਰੇ ਚੁੱਪ ਵਿਹੜੇ ਤੇ ਨਿਗਾਹ ਮਾਰ ਜਾਂਦੀ ਹੈ । ਪਰ ਲੱਗਦਾ ਹੈ ਉਹ ਕਿਤੇ ਕੁਝ ਵੀ ਨਹੀਂ ਦੇਖ ਰਹੀ, ਉਸ ਦੀ ਤੱਕਣੀ ਵਿਚ ਕੁਦਰਤੋਂ ਹੈ ਸਿਰਫ ਦੁਰਗਾ ਹੀ ।

ਇਸਮਾਈਲ ਨੇ ਠੰਡਾ ਹੌਕਾ ਭਰਿਆ । ਵਾਰ ਵਾਰ ਉਸ ਨੂੰ ਮਨੂੰ ਯਾਦ ਆ ਰਹੀ ਹੈ । ਅਹਿਮਦ ਸਾਹਿਬ ਦੇ ਬਗ਼ੀਚੇ ਵਿਚ ਖਿੜੇ ਹੋਏ 'ਖਤਕਰਣੀ' ਦੇ ਫੁੱਲ ਵਾਂਗ । ਦੂਰੋਂ ਦੇਖ ਕੇ ਆਨੰਦ ਮਾਣ ਲਓ, ਨੇੜਿਓਂ ਨਹੀਂ ਦੇਖਿਆ ਜਾ ਸਕਦਾ । ਚਾਰੇ ਪਾਸੇ ਵਾੜ ਹੈ, ਮਾਲੀ ਵੀ ਹੈ । ਛੀ ! ਉਹ ਇਹ ਸਭ ਕੁਝ ਕਿਉਂ ਸੋਚਣ ਲੱਗ ਪਿਆ । ਉਹ ਉਸ ਨੂੰ ਚੰਗੀ ਲੱਗਦੀ ਹੈ, ਅਣਜਾਣੇ ਹੀ ਜਿਵੇਂ ਪਿਆਰ ਹੋ ਗਿਆ ਹੈ । ਇਹ ਗੱਲ ਸ਼ਾਇਦ ਜੈਬੁਨਿੱਸਾ ਵੀ ਸਮਝ ਗਈ ਹੈ ।

ਜੈਬੁਨਿੱਸਾ ਵੀ ਬੜੀ ਹੀ ਸੋਹਣੀ ਕੁੜੀ ਹੈ । ਇਕੱਲਿਆਂ ਜਦ ਵੀ ਕਦੀ ਪੂਰਨ-ਮਾਸ਼ੀ ਦਾ ਚੰਨ ਵੇਖਿਆ, ਉਸ ਨੂੰ ਜੈਬੁਨਿੱਸਾ ਦੀ ਸ਼ਕਲ ਯਾਦ ਆਉਂਦੀ ਹੈ । ਉਸ ਦੇ ਰੂਪ ਵਿਚ ਉਹ ਗੁਆਚ ਜਾਂਦਾ ਹੈ । ਪਰ ਜੈਬੁਨਿੱਸਾ ਘਰ-ਸੰਸਾਰ ਵਸਾਉਣ ਵਾਲੀ ਕੁੜੀ ਨਹੀਂ । ਉਹ ਇਕ ਨਾਲ ਕਿਵੇਂ ਦੁਨੀਆਂ ਵਸਾ ਸਕਦੀ ਹੈ ? ਮਨੂੰ ਘਰਵਾਲੀ ਲਈ ਉਪਯੁਕਤ ਹੈ । ਸਿੱਧੀ ਸਾਦੀ ਕੁੜੀ, ਕੋਮਲ, ਕਣਕਭਿੰਨੀ ਅਤੇ ਫਰਜ਼ ਪਾਲਣ ਵਾਲੀ । ਅਜਿਹੀ ਕੁੜੀ ਹੀ ਘਰ ਸੰਭਾਲ ਸਕਦੀ ਹੈ । ਜ਼ਿਆਦਾ ਰੂਪਮਤੀ ਹੋਣ ਤੇ ਮੁਸੀਬਤ । ਆਪਣੀ ਰੂਪ ਮੋਹਣੀ ਦੀ ਚਤਰ ਵਾਣੀ ਵਿਚ ਵਹਿ ਕੇ ਅਜਿਹੀ ਔਰਤ

ਸੰਸਾਰ ਦੇ ਬੰਧਨਾਂ ਤੋਂ ਮੁਕਤ ਹੋਣਾ ਚਾਹੁੰਦੀ ਹੈ। ਪਰ ਮਨੂੰ ਦਾ ਧਰਮ ਵੱਖਰਾ, ਇਹ ਬਹੁਤ ਵੱਡਾ ਪਾੜਾ ਹੈ। ਦੂਜੇ ਬੰਨੇ ਜੈਬੁਨਿੱਸਾ ਦਾ ਧਰਮ ਉਹੋ, ਪਰ ਉਸ ਦਾ ਰੂਪ ਖਤਰਨਾਕ।

ਸਿਰਫ਼ ਇਕ ਵਿਹੜੇ ਦੀ ਰੁਕਾਵਟ। ਪਰ ਉਸੇ ਵਿਚਧਾਰ ਧਰਮ ਦੀ ਵੀ ਕੰਧ ਹੈ। ਇਥੇ ਮਨਮਾਨੀ ਕਰਨਾ ਔਖਾ ਏ। ਸਾਰੇ ਤਾਂ ਡਿੰਬੇਜਵਰ ਹਜ਼ਾਰਿਕਾ ਨਹੀਂ ਬਣ ਸਕਦੇ। ਬਨਣ ਵੀ ਤਾਂ ਕਿਵੇਂ ? ਡਿੰਬੇਜ਼ਵਰ ਧਰਮ ਨੂੰ ਸਿਰਫ ਇਕ ਕੋਟ ਸਮਝਦੇ ਹਨ। ਇਕ ਖਰਾਬ ਹੋ ਜਾਵੇ ਤਾਂ ਦੂਜਾ ਬਦਲਣ ਵਿਚ ਝਿਜਕਦੇ ਨਹੀਂ।

ਉਨ੍ਹਾਂ ਦਾ ਘਰ ਵੀ ਨੇੜੇ ਹੀ ਹੈ। ਬਿਸਤਰ ਤੇ ਲੇਟ ਕੇ ਬੋਤਲ ਚੋਂ ਸ਼ਰਾਬ ਢਾਲ ਰਿਹਾ ਹੈ। ਨਾਲ ਹੀ ਕਿਤਾਬ ਵੀ ਪੜ੍ਹ ਰਿਹਾ ਹੈ। ਉਹ ਕੀ ਪੜ੍ਹ ਰਿਹਾ ਹੈ, ਇਸ ਦਾ ਅੰਦਾਜ਼ਾ ਥੋੜ੍ਹੀ ਦੂਰ ਤੋਂ ਵੀ ਲਾਇਆ ਜਾ ਸਕਦਾ ਹੈ। ਥੋੜ੍ਹੀ ਦੇਰ ਪਹਿਲਾਂ ਚੈਟਰਜੀ ਉਸ ਨੂੰ ਇਕ ਲੀਫਲੈਟ ਦੇ ਗਿਆ ਹੈ। ਗੋਸਵਾਮੀ ਅਤੇ ਉਸ ਦੇ ਸਾਥੀਆਂ ਨੇ ਇਹ ਛਾਪਿਆ ਹੈ। ਉਸ ਨੇ ਪੂਜਾ ਦੇ ਘਰ ਉਸ ਲੀਫਲੈਟ ਨੂੰ ਵੰਡੀਂਦਿਆਂ ਦੇਖਿਆ। ਚੈਟਰਜੀ ਨੇ ਬਰੂਆ ਅਤੇ ਚੰਡੀ ਦੇ ਹੱਥਾਂ ਵਿਚ ਵੀ ਇਕ ਇਕ ਲੀਫਲੈਟ ਫੜਾ ਦਿੱਤਾ। ਇਸਮਾਈਲ ਨੂੰ ਜਿਹੜਾ ਲੀਫਲੈਟ ਦਿੱਤਾ, ਉਹ ਉਸ ਦੀ ਜੇਬ ਵਿਚ ਹੈ। ਉਸ ਦਾ ਦਿਲ ਉਸ ਨੂੰ ਪੜ੍ਹਨ ਨੂੰ ਨਹੀਂ ਕਰਦਾ। ਯੂਨੀਅਨ ਦੀ ਗੱਲ ਵੀ ਉਸ ਦੇ ਮਨ ਵਿਚ ਨਹੀਂ ਹੈ। ਉਸ ਦੇ ਅੰਦਰ ਇਸ ਵੇਲੇ ਸਿਰਫ ਪਛਤਾਵੇ ਦੀ ਅੱਗ ਬਲ ਰਹੀ ਹੈ। ਚੈਟਰਜੀ ਵੀ ਉਸ ਦੇ ਘਰ ਦੇ ਨੇੜੇ ਹੀ ਰਹਿੰਦਾ ਹੈ। ਉਨ੍ਹਾਂ ਨੂੰ ਦੇਖ ਕੇ ਉਸ ਨੂੰ ਆਪਣੇ ਆਪ ਤੇ ਸ਼ਰਮ ਆਉਣ ਲੱਗੀ। ਕਿਹੋ ਜਿਹੀ ਕੁਵੱਲੀ ਘੜੀ ਵਿਚ ਉਸ ਨੇ ਵੀਰਭੱਦਰ ਦੀ ਗੱਲ ਮੰਨੀ ਸੀ। ਹੁਣ ਤਾਂ ਸਾਰੀ ਗੱਲ ਦੀ ਪੋਲ ਖੁੱਲ੍ਹ ਗਈ ਹੈ। ਵੀਰਭੱਦਰ ਨੇ ਉਸ ਨੂੰ ਜਿਸ ਤਰ੍ਹਾਂ ਗ਼ਲਤ ਰਾਹ ਦੱਸਿਆ ਉਸੇ ਤਰ੍ਹਾਂ ਬੋਧਨ ਨੂੰ ਕੁਝ ਲੱਠਬਾਜ਼ਾਂ ਨੂੰ ਨਾਲ ਲੈ ਕੇ ਲਾਠੀਆਂ ਨਾਲ ਹਮਲਾ ਕਰਨ ਲਈ ਉਕਸਾਇਆ ਸੀ। ਉਹ ਦੋਵੇਂ ਪਾਸਿਓਂ ਬੋਲਦਾ ਹੈ ਅਤੇ ਨਾਲ ਹੀ ਬੜਾ ਚੁਗਲਖੋਰ ਹੈ। ਉਥੇ ਵੀਰਭੱਦਰ ਵੀ ਇਕ ਕੋਨੇ ਵਿਚ ਬੈਠਾ ਹੈ। ਚੈਟਰਜੀ ਨੇ ਉਸ ਦੇ ਹੱਥ ਵਿਚ ਵੀ ਇਕ ਲੀਫਲੈਟ ਫੜਾ ਦਿੱਤਾ। ਉਸ ਦਾ ਦਿਲ ਫੜਨ ਨੂੰ ਨਹੀਂ ਕਰਦਾ ਸੀ ਫਿਰ ਵੀ ਉਸ ਨੇ ਫੜ ਕੇ ਜੇਬ ਵਿਚ ਪਾ ਲਿਆ। ਚੈਟਰਜੀ ਲੀਫਲੈਟ ਵੰਡਦਾ ਰਿਹਾ। ਪੜ੍ਹਿਆਂ-ਅਨਪੜ੍ਹਾਂ ਸਾਰਿਆਂ ਨੇ ਸ਼ੌਕ ਨਾਲ ਫੜ ਲਏ।

ਇਸਮਾਈਲ ਨੇ ਸਿਗਰਟ ਸੁਲਗਾ ਲਈ। ਕੱਠਪੁਤਲੀ ਦਾ ਨਾਚ ਵੇਖਦੇ ਸਮੇਂ ਉਸ ਦਾ ਮਨ ਇਸੇ ਤਰ੍ਹਾਂ ਸਿਗਰਟ ਪੀਣ ਨੂੰ ਕਰਦਾ ਹੈ। ਉਸ ਨੂੰ ਕੱਠਪੁਤਲੀ ਦਾ ਨਾਚ ਚੰਗਾ ਲੱਗਦਾਂ ਹੈ। ਪਿਪਰੀ ਦੇ ਜ਼ਿਮੀਂਦਾਰ ਹਰ ਸਾਲ ਪਿੰਡ ਵਿਚ ਕੱਠਪੁਤਲੀ ਦਾ ਨਾਚ ਕਰਵਾਉਂਦੇ ਸਨ। ਉਸ ਨਾਚ ਵਿਚ ਦੇਵੀ-ਦੇਵਤਾ, ਆਦਮੀ-ਮਨੁੱਖ ਸਾਰਿਆਂ ਨੂੰ ਹੀ ਨਚਾਉਂਦੇ ਸਨ। ਇਸ ਸਮੇਂ ਪੂਜਾ-ਮੰਡਪ ਵਿਚ ਵੀ ਇਕ ਤਰ੍ਹਾਂ ਦਾ ਕੱਠਪੁਤਲੀ ਨਾਚ ਹੀ ਹੋ ਰਿਹਾ ਹੈ। ਇਸ ਨੂੰ ਵੀਰਭੱਦਰ ਨਚਵਾ ਰਿਹਾ ਹੈ। ਡੋਰੀ ਨਾਲ ਨਹੀਂ, ਰੁਪਏ ਅਤੇ ਉਸ ਦੇ ਲਾਲਚ ਨਾਲ। ਪਰ ਉਹ ਵੀ ਤਾਂ ਦੂਜਿਆਂ ਦੇ ਹੱਥੀਂ ਨੱਚ ਰਿਹਾ ਹੈ। ਬੋਧਨ, ਰਾਮੂ, ਚੰਡੀ, ਬਰੂਆ ਸਾਰੇ ਹੀ ਤਾਂ ਨੱਚ ਰਹੇ ਹਨ।

ਕਹਿੰਦੇ ਹਨ ਬਰੂਆ ਦਾ ਮਕਾਨ ਬਨਵਾਉਣ ਲਈ ਸਿੰਘ ਜੀ ਨੇ ਸਾਰਾ ਸਮਾਨ ਜਮ੍ਹਾਂ ਕਰਵਾ ਦਿੱਤਾ ਹੈ। ਬਰੂਆ ਨੇ ਨਵਾਂ ਸੰਸਾਰ ਵਸਾਇਆ ਹੈ, ਘਰ ਦੇ ਮੋਹ ਵਿਚ ਫਸਿਆ ਹੈ। ਸਿੰਘ ਜੀ ਏਸ ਮੋਹ ਨੂੰ ਅਸਲ ਰੂਪ ਦੇਣ ਲਈ ਬਾਲਣ ਜੁਟਾ ਰਿਹਾ ਹੈ। ਇਸ ਆਦਮੀ ਵਿਚ ਸ਼ੈਤਾਨ ਵੱਸਿਆ ਹੈ। ਅਤੇ ਉਹ ਸ਼ੈਤਾਨ ਹੈ, ਕੰਪਨੀ ਦਾ ਸਾਹਿਬ ਟਾਉਲਰ।

ਉਸ ਦੇ ਮਨ ਵਿਚ ਤਰ੍ਹਾਂ ਤਰ੍ਹਾਂ ਦੇ ਭਾਵ ਆਉਣ ਲੱਗੇ। ਜਿਨ੍ਹਾਂ ਨੂੰ ਪਾਟੇ ਕੱਪੜੇ ਵਾਂਗ ਜੋੜਨ ਦਾ ਕੋਈ ਉਪਾਅ ਨਹੀਂ ਸੀ, ਮਤਲਬ ਵੀ ਨਹੀਂ ਸੀ। ਖਾਣਾ ਪਕਾਉਣ ਨੂੰ ਵੀ ਦਿਲ ਨਹੀਂ ਸੀ ਕਰ ਰਿਹਾ। ਪਰ ਭੁੱਖ ਜ਼ਰੂਰ ਲੱਗੀ ਸੀ। ਕੱਲ੍ਹ ਤੋਂ ਫਿਰ ਕੰਮ ਤੇ ਜਾਣਾ ਪਵੇਗਾ। ਭੁੱਖੇ ਰਹਿਣਾ ਵੀ ਮੁਸ਼ਕਿਲ ਹੈ। ਕੋਈ ਖਾਣਾ ਪਕਾਉਣ ਵਾਲਾ ਹੁੰਦਾ ਤਾਂ ਕਿੰਨਾ ਚੰਗਾ ਹੁੰਦਾ। ਪਰ ਉਹ ਕੰਮ ਏਨਾ ਆਸਾਨ ਨਹੀਂ ਹੈ। ਇਕ ਵਾਰ ਪੂਜਾ-ਮੰਡਪ ਵਿਚ ਜਾਣ ਦੀ ਗੱਲ ਉਸ ਦੇ ਮਨ ਵਿਚ ਆਈ ਸੀ ਪਰ ਬਿਨਾਂ ਬੁਲਾਇਆਂ ਜਾਣਾ ਉਸ ਨੇ ਠੀਕ ਨਹੀਂ ਸਮਝਿਆ।

ਉਸ ਦੇ ਭਾਵਾਂ ਦਾ ਵਹਿਣ ਰੁਕ ਗਿਆ। ਉਸ ਨੇ ਵੇਖਿਆ ਝੁੰਮਰ ਨਾਚ ਤੇਜ਼ ਲੈਅ ਵਿਚ ਹੋਣ ਲੱਗਿਆ ਹੈ। ਨੈਣਮਣੀ ਅਤੇ ਦੁਰਗਾ ਦੀ ਗੱਲਬਾਤ ਬੰਦ ਹੋ ਗਈ। ਪਿਆਰ ਦੇ ਬੰਧਨ ਕਰਕੇ ਨਾਚ ਵੱਧ ਦਿਲਖਿੱਚਵਾਂ ਬਣ ਗਿਆ ਸੀ। ਕਾਲੀ ਮਾਈ ਦੀ ਲਾਲ ਜੀਭ ਅੰਦਰ ਪ੍ਰਗਟ ਹੋਏ ਮਹਾਦੇਵ ਨੂੰ ਕੁਚਲਣ ਦਾ ਵਿਸਮਾਦ। ਪੁਜਾਰੀ ਘੰਟੀ ਵਜਾ ਕੇ ਮੰਤਰ ਪੜ੍ਹ ਰਿਹਾ ਹੈ, ਪੁਸ਼ਪਾਂਜਲੀ ਦੇ ਰਿਹਾ ਹੈ। ਉਸੇ ਵਿਚਕਾਰ ਕਦੀ ਕਦੀ ਝੁੰਮਰ ਨਾਚ ਵੀ ਵੇਖਦਾ ਜਾ ਰਿਹਾ ਹੈ। ਇਸਮਾਈਲ ਨੇ ਦੇਖਿਆ ਹੁਣ ਬਾਗਾਨ ਦੀਆਂ ਕੁੜੀਆਂ ਦੀ ਬਜਾਇ ਲੱਛਮੀ ਨੱਚ ਰਹੀ ਹੈ। ਲੱਛਮੀ ਦੇ ਨੱਚਣ ਦੇ ਛੰਦ ਨਾਲ ਸ਼ਾਮਿਆਨੇ ਹੇਠਲੀ ਧਰਤੀ ਜਿਵੇਂ ਹਿੱਲ ਰਹੀ ਹੈ। ਸਰੀਰ ਲੋਕ ਨਾਚ ਦੀ ਲੈਅ ਵਿਚ ਲੀਨ ਹੈ। ਉਸ ਨ੍ਰਿਤ ਦੀ ਲਹਿਰ ਸਿਰਫ ਦਰਸ਼ਕਾਂ ਨੂੰ ਹੀ ਨਹੀਂ, ਉਸ ਦੇ ਅੰਦਰ ਨੂੰ ਵੀ ਛੂਹ ਰਹੀ ਹੈ। ਬਰੂਆ ਲੀਫਲੈਟ ਪੜ੍ਹਨਾ ਛੱਡ ਕੇ ਉਸੇ ਵੱਲ ਦੇਖ ਰਿਹਾ ਹੈ। ਰਾਮੂ ਤਾਂ ਬਿਲਕੁਲ ਦੀਵਾਨਾ ਹੋ ਗਿਆ ਹੈ। ਚੰਡੀ ਵੀ ਮੁਗਧ ਹੋ ਕੇ ਉਸੇ ਨੂੰ ਦੇਖ ਰਿਹਾ ਹੈ। ਦੇਖਣਾ ਵੀ ਚਾਹੀਦਾ ਹੈ। ਲੱਛਮੀ ਤਾਂ ਲੱਛਮੀ ਨਹੀਂ ਜਵਾਨੀ ਦੀ ਜਿਵੇਂ ਭਰਪੂਰ ਨਦੀ ਹੋਵੇ। ਉਹ ਨਦੀ ਅੱਜ ਨ੍ਰਿਤ ਕਰ ਰਹੀ ਹੈ। ਲੱਛਮੀ ਦੀ ਇਹ ਮੂਰਤੀ ਉਸ ਨੇ ਕਦੀ ਪਹਿਲਾਂ ਨਹੀਂ ਦੇਖੀ ਸੀ। ਅੱਜ ਦੇਖ ਕੇ ਮੁਗਧ ਹੋ ਗਿਆ।

ਇਸਮਾਈਲ ਨੇ ਹੱਥਲੀ ਸਿਗਰਟ ਸੁੱਟ ਕੇ ਅੱਖਾਂ ਬੰਦ ਕਰ ਲਈਆਂ। ਇਹ ਵੀ ਇਕ ਵਚਿੱਤਰ ਕੱਠਪੁਤਲੀ ਨਾਚ ਹੈ।

''ਤੂੰ ਅੱਜ ਖਾਵੇਂਗਾ ਕੁਝ ਨਹੀਂ ? ਲੱਛਮੀ ਦਾ ਨਾਚ ਦੇਖ ਕੇ ਈ ਸ਼ਾਇਦ ਢਿੱਡ ਭਰ ਗਿਐ ?''

ਇਸਮਾਈਲ ਨੇ ਪਲਟ ਕੇ ਵੇਖਿਆ ਮਨੂੰ ਸੀ। ਹਨੇਰੇ ਵਿਚ ਵੀ ਉਸ ਦੀ ਪਤਲੀ ਲਚਕਦਾਰ ਦੇਹ ਦੀ ਧੜਕਣ ਮਹਿਸੂਸ ਕੀਤੀ। ਪਰ ਉਸ ਦਾ ਮਾਣ ਜਾਗ ਪਿਆ। ''ਮੈਂ ਖਾਵਾਂ ਭਾਵੇਂ ਨਾ, ਤੈਨੂੰ ਕੀ ? ਨਾਚ ਬੜਾ ਸੋਹਣਾ ਸੀ ਪਰ ਨਾਚ ਨਾਲ ਭੁੱਖ ਮਰਦੀ ਹੈ, ਇਹ ਕਿਥੋਂ ਸੁਣਿਆ ?'' ਮਨੂੰ ਹੌਲੀ ਜਿਹੀ ਬੋਲੀ, ''ਖਾਵੇਂਗਾ ਕਿਉਂ

ਨਹੀਂ ? ਏਨਾ ਤਕੜਾ ਜਵਾਨ ਆਦਮੀ, ਭੁੱਖੇ ਰਹਿਣ ਨਾਲ ਭਲਾ ਕਿਵੇਂ ਸਰੇਗਾ ? ਜਵਾਨ ਮਰਦ ਦੀ ਭੁੱਖ ਮੁਟਿਆਰ ਕੁੜੀ ਦੇ ਨਾਚ ਨਾਲ ਕੀ ਨਹੀਂ ਮਰਦੀ ?"

ਇਸਮਾਈਲ ਨੇ ਜਵਾਬ ਦਿੱਤਾ "ਤੇਰਾ ਸਿਰ।"

ਮਨੂੰ ਹੱਸਣ ਲੱਗੀ। ਬੋਲੀ, "ਤੂੰ ਇਸ ਤਰ੍ਹਾਂ ਬਗੈਰ ਖਾਧਿਆਂ ਨਹੀਂ ਰਹਿ ਸਕਦਾ। ਸਾਡੇ ਘਰੇ ਮੋਹਨਭੋਗ ਬਣਿਐ ਮੈਂ ਲੈ ਕੇ ਆਉਂਦੀ ਹਾਂ। ਪਾਣੀ ਵੀ ਉਬਲ ਰਿਹੈ। ਥੋੜ੍ਹੀ ਚਾਹ ਵੀ ਪੀ ਲੈ।"

ਉਹ ਜਾਣ ਲੱਗੀ, "ਇਸਮਾਈਲ ਬੋਲਿਆ, "ਨਹੀਂ ਚਾਹੀਦੀ, ਤੇਰੇ ਘਰ ਦੀ ਕੋਈ ਵੀ ਚੀਜ਼ ਨਹੀਂ ਚਾਹੀਦੀ।"

"ਕਿਉਂ ?"

ਇਸਮਾਈਲ ਕੋਈ ਜਵਾਬ ਨਹੀਂ ਦੇ ਸਕਿਆ। ਖਿਝਣ ਦਾ ਅਸਲ ਕਾਰਨ ਦੱਸਦਿਆਂ ਜ਼ਬਾਨ ਰੁਕ ਗਈ। ਮਨੂੰ ਨੇ ਹੱਸ ਕੇ ਕਿਹਾ, "ਮੈਂ ਕੀ ਤੇਰੀ ਗੱਲ ਸਮਝਦੀ ਨਹੀਂ ? ਪੂਜਾ ਵਿਚ ਨਹੀਂ ਬੁਲਾਇਆ ਇਸ ਤੇ ਗੁੱਸਾ ਆ ਰਿਹੈ। ਪਰ ਮੈਂ ਤਾਂ ਬੁਲਾਉਣ ਨਾ ਬੁਲਾਉਣ ਦੀ ਮਾਲਕਣ ਨਹੀਂ ਆਂ। ਇਹ ਤਾਂ ਪਬਲਿਕ ਪੂਜਾ ਹੈ। ਵੀਰਭੱਦਰ ਸਿੰਘ ਹੀ ਸਾਰਾ ਕਰਤਾ-ਧਰਤਾ ਏ। ਉਸ ਦੀ ਗੱਲ ਵੱਲ ਧਿਆਨ ਨਾ ਦੇਈਂ। ਮੈਂ ਖਾਣ ਦਾ ਸਮਾਨ ਲੈ ਕੇ ਆਉਂਦੀ ਹਾਂ, ਤੂੰ ਕਮਰੇ ਵਿਚ ਲੈਂਪ ਬਾਲ ਲੈ।"

ਮਨੂੰ ਚਲੀ ਗਈ। ਕੁਝ ਚਿਰ 'ਚ ਹੀ ਮਨੂੰ ਇਕ ਪੱਤੇ ਤੇ ਮੋਹਨ ਭੋਗ ਅਤੇ ਗਿਲਾਸ ਵਿਚ ਚਾਹ ਲੈ ਕੇ ਆ ਗਈ। ਫਿਰ ਵੀ ਉਸ ਨੂੰ ਉਸੇ ਤਰ੍ਹਾਂ ਬੈਠਾ ਵੇਖ ਕੇ ਗੱਸੇ 'ਚ ਬੋਲੀ, "ਇਥੇ ਕਿਉਂ ਬੈਠਾ ਹੈਂ ? ਅੰਦਰ ਚਲ।"

ਇਸਮਾਈਲ ਨੇ ਕਿਹਾ, "ਦੇਣਾ ਚਾਹੁੰਦੀ ਹੈਂ ਤਾਂ ਏਥੇ ਦੇ ਦੇ। ਮੈਂ ਅੰਦਰ ਨਹੀਂ ਜਾਵਾਂਗਾ। ਇਥੇ ਬਹਿਣਾ ਚੰਗਾ ਲੱਗ ਰਿਹੈ।"

ਮਨੂੰ ਮੋਹਨ ਭੋਗ ਅਤੇ ਚਾਹ ਦੇ ਕੇ ਜਾਣ ਲੱਗੀ ਤਾਂ ਇਸਮਾਈਲ ਨੇ ਪੁੱਛਿਆ, "ਇਸ ਗਿਲਾਸ ਦਾ ਕੀ ਬਣੇਗਾ ?" ਮਨੂੰ ਨੇ ਜਵਾਬ ਦਿੱਤਾ, "ਗਿਲਾਸ ਏਥੇ ਹੀ ਰਹਿਣ ਦੇ।" ਇਹ ਕਹਿ ਕੇ ਉਹ ਜਾਣ ਲੱਗੀ। ਇਸਮਾਈਲ ਇਕਾਗਰ ਮਨ ਨਾਲ ਮੋਹਨ ਭੋਗ ਖਾਣ ਲੱਗਾ। ਫਿਰ ਪੁੱਛਿਆ, "ਅੱਜਕਲ੍ਹ ਤੂੰ ਜਹਾਂਨਾਰਾ ਕੋਲ ਪੜ੍ਹਨ ਜਾਂਦੀ ਏਂ, ਕੀ ਇਹ ਸੱਚ ਹੈ ?"

"ਹਾਂ !" ਮਨੂੰ ਜਵਾਬ ਵਿਚ ਬੋਲੀ, "ਸਿਰਫ ਮੈਂ ਹੀ ਨਹੀਂ, ਲੱਛਮੀ ਵੀ ਪੜ੍ਹ ਰਹੀ ਹੈ।"

"ਲੱਛਮੀ ਵੀ ਪੜ੍ਹ ਰਹੀ ਏ ?" ਇਹ ਕਹਿੰਦਾ ਉਹ ਚੁੱਪਚਾਪ ਉਸ ਵੱਲ ਵੇਖਣ ਲੱਗਾ।

ਉਸ ਦੇ ਮਨ ਵਿਚ ਹਿਲਜੁਲ ਮੱਚ ਗਈ। ਏਨੇ ਵਿਚ ਉਸ ਨੇ ਦੇਖਿਆ ਮਨੂੰ ਕੁਝ ਸੋਚਦਿਆਂ ਪੈਰ ਦੇ ਅੰਗੂਠੇ ਨਾਲ ਜ਼ਮੀਨ ਖੁਰਚ ਰਹੀ ਹੈ। ਕੀ ਪੜ੍ਹ ਰਹੀ ਹੈ ?" ਇਸਮਾਈਲ ਨੇ ਸਵਾਲ ਕੀਤਾ।

"ਅਸਾਮੀ ਹਿਸਾਬ।" ਮਨੂੰ ਨੇ ਜਵਾਬ ਦਿੱਤਾ। ਇਸਮਾਈਲ ਨੇ ਮੋਹਨ ਭੋਗ ਦਾ ਪੱਤਾ ਸੁੱਟ ਦਿੱਤਾ। ਚਾਹ ਦਾ ਗਲਾਸ ਹੱਥ 'ਚ ਲੈ ਕੇ ਉਹ ਉਸ ਵੱਲ ਅਚੰਭੇ ਨਾਲ

ਵੇਖਣ ਲੱਗਾ । ਔਰਤਾਂ ਪੜ੍ਹਨ ਲੱਗੀਆਂ ਹਨ । ਨਹੀਂ, ਮਨੂੰ ਅਤੇ ਲੱਛਮੀ ਪੜ੍ਹਨ ਲੱਗੀਆਂ ਹਨ । ਹਮੇਸ਼ਾਂ ਨਜ਼ਰਾਂ ਸਾਹਮਣੇ ਰਹਿਣ ਵਾਲੀਆਂ ਇਹ ਕੁੜੀਆਂ ਹੁਣ ਪੜ੍ਹ ਰਹੀਆਂ ਹਨ ।

ਇਸਮਾਈਲ ਚਾਹ ਦੇ ਘੁੱਟ ਭਰਦਾ ਰਿਹਾ ਅਤੇ ਕਲਪਨਾ ਕੀਤੀ—ਮਨੂੰ ਅਤੇ ਦੂਜਿਆਂ ਦੇ ਪੜ੍ਹ ਕੇ ਵਿਦਵਾਨ ਬਣਨ ਦੀ ਗੱਲ ? ਏਨ੍ਹਾਂ ਲੋਕਾਂ ਨੇ ਪੜ੍ਹਨਾ ਸ਼ੁਰੂ ਕਿਉਂ ਕੀਤਾ ? ਏਨ੍ਹਾਂ ਨੂੰ ਵਰ ਨਹੀਂ ਮਿਲ ਰਹੇ ਇਸ ਲਈ ?

ਪਹਿਲਾਂ ਵੀ ਇਹ ਗੱਲ ਉਸ ਨੇ ਕਈ ਵਾਰ ਸੋਚੀ ਹੈ । ਮਰਦਾਂ ਨੇ ਤਾਂ ਨੌਕਰੀ ਕਰਨੀ ਹੈ ਆਪਣੀ ਇੱਛਾ ਨਾਲ ਉਹ ਕੁਝ ਵੀ ਕਰ ਸਕਦੇ ਹਨ । ਪਰ ਕੁੜੀ ਦੀ ਗਤੀ ਸਿਰਫ ਹੈ ਈ ਵਿਆਹ ਵਿਚ । ਵਿਆਹ ਹੀ ਇਨ੍ਹਾਂ ਦੀ ਚਾਕਰੀ ਹੈ ।

ਸਭ ਤੋਂ ਵੱਧ ਉਹ ਸੋਚਣ ਲੱਗਿਆ ਹੈ ਜ਼ੈਬੁਨਿੱਸਾ ਦੀ ਗੱਲ । ਉਹ ਉਸ ਨਾਲ ਵਿਆਹ ਕਰਨਾ ਚਾਹੁੰਦਾ ਹੈ । ਜ਼ੈਬੁਨਿੱਸਾ ਦੀ ਅਸਲੀਅਤ ਜਾਣ ਕੇ ਕੌਣ ਉਸ ਨਾਲ ਵਿਆਹ ਕਰੇਗਾ । ਪਰ ਮਨੂੰ ਨਾਲ ਵਿਆਹ ਕਰਨ ਦਾ ਉਸ ਦਾ ਮਨ ਹੈ । ਜੇ ਧਰਮ ਦੀ ਰੁਕਾਵਟ ਨਾ ਹੁੰਦੀ ਤਾਂ ਕੋਈ ਗੱਲ ਨਹੀਂ ਸੀ । ਮਨੂੰ ਉਸ ਨੂੰ ਚੰਗੀਆਂ ਨਜ਼ਰਾਂ ਨਾਲ ਤੱਕਦੀ ਹੈ । ਪਰ ਏਨੀ ਦੂਰ ਅੱਗੇ ਵਧਣ ਨੂੰ ਕੀ ਤਿਆਰ ਹੋ ਜਾਵੇਗੀ ? ਮਨੂੰ ਵਾਂਗ ਹੀ ਅੱਜ ਉਹ ਲੱਛਮੀ ਸੰਬੰਧੀ ਸੋਚਣ ਲੱਗਾ । ਅੱਜ ਲੱਛਮੀ ਦਾ ਨਾਚ ਵੇਖ ਕੇ ਉਹ ਆਪਾ ਵਾਰ ਉਠਿਆ । ਉਹ ਕੁੜੀ ਜਿਵੇਂ ਬਲਦਾ ਹੋਇਆ ਅੰਗਿਆਰ । ਪਰ ਮਨੂੰ ਜਿਵੇਂ ਗਰਮੀ ਦੇ ਦਿਨਾਂ ਦਾ ਇਕ ਪੱਖਾ । ਉਸ ਦੀ ਹਵਾ ਲੱਗਣ ਨਾਲ ਮਨ ਸ਼ੀਤਲ ਹੋ ਜਾਂਦਾ ਹੈ ।

ਹੁਣ ਉਸ ਦਾ ਮਨ ਠੀਕ ਹੋ ਗਿਆ ।

"ਪੜ੍ਹ ਕੇ ਕਰੇਂਗੀ ?" ਇਸਮਾਈਲ ਨੇ ਪੁੱਛਿਆ ।

ਮਨੂੰ ਬੋਲੀ, "ਕਿਤਾਬਾਂ ਪੜ੍ਹਾਂਗੀ ।"

ਇਸਮਾਈਲ ਦੀ ਜ਼ਬਾਨ ਬੰਦ ਹੋ ਗਈ । ਉਹ ਇਕਾਗਰ ਉਸ ਵੱਲ ਵੇਖਦਾ ਰਿਹਾ । ਮਨੂੰ ਵਾਰ ਵਾਰ ਉਸ ਦੇ ਹਨੇਰੇ ਕਮਰੇ ਦੇ ਦਰਵਾਜ਼ੇ ਵੱਲ ਦੇਖ ਰਹੀ ਹੈ ।

ਮਨੂੰ ਨੇ ਅਚਾਨਕ ਪੁੱਛਿਆ, "ਕੀ ਇਹ ਸੱਚ ਹੈ ਕਿ ਤੂੰ ਜ਼ੈਬੁਨਿੱਸਾ ਵਾਲੀ ਗੱਲ ਅਗਾਂਹ ਨਹੀਂ ਵਧਾਉਣਾ ਚਾਹੁੰਦਾ ?"

ਇਸਮਾਈਲ ਦਾ ਕੰਮ ਹੁਣ ਸੌਖਾ ਹੋ ਗਿਆ । ਪਰ ਗੱਲ ਉਸ ਦੇ ਗਲੇ 'ਚ ਅਟਕ ਗਈ । ਉਹ ਸ਼ਰਮ ਨਾਲ ਦੱਬ ਗਿਆ ।

ਮਨੂੰ ਨੇ ਫਿਰ ਸਵਾਲ ਕੀਤਾ, "ਸੁਣਿਐ ਜ਼ੈਬੁਨਿੱਸਾ ਤੇਰਾ ਹਾਲ ਪੁੱਛਣ ਆਈ ਸੀ ? ਤੂੰ ਕੀ ਕਿਹਾ ?"

ਇਸਮਾਈਲ ਚੁੱਪ ਰਿਹਾ । ਗਲ 'ਚੋਂ ਆਵਾਜ਼ ਨਹੀਂ ਨਿਕਲੀ । ਮਨੂੰ ਨੇ ਹੱਸ ਕੇ ਫੇਰ ਪੁੱਛਿਆ, "ਜ਼ੈਬੁਨਿੱਸਾ ਦਾ ਕੀ ਬਣਿਆ ?"

ਇਸਮਾਈਲ ਨੇ ਬੜੇ ਕਸ਼ਟ ਨਾਲ ਜਵਾਬ ਦਿੱਤਾ, "ਦੇਖ ਮਨੂੰ, ਜ਼ੈਬੁਨਿੱਸਾ ਮੇਰੇ ਨਾਲ ਵਿਆਹ ਕਰਨਾ ਚਾਹੁੰਦੀ ਹੈ । ਅੱਜ ਹਸਪਤਾਲ ਵੀ ਆਈ ਸੀ । ਡਿਬਰੂਗੜ੍ਹ ਤੋਂ ਮੈਨੂੰ ਮਿਲਣ ਭੱਜੀ ਆਈ ਹੈ । ਪਰ......।"

"ਪਰ ਕੀ ? ਅਜਿਹੀ ਪੂਰਨਮਾਸ਼ੀ ਦੇ ਚੰਨ ਵਰਗੀ ਕੁੜੀ ਨਾਲ ਵਿਆਹ ਕਿਉਂ ਨਹੀਂ ਕਰ ਲੈਂਦਾ......?" ਮਨੂੰ ਨੇ ਪੁੱਛਿਆ ।

ਇਸਮਾਈਲ ਨੇ ਇਸ ਵੇਰਾਂ ਬੜੀ ਹਿੰਮਤ ਨਾਲ ਕਿਹਾ, "ਨਹੀਂ, ਮੈਂ ਉਸ ਨਾਲ ਵਿਆਹ ਨਹੀਂ ਕਰਾਂਗਾ ।"

"ਪਰ ਕਿਉਂ ਨਹੀਂ ?" ਵਿਸ਼ਵਾਸ ਨਾਲ ਮਨੂੰ ਨੇ ਪੁੱਛਿਆ । ਹੁਣ ਇਸਮਾਈਲ ਸਰਲ ਭਾਵ ਅਤੇ ਆਤਮ-ਪ੍ਰਕਾਸ਼ ਨਾਲ ਬੋਲਿਆ, "ਨਹੀਂ ਉਸ ਨਾਲ ਨਹੀਂ ਕਰਾਂਗਾ । ਪਰ ਜੇ ਤੇਰੇ ਵਰਗੀ ਕੁੜੀ ਮਿਲ ਜਾਵੇ ਤਾਂ......।"

ਮਨੂੰ ਖਿੜਖਿੜ ਕਰਦਿਆਂ ਬੋਲੀ, "ਯਾਨੀ ਮੇਰੇ ਨਾਲ ?"

"ਹਾਂ ।" ਬੜੀ ਉਮੀਦ ਨਾਲ ਇਸਮਾਈਲ ਨੇ ਕਿਹਾ ।

"ਅਜਿਹੀ ਗੱਲ ਕੀ ਤੈਨੂੰ ਕਹਿਣੀ ਚਾਹੀਦੀ ਹੈ ? ਦੇਖ ਤੇਰੇ ਤੇ ਮੇਰੇ ਵਿਚਕਾਰ ਸਿਰਫ ਇਹ ਚਬੂਤਰਾ ਹੀ ਨਹੀਂ ਇਕ ਹੋਰ ਕੰਧ ਹੈ ਮਜ਼ਬੂਤ ਲੋਹੇ ਦੀ ।" ਮਨੂੰ ਬੜੇ ਦੁੱਖ ਨਾਲ ਬੋਲੀ ।

ਇਸਮਾਈਲ ਨੇ ਜਵਾਬ ਦਿੱਤਾ, "ਸਮਝ ਗਿਆ । ਪਰ ਕੀ ਇਹ ਕੰਧ ਤੋੜੀ ਨਹੀਂ ਜਾ ਸਕਦੀ ?"

ਮਨੂੰ ਹੱਸ ਕੇ ਬੋਲੀ, "ਤੇਰੇ ਵਿਚ ਐਨੀ ਤਾਕਤ ਹੈ ?"

"ਹਾਂ ਹੈ ।" ਇਸਮਾਈਲ ਸਰਲ ਭਾਵ ਨਾਲ ਬੋਲਿਆ ।

"ਪਰ ਮੇਰੇ ਵਿਚ ਏਨੀ ਤਾਕਤ ਨਹੀਂ ਹੈ । ਮੈਂ ਏਨੀ ਹਿੰਮਤੀ ਵੀ ਨਹੀਂ ਹਾਂ । ਧਰਮ ਨੂੰ ਮੰਨਦੀ ਹਾਂ, ਮਨ ਵਿਚ ਭੈਅ ਹੈ......" ਮਨੂੰ ਸਾਫ ਸਾਫ ਕਹਿੰਦੀ ਗਈ, "ਅਤੇ ਕਦੀ ਇਹ ਭੈਅ ਦੂਰ ਹੋਵੇਗਾ ਅਜਿਹਾ ਲੱਗਦਾ ਨਹੀਂ ।" ਕੁਝ ਰੁਕ ਕੇ ਫਿਰ ਬੋਲੀ, "ਜੇ ਕਰ ਸਕੀ ਤਾਂ ਉਹ ਵੱਖਰੀ ਗੱਲ ਹੈ । ਪਰ ਹਾਲੀਂ ਇਹ ਸਾਰੀਆਂ ਫ਼ਜ਼ੂਲ ਦੀਆਂ ਗੱਲਾਂ ਹਨ ।"

ਇਸਮਾਈਲ ਨੇ ਇਸ ਜਵਾਬ ਨੂੰ ਉਮੀਦ ਭਰਿਆ ਮੰਨ ਲਿਆ । ਮਨੂੰ ਕਿਹੋ ਜਿਹੀ ਕੁੜੀ ਹੈ ਉਹ ਜਾਣਦਾ ਹੈ । ਮਨ ਖੁੱਲ੍ਹਣ ਤੇ ਵੀ ਉਹ ਅਸਲ ਗੱਲ ਜ਼ਾਹਰ ਕਰਕੇ ਅਸਾਧਾਰਣ ਕੰਮ ਨਹੀਂ ਕਰ ਸਕਦੀ । ਪਰ ਉਸ ਦੀ ਇਹ ਧਾਰਨਾ ਬਣੀ ਕਿ ਮਨੂੰ ਉਸ ਨੂੰ ਪਿਆਰ ਕਰਦੀ ਹੈ । ਉਸ ਦਾ ਹਿਰਦਾ ਸ਼ਾਂਤ ਹੋ ਗਿਆ ਸੀ । ਨਹੀਂ ਤਾਂ ਉਹ ਏਸ ਤਰ੍ਹਾਂ ਗੱਲ ਨਾ ਕਰਦੀ ।

"ਤੂੰ ਜੈਬੁਨਿੱਸਾ ਨਾਲ ਵਿਆਹ ਕਿਉਂ ਨਹੀਂ ਕਰਦਾ ?" ਮਨੂੰ ਨੇ ਪੁੱਛਿਆ, ਹੁਣ ਉਹ ਚੰਗੀ ਬਣ ਗਈ ਹੈ । ਅਤੇ ਕੁਝ ਦਿਨਾਂ ਵਿਚ ਨਰਸ ਬਣ ਕੇ ਆਵੇਗੀ । ਹਾਂ ਉਸ ਨੇ ਗ਼ਲਤੀ ਕੀਤੀ ਸੀ । ਪਰ ਉਸ ਲਈ ਉਸ ਨੂੰ ਦੋਸ਼ੀ ਨਹੀਂ ਮੰਨਿਆ ਜਾ ਸਕਦਾ । ਜਾਣਦਾ ਹੈਂ ਉਹ ਸਾਹਿਬ ਹੀ ਇਸ ਸਾਰੇ ਕਾਸੇ ਲਈ ਜ਼ਿੰਮੇਵਾਰ ਹੈ......।"

ਇਸਮਾਈਲ ਨੇ ਚਾਹ ਦਾ ਗਲਾਸ ਮੂੰਹ ਨੂੰ ਲਾਉਂਦਿਆਂ ਕਿਹਾ, "ਤਾਂ ਵੀ ਜੂਠੇ ਗਲਾਸ ਵਿਚ ਪਾਣੀ ਪੀਣਾ ਲੱਗਦੈ ।"

ਮਨੂੰ ਹੱਸਣ ਲੱਗੀ । ਬੋਲੀ; "ਕੀ ਆਦਮੀ ਅੰਦਰ ਜੂਠਾ ਗਲਾਸ ਨਹੀਂ ?"

ਇਸਮਾਈਲ ਚੁੱਪ ਰਿਹਾ । ਗਲਾਸ ਜ਼ਮੀਨ ਤੇ ਰੱਖ ਕੇ ਇਕਾਗਰ ਚਿੱਤ ਲੱਛਮੀ

ਦਾ ਨਾਚ ਦੇਖਣ ਲੱਗਾ। ਹੁਣ ਲੱਛਮੀ ਅੱਸੂ ਮਹੀਨੇ ਦੇ ਪਹਾਰ ਵਿਚ ਪੱਕੇ ਧਾਨ ਵਾਂਗ ਝੂਮ ਝੂਮ ਕੇ ਨੱਚ ਰਹੀ ਸੀ। ਉਸ ਦੀ ਦੇਹ ਵਿਚ ਜਿਵੇਂ ਬਿਜਲੀ ਚਮਕ ਰਹੀ ਹੈ। ਮਾਦਲ (ਢੋਲ) ਦੀ ਲੈਅ ਤੇਜ਼ ਹੁੰਦੀ ਗਈ; ਉਸੇ ਦੇ ਨਾਲ ਨਾਲ ਇਸਮਾਈਲ ਦੀ ਛਾਤੀ ਦੀ ਧੜਕਣ ਵੀ ਤੇਜ਼ ਹੋਣ ਲੱਗੀ। ਵੀਰਭੱਦਰ ਸਿੰਘ ਦੇ ਮੂੰਹ ਦਾ ਰੰਗ ਉਡਿਆ। ਉਸ ਦੇ ਚਿਹਰੇ ਤੇ ਮੁੜ੍ਹਕਾ ਝਲਕ ਰਿਹਾ ਹੈ। ਗਲਾਸ 'ਚੋਂ ਇਕ ਇਕ ਘੁੱਟ ਸ਼ਰਾਬ ਪੀ ਰਿਹਾ ਹੈ। ਬਰੂਆ ਮੁੜ ਕੇ ਲੀਫਲੈਟ ਪੜ੍ਹਨ ਲੱਗਾ। ਪਰ ਜ਼ਿਆਦਾ ਦੇਰ ਨਹੀਂ, ਫਿਰ ਲੱਛਮੀ ਦੇ ਨਾਚ ਵੱਲ ਮਨ ਖਿੱਚਿਆ ਗਿਆ।

ਜਦੋਂ ਤਕ ਨਾਚ ਨਹੀਂ ਮੁੱਕਿਆ, ਦੋਵੇਂ ਇਸੇ ਤਰ੍ਹਾਂ ਮੌਨ ਰਹੇ। ਮਨੂੰ ਬੋਲੀ, "ਚੰਗਾ ਹੁਣ ਮੈਂ ਜਾਂਦੀ ਹਾਂ, ਕੀ ਪਤੈ ਕਿਸ ਨੂੰ ਕੀ ਲੋੜ ਪੈ ਜਾਵੇ। ਸੁਣ, ਤੂੰ ਮੇਰੇ ਬਾਰੇ ਨਾ ਸੋਚਦਾ ਰਹੀਂ।"

ਬੇਸਹਾਰਾ ਹੋ ਕੇ ਇਸਮਾਈਲ ਨੇ ਕਿਹਾ, "ਮੈਂ ਸੋਚੇ ਬਗੈਰ ਨਹੀਂ ਰਹਿ ਸਕਦਾ।" ਹਨੇਰੇ ਵਿਚ ਉਸ ਨੇ ਹੌਕਾ ਭਰਦਿਆਂ ਕਿਹਾ, "ਤੂੰ ਮੈਨੂੰ ਬਹੁਤ ਚੰਗੀ ਲੱਗਨੀ ਏਂ।"

"ਜਾਣਦੀ ਹਾਂ।" ਮਨੂੰ ਨੇ ਜਵਾਬ ਦਿੱਤਾ। ਅਚਾਨਕ ਹੀ ਉਸਦੀਆਂ ਦੋਵੇਂ ਅੱਖਾਂ ਸਥਿਰ ਹੋ ਗਈਆਂ। ਪਰ ਇਸਮਾਈਲ ਹਨੇਰੇ ਵਿਚ ਦੇਖ ਨਹੀਂ ਸਕਿਆ।

ਇਸਮਾਈਲ ਦੇ ਮਨ ਦੀ ਦੁਬਿਧਾ ਦੂਰ ਹੋ ਗਈ। ਉਹ ਉਠ ਕੇ ਖਲੋ ਗਿਆ ਅਤੇ ਹੌਲੀ ਜਿਹੀ ਮਨੂੰ ਨੂੰ ਕਿਹਾ, "ਜਾਣਦੀ ਏਂ ਮੈਨੂੰ ਇਹ ਪਤਾ ਲੱਗਣ ਤੇ ਵਧੀਆ ਲੱਗਿਆ ਕਿ ਤੂੰ ਵੀ ਮੈਨੂੰ ਪਿਆਰ ਕਰਦੀ ਹੈਂ।"

ਉਹ ਮਨੂੰ ਕੋਲ ਆ ਕੇ ਖਲੋ ਗਿਆ ਅਤੇ ਉਸ ਦਾ ਹੱਥ ਆਪਣੇ ਹੱਥ ਵਿਚ ਫੜਨਾ ਚਾਹਿਆ; ਪਰ ਮਨੂੰ ਨੇ ਅਜਿਹਾ ਨਹੀਂ ਕਰਨ ਦਿੱਤਾ।

ਉਸ ਨੇ ਹੱਸਣ ਦੀ ਕੋਸ਼ਿਸ਼ ਕਰਦਿਆਂ ਕਿਹਾ, "ਹੁਣ ਮੈਂ ਚਲਦੀ ਹਾਂ।"

ਇਸਮਾਈਲ ਨੇ ਹਨੇਰੇ ਵਿਚ ਹੀ ਮਨੂੰ ਵੱਲ ਵੇਖਣ ਦੀ ਕੋਸ਼ਿਸ਼ ਕੀਤੀ ਪਰ ਵੇਖ ਨਹੀਂ ਸਕਿਆ। ਇਕ ਵੱਡੇ ਕਾਲੇ ਜਿਹੇ ਜਾਲ ਅੰਦਰੋਂ ਜਿਵੇਂ ਉਸ ਦੇ ਰੂਪ ਦਾ ਪਰਛਾਵਾਂ ਉਸਦੀਆਂ ਅੱਖਾਂ ਵਿਚ ਚਮਕ ਗਿਆ। ਮਨੂੰ ਬੋਲੀ, "ਪਰ ਮੈਥੋਂ ਕੋਈ ਉਮੀਦ ਨਾ ਰੱਖੀਂ।"

"ਕਿਉਂ ?" ਇਸਮਾਈਲ ਨੇ ਪੁੱਛਿਆ। ਮੱਥੇ ਦੀ ਬੈਂਡੇਜ਼ ਤੇ ਹੱਥ ਰੱਖਣ ਨਾਲ ਉਸ ਨੂੰ ਵੱਲ ਨਾ ਹੋਣ ਦਾ ਅਹਿਸਾਸ ਹੋਇਆ।

"ਜਾਣਦਾ ਤਾਂ ਹੈਂ ਕਿ ਮੇਰੇ ਵਿਚ ਏਨੀ ਹਿੰਮਤ ਨਹੀਂ ਹੈ। ਮੈਂ ਜਹਾਂਨਾਰਾ ਵਾਂਗ ਨਹੀਂ ਕਰ ਸਕਦੀ।" ਮਨੂੰ ਦੀ ਆਵਾਜ਼ ਜਿਵੇਂ ਅੜ ਗਈ। "ਇਸ ਤੋਂ ਇਲਾਵਾ ਮੈਂ ਆਪਣੇ ਮਨ ਨੂੰ ਪਰਖ ਵੀ ਨਹੀਂ ਸਕੀ ਹਾਂ।"

ਇਸਮਾਈਲ ਕੁਝ ਦੇਰ ਤਕ ਮਨੂੰ ਦੀ ਗੱਲ ਨੂੰ ਠੀਕ ਤਰ੍ਹਾਂ ਸਮਝਣ ਦੀ ਕੋਸ਼ਿਸ਼ ਕਰਦਾ ਰਿਹਾ। ਉਸ ਤੋਂ ਬਾਦ ਬੋਲਿਆ, "ਸਮਝਿਆ।" ਮਾਣ ਨਾਲ ਉਹ ਭਰ ਗਿਆ।

ਮਨੂੰ ਚੁੱਪ ਰਹੀ। ਪਰ ਕੁਝ ਦੇਰ ਵਿਚ ਉਹ ਦੁੱਖੀ ਮਨ ਨਾਲ ਬੋਲੀ, "ਤੂੰ ਮੇਰੀ ਉਡੀਕ ਨਾ ਕਰੀਂ, ਸਮਝਿਆ ? ਤੂੰ ਮੈਨੂੰ ਹਾਸਲ ਨਹੀਂ ਕਰ ਸਕੇਂਗਾ। ਮੇਰਾ ਮਨ ਹੀ

ਕੁਝ ਅਜੀਬ ਹੈ । ਵਿਆਹ ਕਰਨ ਦੀ ਮੇਰੀ ਇੱਛਾ ਨਹੀਂ । ਪੜ੍ਹ ਲਿਖ ਕੇ ਕੁਝ ਕਰਨ ਦਾ ਮਨ ਹੈ ।''

''ਹੁਣ ਇਹ ਸਾਰੀਆਂ ਗੱਲਾਂ ਛੱਡ ।'' ਇਸਮਾਈਲ ਸਿਗਰਟ ਲਾ ਕੇ ਕਸ਼ ਖਿੱਚਣ ਲੱਗਾ । ਮਨੂੰ ਦੀਆਂ ਗੱਲਾਂ ਚੰਗੀ ਤਰ੍ਹਾਂ ਸਮਝ ਵਿਚ ਆ ਗਈਆਂ ਸਨ । ਉਹ ਬੋਲਿਆ, ''ਚੰਗਾ, ਹੁਣ ਤੂੰ ਜਾ । ਲੋਕ ਦੇਖਣਗੇ ਤਾਂ ਬੁਰਾ-ਭਲਾ ਕਹਿਣਗੇ ।''

ਮਨੂੰ ਨੇ ਕਿਹਾ, ''ਮੈਂ ਜਾ ਰਹੀ ਹਾਂ । ਪਰ ਤੂੰ ਇਕ ਗੱਲ ਤੈਅ ਕਰ ਲੈ । ਜੈਬੁਨਿੱਸਾ ਨੂੰ ਧਿਆਨ ਵਿਚ ਰੱਖ । ਜਾਣਦਾ ਏਂ, ਮਾਂ ਉਸ ਨੂੰ ਬਹੁਤ ਪਿਆਰ ਕਰਦੀ ਸੀ ।'' ਏਨਾ ਕਹਿ ਕੇ ਮਨੂੰ ਹੌਲੀ ਹੌਲੀ ਹਨੇਰੇ ਵਿਚ ਅੱਖੋਂ ਓਹਲੇ ਹੋ ਗਈ ।

ਇਸਮਾਈਲ ਦੇ ਘਰ ਲਾਗਲੇ ਮੈਦਾਨ ਦੇ ਬ੍ਰਿਛ ਹੇਠਾਂ ਉਹੋ ਕੋੜ੍ਹੀ ਚੀਕ ਰਿਹਾ ਹੈ, ''ਮਾਂ-ਗੋ-ਮਾਂ-ਗੋ-ਮਾਂ-ਗੋ ।'' ਇਸਮਾਈਲ ਨੂੰ ਇਹ ਆਵਾਜ਼ ਜ਼ਰਾ ਵੀ ਚੰਗੀ ਨਹੀਂ ਲੱਗੀ । ਉਹ ਆਪਣੀ ਭਿਆਨਕ ਪੀੜ ਹੀ ਨਹੀਂ, ਸਗੋਂ ਇਸਮਾਈਲ ਦੀ ਅੰਦਰਲੀ ਪੀੜ ਵੀ ਪ੍ਰਗਟ ਕਰ ਰਿਹਾ ਹੈ ।

ਪੂਜਾ ਮੰਡਪ ਵਿਚੋਂ ਬਰੂਆ ਤੋਂ ਸਿਵਾ ਹੋਰ ਬਹੁਤ ਸਾਰੇ ਲੋਕ ਜਾ ਚੁੱਕੇ ਹਨ । ਰਾਤ ਬਹੁਤ ਹੋ ਗਈ ਸੀ । ਪ੍ਰਧਾਨ ਵੀ ਬਰੂਆ ਦੇ ਪਿੱਛੇ ਹੀ ਜਾ ਰਹੇ ਸਨ । ਹੌਲੀ-ਹੌਲੀ ਸਾਰੇ ਹਨੇਰੇ ਵਿਚ ਗੁਆਚ ਗਏ । ਰਾਹ ਵਿਚ ਸਿਰਫ ਜੁਗਨੂੰ ਉਡਦੇ ਦਿਖਾਈ ਦੇ ਰਹੇ ਸਨ ।

ਨੈਣਮਣੀ ਅਤੇ ਦੁਰਗਾ ਦੀ ਗੱਲਬਾਤ ਫਿਰ ਸ਼ੁਰੂ ਹੋ ਗਈ ਸੀ । ਵੀਰਭੱਦਰ ਲੱਛਮੀ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰ ਰਿਹਾ ਏ । ਉਸਦੀਆਂ ਨਜ਼ਰਾਂ ਹਿੰਸਕ ਸ਼ੇਰ ਵਰਗੀਆਂ ਹਨ । ਪਿਆਰ ਅਤੇ ਮਾਸ ਦਾ ਲੋਭ ਵੱਖਰਾ ਹੈ । ਪਰ ਏਨ੍ਹਾਂ ਦੋਨਾਂ ਵਿਚਲਾ ਫ਼ਰਕ ਪਰਖਣਾ ਮੁਸ਼ਕਿਲ ਹੈ !

ਕੱਠਪੁਤਲੀ ਦਾ ਨਾਚ ਵੇਖਦੇ ਰਹਿਣ ਦਾ ਉਸ ਦਾ ਮਨ ਨਹੀਂ ਸੀ । ਸਿਗਰਟ ਪੀਂਦੇ ਪੀਂਦੇ ਉਹ ਗਿਆਸੁਦੀਨ ਦੇ ਘਰ ਵੱਲ ਤੁਰ ਪਿਆ ।

## 11

ਇਸਮਾਈਲ ਗਿਆਸੁਦੀਨ ਦੇ ਸੌਣ ਕਮਰੇ ਅੰਦਰ ਚਲਿਆ ਗਿਆ । ਗਿਆਸੁਦੀਨ ਨੇ ਬਿਸਤਰ ਤੋਂ ਉਠ ਕੇ ਲੀਫਲੈਟ ਮੇਜ਼ ਤੇ ਰੱਖਦਿਆਂ ਪੁੱਛਿਆ, ''ਇਹ ਦੇਖਿਐ ?''

ਇਸਮਾਈਲ ਨੇ ਜਵਾਬ ਦਿੱਤਾ, ''ਪੜ੍ਹਿਆ ਨਹੀਂ ਹੈ ।''

''ਤਾਂ ਪੜ੍ਹ ਲੈ । ਕੁਝ ਖਾਵੇਂਗਾ ?'' ਜਵਾਬ ਦੀ ਉਡੀਕ ਕੀਤਿਆਂ ਬਗੈਰ ਜਹਾਂਨਾਰਾ ਨੂੰ ਉੱਚੀ ਦੇਣੇ ਕਿਹਾ, ''ਜਹਾਂਨਾਰਾ, ਇਸਮਾਈਲ ਵੀ ਇਥੇ ਹੀ ਖਾਵੇਗਾ ।''

ਜਹਾਂਨਾਰਾ ਨੇ ਅੰਦਰੋਂ ਹੀ ਚੰਗਾ ਕਹਿ ਦਿੱਤਾ।

ਇਸਮਾਈਲ ਨੇ ਲੀਫਲੈਟ ਪੜ੍ਹਨ ਵਿਚ ਕੋਈ ਉਤਸੁਕਤਾ ਨਹੀਂ ਦਿਖਾਈ। ਉਸ ਨੇ ਪੁੱਛਿਆ, "ਕੀ ਕੁਝ ਹੋਰ ਲੋਕ ਵੀ ਆਉਣ ਵਾਲੇ ਹਨ।"

"ਹਾਂ ! ਨਸੀਰੁਦੀਨ ਵਿਆਹ ਤੋਂ ਮਗਰੋਂ ਖਿਲਾਉਣ ਲਈ ਕਹਿ ਰਹੇ ਹਨ। ਨਵੀਂ ਘਰਵਾਲੀ ਆਉਣ ਤੇ ਲੋਕਾਂ ਨੂੰ ਖੁਆਉਣਾ ਪੈਂਦਾ ਹੈ ਸਮਝਿਆ ?" ਗਿਆਸੁ-ਦੀਨ ਨੇ ਜਵਾਬ ਦਿੱਤਾ। ਫਿਰ ਪੁੱਛਿਆ, "ਘੁੱਟ ਲਾਉਣੀ ਐ ?"

"ਮੈਂ ਦਾਰੂ ਨਹੀਂ ਪੀਆਂਗਾ।" ਇਸਮਾਈਲ ਨੇ ਗੰਭੀਰਤਾ ਨਾਲ ਜਵਾਬ ਦਿੱਤਾ।

"ਤਾਂ ਤੂੰ ਲੀਫਲੈਟ ਪੜ੍ਹ। ਮੈਂ ਘੁੱਟ ਕੁ ਲਾਉਂਦਾ ਹਾਂ। ਖਾ ਪੀ ਕੇ ਫੇਰ ਫੀਲਡ ਵਿਚ ਜਾਣਾ ਪਵੇਗਾ। ਇਕ ਨਵਾਂ ਖੂਹ ਪੱਟਣਾ ਹੈ। ਜਿਲਾਪੋਸੀ ਦਾ ਸਿਰ ਚਕਰਾ ਗਿਆ ਹੈ। ਮੈਂ ਨਾ ਰਹਾਂ ਤਾਂ ਉਸ ਨੂੰ ਬਹੁਤ ਡਰ ਲੱਗਦਾ ਹੈ। ਉਂਝ ਤਾਂ ਮੈਂ ਫੀਲਡ ਵਿਚ ਹੀ ਖਾਂਦਾ ਹਾਂ। ਪਰ ਅੱਜ ਜਹਾਨਾਰਾ ਨੇ ਸਹੁੰ ਖਾ ਕੇ ਬੁਲਾਇਆ ਹੈ ਇਸ ਲਈ ਆ ਗਿਆ ਹਾਂ। ਤੂੰ ਵਧੀਆ ਏਂ। ਸ਼ਾਦੀ-ਵਿਆਹ ਨਾ ਕਰਕੇ ਕੱਲਿਆਂ ਰਹਿਣਾ ਈ ਚੰਗਾ ਐ। ਔਰਤ ਹੋਣ ਨਾਲ ਹੀ ਜੰਜ਼ਾਲ ਐ।" ਏਨਾ ਕਹਿ ਕੇ ਬਿਸਤਰੇ ਤੋਂ ਉਠ ਕੇ ਅਲਮਾਰੀ 'ਚੋਂ ਵਿਸਕੀ ਦੀ ਬੋਤਲ, ਸੋਡਾ ਅਤੇ ਇਕ ਗਲਾਸ ਕੱਢ ਕੇ ਮੇਜ਼ ਤੇ ਰੱਖ ਦਿੱਤਾ। ਉਸ ਤੋਂ ਬਾਦ ਗਲਾਸ ਵਿਚ ਪਾ ਕੇ ਘੁੱਟ ਘੁੱਟ ਪੀਣ ਲੱਗਾ।

ਇਸਮਾਈਲ ਨੇ ਲੀਫਲੈਟ ਨੂੰ ਹੱਥ ਵੀ ਨਹੀਂ ਲਾਇਆ। ਗਿਆਸੁਦੀਨ ਦਾ ਭੋਲਾ ਚਿਹਰਾ ਵੇਖ ਕੇ ਉਸ ਦਾ ਮਨ ਪੰਘਰ ਗਿਆ। ਇਹ ਆਦਮੀ ਅੰਦਰੋਂ-ਇਕੋ ਜਿਹਾ ਖੁੱਲ੍ਹਿਆ ਹੈ, ਕਿਸੇ ਲਈ ਵੀ ਛਲ-ਕਪਟ ਨਹੀਂ। ਹੋ ਸਕੇ ਤਾਂ ਲੋਕਾਂ ਦਾ ਭਲਾ ਕਰਦੇ ਹਨ, ਬੇਇਨਸਾਫ਼ੀ ਨਹੀਂ ਸਹਿੰਦੇ। ਵਿਰੋਧ ਕਰਨਾ ਹੋਵੇ ਤਾਂ ਵੀ ਦਿਲੋ ਕਰਦੇ ਹਨ। ਇਕਦਮ ਸੱਚਾ ਆਦਮੀ ਹੈ। ਲੋਕ ਕਹਿੰਦੇ ਹਨ ਪਹਿਲੀ ਪਤਨੀ ਨਾਲ ਉਸ ਨੇ ਬੇਇਨਸਾਫ਼ੀ ਕੀਤੀ ਹੈ ਪਰ ਉਹ ਉਸ ਨੂੰ ਬੇਇਨਸਾਫ਼ੀ ਨਹੀਂ ਸਮਝਦਾ। ਉਸ ਨੂੰ ਔਲਾਦ ਚਾਹੀਦੀ ਹੈ ਇਸ ਲਈ ਦੂਜੀ ਸ਼ਾਦੀ ਤੈਅ ਕੀਤੀ ਅਤੇ ਕਰ ਵੀ ਲਈ।

ਡਿਗਬਈ ਸ਼ਹਿਰ ਵਿਚ ਗਿਆਸੁਦੀਨ ਦੀ ਜੀਵਨੀ ਕਿਸੇ ਤੋਂ ਗੁੱਝੀ ਨਹੀਂ। ਇਥੇ ਕੋਈ ਕਿਸੇ ਦੀ ਬੀਤੀ ਜ਼ਿੰਦਗੀ ਨੂੰ ਲੈ ਕੇ ਸਿਰ ਨਹੀਂ ਖਪਾਉਂਦਾ। ਪਰ ਗਿਆਸੁਦੀਨ ਦੀ ਜ਼ਿੰਦਗੀ ਹਰ ਮਜ਼ਦੂਰ ਦੀ ਜ਼ਬਾਨ ਤੇ ਹੈ। ਇਨ੍ਹਾਂ ਨੂੰ ਲੋਕ ਆਧੁਨਿਕ ਕਾਲ ਦਾ ਰਾਖਸ਼ਸ਼ ਮੰਨਦੇ ਹਨ। ਅਜਿਹਾ ਸਮਝਣ ਲਈ ਉਨ੍ਹਾਂ ਕੋਲ ਕਾਰਨ ਵੀ ਹੈਨ। ਬਾਪ ਨੇੜਲੇ ਚਾਹ ਬਾਗਾਨ ਵਿਚ ਵੱਡੇ ਮੁਹੱਰਰ ਸਨ। ਬੜਾ ਹੱਟਾ-ਕੱਟਾ ਆਦਮੀ ਸੀ। ਦੋ-ਤਿੰਨ ਵਿਆਹ ਵੀ ਕੀਤੇ ਸਨ। ਮਾਸ-ਮੱਛੀ ਵੀ ਖਾਂਦੇ ਸਨ। ਅਤੇ ਉਸੇ ਤਰ੍ਹਾਂ ਮਰਦਾਂ ਦੀ ਚਾਲ ਵੀ ਚੱਲਦੇ ਸਨ। ਡਿੰਬੇਜਵਰ ਦੀ ਪੜ੍ਹਾਈ ਕਾਟਨ ਕਾਲਜ ਵਿਚ ਹੋਈ ਸੀ। ਪਹਿਲਵਾਨੀ ਕਰਨ ਵਿਚ ਉਨ੍ਹਾਂ ਦਾ ਬੜਾ ਨਾਂ ਸੀ। ਸਿਰਫ਼ ਦੇਹ-ਸਾਧਨਾ ਵਿਚ ਹੀ ਨਹੀਂ, ਉਹ ਪੜ੍ਹਨ-ਲਿਖਣ ਵਿਚ ਵੀ ਤੇਜ਼ ਸਨ। ਬੀ.ਐਸ.ਸੀ. ਪਾਸ ਕਰਨ ਮਗਰੋਂ ਕੰਪਨੀ ਵਿਚ ਨੌਕਰੀ ਕਰ ਲਈ ਸੀ। ਉਥੇ ਹੀ ਡਰਿਲਿੰਗ ਦਾ ਕੰਮ ਸਿੱਖ ਕੇ ਮਾਹਰ ਬਣ ਗਏ ਸਨ। ਜਿਆਲੋਜਿਸਟ ਤੋਂ ਲੈ ਕੇ ਸਾਧਾਰਣ ਮਜ਼ਦੂਰ

ਤੱਕ ਜਾਣਦੇ ਸਨ ਕਿ ਡਿੰਬੇਜਵਰ ਦਾ ਕੰਮ ਕਿੰਨਾ ਵਧੀਆ ਹੈ। ਸਾਹਿਬ ਲੋਕ ਵੀ ਉਸ ਨੂੰ ਪਸੰਦ ਕਰਦੇ ਸਨ। ਅਜਿਹਾ ਭੋਲਾ-ਭਾਲਾ ਅਤੇ ਸਭ ਗੁਣਾਂ ਦਾ ਧਨੀ ਇਨਸਾਨ ਕਿਸ ਨੂੰ ਚੰਗਾ ਨਹੀਂ ਲੱਗਦਾ। ਪਰ ਏਨ੍ਹਾਂ ਸਾਰੀਆਂ ਗੱਲਾਂ ਵਿਚ ਇਸਮਾਈਲ ਨੂੰ ਸਿਰਫ਼ ਇਕ ਦੋਸ਼ ਨਜ਼ਰ ਆਇਆ। ਉਨ੍ਹਾਂ ਦੀ ਜ਼ਿੰਦਗੀ ਬੜੀ ਦਿਖਾਵਾ ਰਹਿਤ, ਛੋਟੇ ਬੱਚੇ ਵਾਂਗ ਸਹਿਜ ਹੈ। ਉੱਨਤ ਰੁਚੀ ਨਹੀਂ।

ਇਸਮਾਈਲ ਨੂੰ ਚੁੱਪ ਦੇਖ ਕੇ ਗਿਆਸੁਦੀਨ ਨੇ ਪੁੱਛਿਆ, "ਕੀ ਹੋਇਆ ? ਲੀਵਲੇਟ ਪੜ੍ਹ।"

ਇਸਮਾਈਲ ਨੇ ਕਿਹਾ, "ਮੈਂ ਪੜ੍ਹ ਨਹੀਂ ਸਕਦਾ।"

"ਕਿਉਂ ?"

ਇਸਮਾਈਲ ਨੇ ਜੇਬ ਵਿਚੋਂ ਇਕ ਸਿਗਰਟ ਕੱਢ ਕੇ ਕਿਹਾ, "ਨਹੀਂ ਬੱਸ, ਮੇਰੇ ਕੋਲ ਕਹਿਣ ਨੂੰ ਹੋਰ ਕੁਝ ਨਹੀਂ।"

ਗਿਆਸੁਦੀਨ ਨੇ ਵਿਸਕੀ ਦਾ ਇਕ ਘੁੱਟ ਭਰ ਕੇ ਹੱਸਦਿਆਂ ਉਸ ਵੱਲ ਵੇਖ ਕੇ ਕਿਹਾ, "ਸਮਝ ਗਿਆ, ਕੀ ਕਿਸੇ ਹੋਰ ਦੀ ਗੱਲ ਸੋਚ ਰਿਹੈਂ ?"

"ਹਾਂ।"

"ਮੈਂ ਦੱਸਾਂ ਕੀਹਦੇ ਬਾਰੇ," ਗਿਆਸੁਦੀਨ ਨੇ ਕਿਹਾ। ਇਸਮਾਈਲ ਸਿਗਰਟ ਪੀਂਦਿਆਂ ਚੁੱਪਚਾਪ ਛੱਤ ਨੂੰ ਵੇਂਹਦਾ ਰਿਹਾ।

ਗਿਆਸੁਦੀਨ ਨੇ ਪੁੱਛਿਆ, "ਮਨੂੰ ਸੰਬੰਧੀ ਸੋਚ ਰਿਹੈਂ ?"

ਇਸਮਾਈਲ ਹੁਣ ਸਚੇਤ ਹੋ ਗਿਆ, ਬੋਲਿਆ, "ਝੂਠ ਨਹੀਂ ਬੋਲਾਂਗਾ, ਪਰ ਮਨੂੰ ਮੈਨੂੰ ਮਿਲ ਨਹੀਂ ਸਕਦੀ।"

"ਤੁਸਾਂ ਲੋਕਾਂ ਵਿਚ ਹਿੰਮਤ ਨਹੀਂ," ਗਿਆਸੁਦੀਨ ਨੇ ਜਵਾਬ ਦਿੱਤਾ।

"ਤੁਹਾਡੀ ਹਿੰਮਤ ਦੀ ਤਾਰੀਫ਼ ਕਰਦਾ ਹਾਂ। ਪਰ ਏਥੇ ਹਿੰਮਤ ਦੀ ਤਾਂ ਕੋਈ ਗੱਲ ਨਹੀਂ। ਮਨੂੰ ਆਪਣੇ ਪਿਓ ਨੂੰ ਛੱਡ ਨਹੀਂ ਸਕਦੀ ਅਤੇ ਧਰਮ ਵੀ ਨਹੀਂ ਤਿਆਗ ਸਕਦੀ।" ਨਿਰਾਸ਼ ਹੋ ਕੇ ਫੇਰ ਬੋਲਿਆ, "ਮੈਂ ਉਸ ਦੀ ਰਾਇ ਦੇ ਖ਼ਿਲਾਫ਼ ਕੁਝ ਨਹੀਂ ਕਰ ਸਕਦਾ।"

"ਸਮਝਿਆ।" ਗਿਆਸੁਦੀਨ ਦੋ ਘੁੱਟ ਵਿਸਕੀ ਦੇ ਪੀ ਕੇ ਮਨ ਹੀ ਮਨ ਇਸਮਾਈਲ ਦੀ ਗੱਲ ਸੋਚਣ ਲੱਗਾ। ਉਹ ਕੀ ਕਰਨਾ ਚਾਹੁੰਦਾ ਹੈ ? ਸ਼ਾਦੀ ? ਏਨੇ ਵਿਚ ਹੀ ਨਸੀਰੁਦੀਨ ਨੇ ਬਾਹਰੋਂ ਆਵਾਜ਼ ਦਿੱਤੀ, "ਘਰੇ ਹੋ ?"

ਨਸੀਰੁਦੀਨ ਦਾ ਆਉਣਾ ਇਸਮਾਈਲ ਨੂੰ ਚੰਗਾ ਲੱਗਿਆ। ਇਸ ਆਦਮੀ ਕੋਲ ਕਹਾਣੀਆਂ ਦਾ ਭੰਡਾਰਾ ਹੈ। ਜਦ ਸੁਨਾਉਣਾ ਸ਼ੁਰੂ ਕਰ ਦੇਵੇ ਤਾਂ ਸੁਣਦੇ ਰਹਿਣ ਨੂੰ ਦਿਲ ਕਰਦਾ ਹੈ। ਖਾਸਕਰ ਸਾਹਿਬ ਲੋਕਾਂ ਦੀ ਕਹਾਣੀ। ਨਸੀਰੁਦੀਨ ਨੇ ਇਕ ਛੋਟੇ ਜਿਹੇ ਮੂੜ੍ਹੇ ਤੇ ਬਹਿੰਦਿਆਂ ਪੁੱਛਿਆ, "ਕੀ ਗੱਲ ਹੈ ਇਸਮਾਈਲ, ਜੇਬੁਨਿੱਸਾ ਤੇਰੇ ਕੋਲ ਆਈ ਸੀ ਕੀ ?"

ਇਸਮਾਈਲ ਨੇ ਜਵਾਬ ਦਿੱਤਾ, "ਹਾਂ ਆਈ ਸੀ।"

ਨਸੀਰੁਦੀਨ ਨੇ ਹੱਸ ਕੇ ਕਿਹਾ, "ਇਸ ਪਾਗਲ ਦੋਹਤੀ ਲਈ ਮੈਨੂੰ ਬੜਾ ਦੁੱਖ

ਹੁੰਦਾ ਹੈ, ਜਾਣਦੈਂ ਇਸਮਾਈਲ ? ਉਹ ਇਕਦਮ ਅਸਲ ਸੋਨਾ, ਸਿਰਫ਼ ਤੂੰ ਹੀ ਉਸ ਨੂੰ ਨਹੀਂ ਪਛਾਣਿਆ।''

ਇਸਮਾਈਲ ਨੇ ਕੋਈ ਜਵਾਬ ਨਹੀਂ ਦਿੱਤਾ। ਉਹ ਚੁੱਪਚਾਪ ਸਿਗਰਟ ਪੀਂਦਾ ਰਿਹਾ। ਗਿਆਸੁਦੀਨ ਨੇ ਵਿਸਕੀ ਦਾ ਇਕ ਘੁੱਟ ਭਰ ਕੇ ਹੱਥ ਨਾਲ ਮੂੰਹ ਪੂੰਝਦਿਆਂ ਕਿਹਾ, ''ਜ਼ੈਬੁਨਿੱਸਾ ਬਦਨਾਮ ਹੈ ਇਸ ਲਈ ਸ਼ਾਇਦ ਇਸ ਦਾ ਦਿਲ ਨਹੀਂ ਮੰਨਦਾ। ਪਰ ਸ਼ਾਦੀ-ਵਿਆਹ ਦੇ ਮਾਮਲੇ ਵਿਚ ਏਨਾ ਸੋਚਣ ਦੀ ਕੀ ਗੱਲ ਹੈ। ਮੈਂ ਤਾਂ ਕਹਾਂਗਾ ਬਿਨਾਂ ਸੋਚੇ ਕਰ ਲੈ।''

ਨਸੀਰੁਦੀਨ ਨੇ ਕਿਹਾ, ''ਸਭ ਤੋਂ ਵੱਡੀ ਗੱਲ ਹੈ ਦਿਲ ਦੀ, ਜਾਣਦੇ ਓ ਨਾ ਗਿਆਸੁਦੀਨ ਸਾਹਿਬ ? ਮਨ ਨੂੰ ਸਮਝਣਾ ਮੁਸ਼ਕਲ ਹੈ। ਆਦਮੀ ਦਾ ਮਨ ਚੰਚਲ ਹੁੰਦਾ ਹੈ। ਵੇਸਵਾ ਨਾਲ ਭੋਗ ਵੀ ਕਰਨਾ ਚਾਹੁੰਦੈ, ਵਿਆਹ ਕਰਕੇ ਗ੍ਰਿਹਸਥ ਹੋਣ ਦਾ ਮਨ ਵੀ ਹੁੰਦਾ ਹੈ। ਇਹ ਗੱਲ ਠੀਕ ਨਹੀਂ। ਮੈਂ ਸਾਹਿਬ ਦੇ ਬੰਗਲੇ ਵਿਚ ਵੀ ਇਹੋ ਦੇਖਿਆ ਹੈ ਇਕ ਹੀ ਦਰਵਾਜ਼ੇ 'ਚੋਂ ਰਾਤ ਨੂੰ ਵੇਸਵਾ ਆਉਂਦੀ ਹੈ ਅਤੇ ਉਸੇ ਤੋਂ ਮੇਮ ਸਾਹਿਬ ਵੀ ਆਉਂਦੀ ਹੈ। ਔਰਤ ਕੀ ਦੋ ਕਿਸਮ ਦੀ ਹੁੰਦੀ ਹੈ ? ਇਹ ਸਭ ਆਪਣੇ ਮਨ ਦਾ ਭੁਲਾਵਾ ਹੈ। ਸੁਣੋ ਤੁਹਾਨੂੰ ਇਕ ਸਾਹਿਬ ਦੀ ਕਹਾਣੀ ਸੁਣਾਉਂਦਾ ਹਾਂ। ਡੁਮਡੁਮਾ ਬਾਗ਼ਾਨ ਦੇ ਇਕ ਵੱਡੇ ਸਾਹਿਬ ਸਨ। ਨਾਂ ਸੀ ਐਂਡਰਸਨ। ਉਨ੍ਹਾਂ ਇਕ ਮਜ਼ਦੂਰ ਔਰਤ ਰੱਖ ਲਈ ਸੀ। ਰੰਗ ਤੋਂ ਇਲਾਵਾ ਪਰੀ ਵਰਗਾ ਚਿਹਰਾ। ਸਾਹਿਬ ਉਸ ਦੇ ਪ੍ਰੇਮ ਵਿਚ ਡੁੱਬ ਗਿਆ ਸੀ। ਉਧਰ ਸਾਹਿਬ ਦੀ ਮੇਮ ਸਾਹਿਬ ਵੀ ਘਰ 'ਚ ਸੀ। ਇਸੇ ਤਰ੍ਹਾਂ ਚਾਰ ਸਾਲ ਚੱਲਦਾ ਰਿਹਾ। ਇਕ ਦਿਨ ਮੇਮ ਸਾਹਿਬ ਦੇ ਹੱਥੋਂ ਫੜੀ ਗਈ। ਕੁਲੀ ਔਰਤ ਨਾਲ ਹੱਥਾਪਾਈ, ਖਿੱਚ-ਧੂ, ਵਾਲਾਂ ਦੀ ਨੋਚ-ਖਰੋਚ, ਬਿਲਕੁਲ ਅਣਹੋਣੀਆਂ ਗੱਲਾਂ। ਦੂਜੇ ਹੀ ਦਿਨ ਮੇਮ ਸਾਹਿਬ ਤਲਾਕ ਦੇ ਕੇ ਕਲਕੱਤੇ ਚਲੀ ਗਈ। ਪਰ ਐਂਡਰਸਨ ਸਾਹਿਬ ਅਚਲ ਅਟੱਲ ਹਿਮਾਲਾ ਵਾਂਗ। ਟੁੱਟੀ-ਭੱਜੀ ਹਿੰਦੁਸਤਾਨੀ ਵਿਚ ਪ੍ਰੇਮ ਵਾਰਤਾਲਾਪ ! ਸੁਨਣ ਵਿਚ ਅਜੀਬ ਜਿਹਾ ਲੱਗਦਾ ਹੈ। ਸਾਹਿਬ ਨੂੰ ਤਾਂ ਉਹੋ ਅਣਮੋਲ ਚੀਜ਼ ਮਿਲੀ। ਉਸੇ ਬਾਗ਼ਾਨ ਵਿਚ ਐਂਡਰਸਨ ਸਾਹਿਬ ਵੀਹ ਵਰ੍ਹੇ ਰਹੇ। ਉਹ ਕਾਲੀ ਔਰਤ ਵੀਹ ਸਾਲ ਮੇਮ ਬਣੀ ਰਹੀ। ਜਦੋਂ ਉਹ ਵਿਲਾਇਤ ਜਾਣ ਲੱਗੇ ਤਾਂ ਉਸ ਕਾਲੀ ਮੇਮ ਨੂੰ ਇਕ ਕੁੜੀ, ਕਾਫ਼ੀ ਰੁਪਿਆ ਅਤੇ ਇਕ ਮਰਦ ਨਾਲ ਵਸਾ ਗਏ। ਉਸ ਮਰਦ ਨੂੰ ਜਾਇਦਾਦ ਮਿਲਣ ਨਾਲ ਉਹ ਰਾਤੋ ਰਾਤ ਇਕ ਵੱਡਾ ਠੇਕੇਦਾਰ ਬਣ ਗਿਆ। ਉਸ ਤੋਂ ਬਾਦ ਉਸ ਕੁੜੀ ਦਾ ਵਿਆਹ ਕਰ ਦਿੱਤਾ। ਉਸ ਦੇ ਵੀ ਇਕ ਮੁੰਡਾ ਹੋਇਆ। ਉਹੋ ਮੁੰਡਾ ਅੱਜ ਇਕ ਮਸ਼ਹੂਰ ਕੰਟਰੈਕਟਰ ਹੈ। ਅੱਜ ਖ਼ੁਦ ਔਰਤਾਂ ਰੱਖਣ ਵਾਲਾ ਸਾਹਿਬ ਬਣ ਗਿਆ ਹੈ।''

ਇਸਮਾਈਲ ਚੁੱਪਚਾਪ ਸਭ ਕੁਝ ਸੁਣਦਾ ਰਿਹਾ। ਉਸ ਨੇ ਅੰਦਾਜ਼ਾ ਲਾਇਆ ਕਿ ਸ਼ਾਇਦ ਉਹ ਆਦਮੀ ਵੀਰਭੱਦਰ ਸਿੰਘ ਹੈ। ਨਸੀਰੁਦੀਨ ਕਦੀ ਵੀ ਖੁੱਲ੍ਹ ਕੇ ਕਹਾਣੀ ਨਹੀਂ ਸੁਣਾਉਂਦੇ। ਦੱਸ ਦੇਣ ਤਾਂ ਰੰਗ 'ਚ ਭੰਗ ਪੈ ਜਾਏ ਅਤੇ ਨਾਲ ਹੀ ਪੁਰਾਣੀਆਂ ਗੱਲਾਂ ਕੁਰੇਦਣ ਨਾਲ ਬਹੁਤ ਸਾਰੇ ਇੱਜ਼ਤਦਾਰ ਲੋਕਾਂ ਦੀ ਇੱਜ਼ਤ ਘੱਟ ਜਾਵੇਗੀ।

ਗਿਆਸੁਦੀਨ ਨੂੰ ਥੋੜ੍ਹਾ ਨਸ਼ਾ ਚੜ੍ਹ ਗਿਆ ਸੀ, ''ਬੜੀ ਚੰਗੀ ਕਹਾਣੀ ਸੀ। ਹੋਰ

ਕੋਈ ਯਾਦ ਹੈ ਤਾਂ ਸੁਣਾ ।"

ਨਸੀਰੁਦੀਨ ਨੇ ਕਿਹਾ, "ਪੋਟਲੀ 'ਚ ਬੜੀਆਂ ਕਹਾਣੀਆਂ ਬੰਨ੍ਹੀ ਘੁੰਮ ਰਿਹਾ ਹਾਂ । ਕਿੰਨੀਆਂ ਸੁਣੇਂਗਾ ? ਚੰਗਾ ਇਕ ਹੋਰ ਸੁਣਾਉਂਦਾ ਹਾਂ । ਮਿਸ ਮੈਕਫਰਸਨ ਦੀ ਕਹਾਣੀ । ਫ਼ਿਰੰਗੀ ਕੁੜੀ । ਵੇਖਣ ਵਿਚ ਇਕਦਮ ਗੁਲਾਬ ਦੇ ਫੁੱਲ ਵਰਗੀ । ਸਾਡੀ ਕੰਪਨੀ ਦੇ ਸਾਹਿਬ ਦੀ ਕਲਕੱਤੇ ਵਾਲੀ ਪ੍ਰੇਮਿਕਾ ਦੇ ਗਰਭ ਵਿਚੋਂ ਜਨਮ ਲੈਣ ਵਾਲੀ ਕੁੜੀ । ਬਾਪ ਦਾ ਹੀ ਨਾਂ ਰੱਖ ਲਿਆ । ਉਸੇ ਕਰਕੇ ਕੰਪਨੀ ਵਿਚ ਨੌਕਰੀ ਮਿਲ ਗਈ । ਨੌਕਰੀ ਮਿਲਣ ਮਗਰੋਂ ਸ਼ੇਰਨੀ ਵਰਗੀ ਹੋ ਗਈ । ਬਾਕਾਇਦਾ ਮਰਦ ਦਾ ਸ਼ਿਕਾਰ । ਬਹੁਤ ਸਾਰੇ ਲੋਕ ਜਾਲ ਵਿਚ ਫਸ ਗਏ । ਇਸੇ ਤਰ੍ਹਾਂ ਜਾਲ ਵਿਚ ਫ਼ਸਿਆ ਇਕ ਵਾਰ ਦੱਖਣੀ ਭਾਰਤ ਦਾ ਇਕ ਇੰਜਨੀਅਰ । ਉਹ ਵੀ ਇਸਮਾਈਲ ਵਰਗਾ ਸੀ । ਜੂਠੇ ਗਿਲਾਸ ਵਿਚ ਪਾਣੀ ਨਾ ਪੀਣ ਵਾਲਾ । ਪਰ ਪ੍ਰੇਮ ਦਾ ਤੀਰ ਬੇਕਾਰ ਅਤੇ ਮਿਸ ਮੈਕਫਰਸਨ ਸੀ ਇਕ ਵਧੀਆ ਤੀਰਅੰਦਾਜ਼ । ਇਕ ਹੀ ਤੀਰ ਨਾਲ ਇੰਜਨੀਅਰ ਸਾਹਿਬ ਢੇਰ ਹੋ ਗਏ ਅਤੇ ਮਜਬੂਰ ਹੋ ਕੇ ਆਪਾ ਵਾਰ ਦਿੱਤਾ । ਹੁਣ ਦੋਵੇਂ ਮਜ਼ੇ ਕਰਦੇ ਹਨ । ਅੱਜਕਲ੍ਹ ਕੰਪਨੀ ਦੇ ਕਲਕੱਤੇ ਵਾਲੇ ਦਫ਼ਤਰ ਵਿਚ ਹਨ । ਇਥੇ ਕਦੀ–ਕਦੀ ਆਉਂਦੇ ਹਨ । ਉਦੋਂ ਆਪਣੀਆਂ ਪਹਿਲੀਆਂ ਪ੍ਰੇਮਕਾਵਾਂ ਨੂੰ ਮਿਲਦੇ ਹਨ । ਅਸਲ ਵਿਚ ਪ੍ਰੇਮ ਅਤੇ ਮਨ ਦੋਵੇਂ ਠੰਡੇ ਪਾਣੀ ਵਰਗੇ ਹਨ । ਜਿਸ ਭਾਂਡੇ ਵਿਚ ਰੱਖੇ ਜਾਣ ਉਹੋ ਜਿਹਾ ਹੀ ਰੂਪ ਲੈ ਲੈਂਦੇ ਹਨ ।" ਇਸਮਾਈਲ ਕਹਾਣੀ ਸੁਣ ਕੇ ਹੱਸਣ ਲੱਗਾ ਅਤੇ ਜਗਿਆਸਾ ਨਾਲ ਪੁੱਛਿਆ, "ਅੱਛਾ ਇਹ ਦੱਸੋ ਕਿ ਇਹ ਸਾਰੇ ਜਾਨਵਰ ਹਨ ਕਿ ਇਨਸਾਨ ?"

"ਇਨਸਾਨ ।" ਨਸੀਰੁਦੀਨ ਨੇ ਪਹਿਨੇ ਹੋਏ ਸਫ਼ੇਦ ਕੁਰਤੇ ਤੇ ਹੱਥ ਫੇਰਦਿਆਂ ਕਿਹਾ, "ਇਨਸਾਨ ਵੀ ਅੱਧਾ ਜਾਨਵਰ ਹੁੰਦਾ ਹੈ । ਸਾਹਿਬ ਲੋਕਾਂ ਕੋਲ ਵੱਡੇ ਵੱਡੇ ਕੁੱਤੇ ਹੁੰਦੇ ਨੇ, ਦੇਖੇ ਹੋਣਗੇ ? ਮੈਂ ਜਦੋਂ ਖਾਨਸਾਮਾ ਹੋ ਕੇ ਇਥੇ ਪਹਿਲਾਂ ਆਇਆ ਸਾਂ ਤਾਂ ਫਿਲਿਪ ਸਾਹਿਬ ਕੋਲ ਇਕ ਪ੍ਰਚੰਡ ਕਾਲੀ ਅਲਸੇਸ਼ਨ ਕੁੱਤੀ ਸੀ । ਉਸ ਨੂੰ ਕਦੀ–ਕਦੀ ਕੁੱਤੇ ਕੋਲ ਲਿਜਾਣਾ ਪੈਂਦਾ ਸੀ । ਉਸ ਦਾ ਵੀ ਸਮਾਂ ਹੁੰਦਾ ਹੈ । ਮੈਂ ਪਹਿਲਾਂ ਕੁੱਤੀ ਦੀ ਮਰਜ਼ ਪਛਾਣ ਨਹੀਂ ਸਕਿਆ । ਮੈਨੂੰ ਤਾਂ ਉਹ ਵੱਢਣ ਨੂੰ ਪੈਂਦੀ ਸੀ । ਕਾਮ–ਭਾਵ ਸਮੇਂ ਅਚੇਤ ਰਹਿੰਦੀ ਸੀ । ਇਕ ਸ਼ਾਮ ਫਿਲਿਪ ਸਾਹਿਬ ਦੀ ਨਜ਼ਰ ਉਸ ਤੇ ਪੈ ਗਈ । ਹੱਸ ਕੇ ਬੋਲੇ, "ਤੂੰ ਉਸ ਦੀ ਤਕਲੀਫ਼ ਨਹੀਂ ਵੇਖਦਾ ? ਜਾ ਇਸ ਨੂੰ ਹੁਣੇ ਮਿਸਿਜ਼ ਐਗਨੱਸ ਕੋਲ ਲੈ ਜਾ । ਉਥੇ ਇਸ ਦਾ ਸਾਥੀ ਹੈ ।" ਮੇਰੇ ਹੱਥ ਇਕ ਚਿੱਠੀ ਲਿਖ ਕੇ ਭੇਜ ਦਿੱਤੀ । ਤਾਂ ਵੀ ਮੇਰੀ ਸਮਝ ਵਿਚ ਕੁਝ ਨਹੀਂ ਆਇਆ । ਬਾਹਰ ਪੋਹ ਦੇ ਮਹੀਨੇ ਦੀ ਜਕੜਨ ਵਾਲੀ ਸਰਦੀ, ਇਕ ਹੱਥ ਵਿਚ ਕੁੱਤੀ, ਦੂਜੇ ਹੱਥ ਵਿਚ ਚਿੱਠੀ । ਮਿਸਿਜ਼ ਐਗਨੱਸ ਨੂੰ ਚਿੱਠੀ ਦੇਣ ਤੋਂ ਬਾਦ ਕਰੀਬ ਇਕ ਘੰਟਾ ਤਾਂ ਉਨ੍ਹਾਂ ਨੇ ਪੜ੍ਹਨ 'ਚ ਲਾ ਦਿੱਤਾ ਸੀ ।

ਉਨ੍ਹਾਂ ਦੇ ਬੁੱਢੇ ਬਾਵਰਚੀ ਤੋਂ ਮੈਂ ਪੁੱਛਿਆ, "ਕੀ ਕਰ ਰਹੇ ਹਨ ?" ਉਸ ਨੇ ਜਵਾਬ ਦਿੱਤਾ, "ਸਾਡੀ ਕਾਲੀ ਕੁੱਤੀ ਨਾਲ ਉਨ੍ਹਾਂ ਦੇ ਭੂਰੇ ਅਲਸੇਸ਼ਨ ਦਾ ਮੇਲ ਹੋ ਸਕਦਾ ਹੈ ਜਾਂ ਨਹੀਂ ਅਤੇ ਜੇ ਹੋਵੇ ਤਾਂ ਉਸ ਦੇ ਨਤੀਜੇ ਵਜੋਂ ਔਲਾਦ ਚੰਗੀ ਹੋਵੇਗੀ

ਜਾਂ ਨਹੀਂ ! ਏਸ ਸੋਚ ਦੀ ਕਿੰਨੀ ਕਲਪਨਾ ? ਮੈਂ ਸੁਣ ਕੇ ਇਕਦਮ ਹੈਰਾਨ ਰਹਿ ਗਿਆ । ਉਸ ਤੋਂ ਮਗਰੋਂ ਮੇਮ ਸਾਹਿਬ ਨੇ ਹੁਕਮ ਦਿੱਤਾ ਕਿ ਕੁੱਤੀ ਨੂੰ ਇਕ ਵੱਡੇ ਕਮਰੇ ਵਿਚ ਲਿਜਾਇਆ ਜਾਵੇ । ਅਰਥਾਤ ਕਿਸੇ ਤਰ੍ਹਾਂ ਜੋੜੀ ਮਿਲ ਗਈ । ਫੇਰ ਕੁੱਤੀ ਨੂੰ ਉਸ ਕਮਰੇ ਵਿਚ ਬੰਦ ਕਰ ਦਿੱਤਾ ਗਿਆ । ਮੈਂ ਬਾਹਰ ਉਸ ਦੇ ਨਿਕਲਣ ਦੀ ਉਡੀਕ ਕਰਦਾ ਰਿਹਾ । ਪਰ ਉਹ ਤਾਂ ਮੈਨੂੰ ਭੁੱਲ ਗਈ ਸੀ । ਸਾਰੀ ਰਾਤ ਉਥੇ ਰਹੀ । ਸਵੇਰ ਵੇਲੇ ਵੀ ਪ੍ਰੇਮੀ ਤੋਂ ਵਿਛੜਨ ਤੇ ਇਤਰਾਜ਼ । ਕਿਸੇ ਤਰ੍ਹਾਂ ਮੈਂ ਉਸ ਨੂੰ ਉਥੋਂ ਮੋੜ ਕੇ ਲਿਆਇਆ । ਉਸ ਦਿਨ ਮੈਨੂੰ ਸਮਝ ਆਇਆ ਸੀ ਕਿ ਇਹ ਸਾਰਾ ਪਸ਼ੂਆਂ ਦਾ ਕੰਮ । ਪਸ਼ੂ ਰੁੱਤ ਮੰਨ ਕੇ ਚੱਲਦੇ ਹਨ ਪਰ ਮਨੁੱਖ ਤਾਂ ਉਹ ਵੀ ਨਹੀਂ ਮੰਨਦਾ ।

ਕਹਾਣੀ ਸੁਣ ਕੇ ਇਸਮਾਈਲ ਨੂੰ ਹਾਸਾ ਆ ਗਿਆ । ਉਹ ਸਿਗਰਟ ਸੁੱਟ ਕੇ ਬੋਲਿਆ, "ਇਹ ਸਾਰੀਆਂ ਕਹਾਣੀਆਂ ਸੁਨਣ ਵਿਚ ਤਾਂ ਚੰਗੀਆਂ ਲੱਗਦੀਆਂ ਹਨ, ਪਰ ਜਾਣਦਾ ਹੈਂ ਕਿੰਨੀਆਂ ਗੰਦੀਆਂ ਹਨ ?"

ਨਸੀਰੁਦੀਨ ਨੇ ਵੀ ਹੱਸ ਕੇ ਕਿਹਾ, "ਗੰਦੀਆਂ ਤਾਂ ਹੋਣਗੀਆਂ ਹੀ । ਮਨੁੱਖ ਦਾ ਜਨਮ ਵੀ ਗੰਦਾ ਹੈ । ਕੀ ਕਹਿੰਦੇ ਹੋ ਗਿਆਸੁਦੀਨ ਸਾਹਿਬ ? ਤੁਸੀਂ ਰਸੀਲੇ ਆਦਮੀ ਹੋ, ਇਸ ਲਈ ਸਮਝ ਜਾਓਗੇ । ਲਓ ਇਕ ਹੋਰ ਕਹਾਣੀ ਸੁਣੋ । ਜਿਲਾਂਪੋਸੀ ਸਾਹਿਬ ਤੋਂ ਪਹਿਲਾਂ ਸਨ ਫਰਗੂਸਨ ਸਾਹਿਬ । ਧਰਮ ਤੋਂ ਬੜਾ ਡਰਨ ਵਾਲਾ ਆਦਮੀ । ਉਹ ਕਦੀ ਔਰਤਾਂ ਦੇ ਪਿੱਛੇ ਨਾ ਜਾਂਦਾ । ਆਖਰ ਸ਼ਾਦੀ ਕਰਨ ਦਾ ਇਰਾਦਾ ਕੀਤਾ । ਪੈਸੇ ਵਾਲੇ ਘਰ ਦੀ ਇਕ ਡਾਢੀ ਸੋਹਣੀ ਕੁੜੀ ਪਸੰਦ ਆ ਗਈ । ਸ਼ਾਦੀ ਕਰਵਾ ਕੇ ਇਸੇ ਸ਼ਹਿਰ ਵਿਚ ਵਾਪਸ ਆ ਗਏ । ਕੁਝ ਦਿਨ ਆਰਾਮ ਨਾਲ ਰਹੇ । ਇਕ ਦਿਨ ਪਤਨੀ ਨੂੰ ਜੰਮਣ-ਪੀੜ ਸ਼ੁਰੂ ਹੋਣ ਤੇ ਉਸ ਨੂੰ ਹਸਪਤਾਲ ਲੈ ਗਏ । ਹਸਪਤਾਲ ਵਿਚ ਪੈਦਾ ਹੋਇਆ ਇਕ ਮਰਿਆ ਮੁੰਡਾ—ਅਕਾਲ ਕੁਸ਼ਮਾਂਡ । ਡਾਕਟਰ ਦੇਖ ਕੇ ਹੈਰਾਨ ਰਹਿ ਗਿਆ । ਮੁੰਡੇ ਦੇ ਖ਼ੂਨ ਦੀ ਜਾਚ ਤੋਂ ਪਤਾ ਲੱਗਿਆ ਕਿ ਔਰਤ ਨੂੰ ਸਿਫਲਿਸ਼ ਦੀ ਬੀਮਾਰੀ ਹੈ । ਫਰਗੂਸਨ ਸਾਹਿਬ ਬਿਲਕੁਲ ਜੜ ਹੋ ਗਏ । ਅਖੀਰ ਉਨ੍ਹਾਂ ਨੂੰ ਕਮਜ਼ੋਰ ਅਤੇ ਸੁੱਕਦਾ ਜਾਂਦਾ ਦੇਖ ਕੇ ਨਾਲ ਦੇ ਸਾਹਿਬ ਲੋਕਾਂ ਨੇ ਉਨ੍ਹਾਂ ਨੂੰ ਟੱਬਰ ਸਹਿਤ ਵਲੈਤ ਭੇਜ ਦਿੱਤਾ । ਕਹਿੰਦੇ ਹਨ ਉਥੇ ਇਸ ਬੀਮਾਰੀ ਦਾ ਚੰਗਾ ਇਲਾਜ ਹੁੰਦਾ ਹੈ ।

ਹੁਣ ਗਿਆਸੁਦੀਨ ਨੇ ਹੱਸਦਿਆਂ ਕਿਹਾ, "ਮਨੁੱਖ ਜੋ ਚਾਹੁੰਦਾ ਹੈ, ਉਹ ਉਸ ਨੂੰ ਨਹੀਂ ਮਿਲਦਾ, ਸਮਝਿਆ ਇਸਮਾਈਲ । ਇਸ ਲਈ ਤੂੰ ਹੁਸ਼ਿਆਰ ਹੋ ਜਾ ।"

ਇਸਮਾਈਲ ਬੋਲਿਆ, "ਤਾਂ ਵੀ ਮਨੁੱਖ ਦਾ ਮਨ ਬੰਨ੍ਹ ਕੇ ਰੱਖਣਾ ਔਖਾ ਹੈ ।"

"ਔਖਾ ਹੋਣ ਨਾਲ ਕੀ ਬਣੇਗਾ," ਨਸੀਰੁਦੀਨ ਨੇ ਕਿਹਾ, "ਉਸ ਨੂੰ ਸਹਿ ਲੈਣਾ ਚਾਹੀਦਾ ਹੈ । ਪ੍ਰੇਮ ਨੂੰ ਜਿੰਨੀ ਸਖ਼ਤੀ ਨਾਲ ਲਵੋਗੇ ਉਹ ਓਨਾ ਹੀ ਤੁਹਾਨੂੰ ਖੋਦ-ਖੋਦ ਕੇ ਖਾ ਜਾਵੇਗਾ ਅਤੇ ਤੁਹਾਨੂੰ ਰਾਹ ਦਾ ਮੰਗਤਾ ਬਣਾ ਕੇ ਛੱਡੇਗਾ ।"

ਇਸਮਾਈਲ ਹੱਸ ਕੇ ਬੋਲਿਆ, "ਕਦੀ ਕਦੀ ਉਹ ਵੀ ਚੰਗਾ ਜਾਪਦੇ ।"

ਨਸੀਰੁਦੀਨ ਨੇ ਜਵਾਬ ਦਿੱਤਾ, "ਤਾਂ ਤੇ ਤੇਰੀ ਹਾਲਤ ਨਾਜ਼ਕ ਹੈ । ਇਸ ਹਾਲਤ ਵਿਚ ਕਿਆ ਮਜ਼ਾ ਹੈ, ਜਾਣਦਾ ਹੈਂ ? ਸੁਣ ਇਕ ਕਹਾਣੀ ਸੁਣਾਉਂਦਾ ਹਾਂ ! ਇਸੇ ਅਜੀਬ ਸ਼ਹਿਰ ਦੀ ਗੱਲ ਹੈ । ਸੱਤ ਸਮੁੰਦਰ ਤੇਰ੍ਹਾਂ ਨਦੀਆਂ ਪਾਰ ਕਰਕੇ ਮੇਮ ਸਾਹਿਬ

ਲੋਕਾਂ ਨੂੰ ਇਥੇ ਰਹਿਣ ਤੇ ਵੀ ਆਪਣਾ ਸ਼ਹਿਰ ਚੰਗਾ ਨਹੀਂ ਲੱਗਦਾ। ਸਮੁੰਦਰੀ ਟਾਪੂ ਦੇ ਜੰਗਲੀ ਲੋਕਾਂ ਵਿਚਕਾਰ ਗੁਆਚ ਜਾਣ ਵਰਗੀ ਹਾਲਤ ਉਨ੍ਹਾਂ ਦੀ ਹੋ ਜਾਂਦੀ ਹੈ। ਬੜੇ ਪ੍ਰਕਾਂਡ ਬੰਗਲਿਆਂ ਅੰਦਰ ਇਕੱਲਿਆਂ ਰਹਿੰਦਿਆਂ ਵੀ ਉਨ੍ਹਾਂ ਦੇ ਸੁਫਨਿਆਂ ਵਿਚ ਕਦੀ-ਕਦੀ ਮਨ-ਪ੍ਰਾਣ ਚੁਰਾਉਣ ਵਾਲੇ ਲੋਕ ਆ ਪਹੁੰਚਦੇ ਹਨ। ਸੌਂਦਿਆਂ-ਜਾਗਦਿਆਂ, ਉਠਦਿਆਂ-ਬਹਿੰਦਿਆਂ ਸਿਰਫ਼ ਉਹੋ ਇਕ ਫ਼ਿਕਰ। ਕੁਝ ਵੀ ਚੰਗਾ ਨਹੀਂ ਲੱਗਦਾ, ਕਿਸੇ ਗੱਲ ਵਿਚ ਦਿਲ ਨਹੀਂ ਲੱਗਦਾ। ਇਕ ਬੰਗਲੇ ਵਿਚ ਇਕ ਪਤਲੀ-ਮਲੂਕ ਜਿਹੀ ਮੇਮ ਸਾਹਿਬ ਰਹਿੰਦੀ ਸੀ। ਉਨ੍ਹਾਂ ਦੇ ਪਤੀ ਨੂੰ ਉਨ੍ਹਾਂ ਨੂੰ ਮਿਲਣ ਦਾ ਮੌਕਾ ਨਹੀਂ ਮਿਲਦਾ ਸੀ। ਕਦੀ ਕਦੀ ਘੁੰਮਣ-ਫਿਰਨ ਦਾ ਮੌਕਾ ਵੀ ਨਹੀਂ ਮਿਲਦਾ ਸੀ। ਸਿਰਫ਼ ਰਾਤ ਹੀ ਨਾਲ ਗੁਜ਼ਰਦੀ ਸੀ। ਅਚਾਨਕ ਕਲਕੱਤੇ ਤੋਂ ਆਇਆ ਇਕ ਖ਼ੂਬਸੂਰਤ ਜਿਹਾ ਮੁੰਡਾ। ਵਲੈਤ ਦੇ ਕਿਸੇ ਅਖ਼ਬਾਰ ਵਿਚ ਕੰਮ ਕਰਦਾ ਸੀ। ਆ ਕੇ ਮੇਮ ਸਾਹਿਬ ਦੇ ਬੰਗਲੇ ਵਿਚ ਹੀ ਰੁਕਿਆ। ਨਿਯਮ ਮੁਤਾਬਕ ਵਾਰਤਾ-ਲਾਪ ਸ਼ੁਰੂ ਹੋਇਆ। ਇਕ-ਦੋ ਦਿਨਾਂ ਬਾਦ ਮੇਮ ਸਾਹਿਬ ਨੇ ਸੁਝਾਅ ਰੱਖਿਆ ਕਿ ਉਹ ਦੋਵੇਂ ਕਿਤੇ ਸ਼ਿਕਾਰ ਕਰਨ ਜਾਣ। ਡੀਹਿੰਗ ਨਦੀ ਦੇ ਉਪਰਲੇ ਹਿੱਸੇ ਵਿਚ ਜਿਥੇ ਹਿਰਨ ਹੁੰਦੇ ਹਨ, ਉਥੇ ਮਚਾਨ ਬਣਾ ਕੇ ਦੋਵੇਂ ਹਿਰਨ ਮਾਰਨ ਬਹਿ ਗਏ। ਦੋ ਦਿਨ ਸ਼ਿਕਾਰ ਵਿਚ ਹੀ ਲੰਘ ਗਏ। ਉਸ ਤੋਂ ਬਾਦ ਸ਼ੁਰੂ ਹੋਇਆ ਮੋਟਰ ਲੈ ਕੇ ਘੁੰਮਣਾ-ਫਿਰਨਾ। ਕਦ ਕਿਸ ਸਮੇਂ ਕਿਥੇ ਜਾਂਦੇ ਕੁਝ ਪਤਾ ਨਹੀਂ। ਕਦੀ ਕਦੀ ਰਾਤ ਨੂੰ ਵੀ ਨਾ ਮੁੜਦੇ। ਇਹ ਸਾਰਾ ਦੀਵਾਨਾਪਨ ਦੇਖ ਕੇ ਸਾਹਿਬ ਵਿਚ ਈਰਖਾ ਜਾਗੀ। —ਈਰਖਾ ਬੜੀ ਮਾੜੀ ਚੀਜ਼ ਹੈ। ਕਰੀਬ ਦਸ ਦਿਨ ਮਗਰੋਂ ਇਕ ਦਿਨ ਬੰਗਲੇ ਵਿਚ ਦੋਵਾਂ ਆਦਮੀਆਂ ਵਿਚਕਾਰ ਦਲੀਲਬਾਜ਼ੀ ਸ਼ੁਰੂ ਹੋਈ। ਘਸੁੰਨ ਮੁੱਕੀਂ ਵੀ ਹੋਏ। ਗੱਲ ਏਨੀ ਵੱਧ ਗਈ ਕਿ ਬੰਦੂਕ ਦੀ ਨੌਬਤ ਆ ਗਈ। ਉਦੋਂ ਮੇਮ ਸਾਹਿਬ ਉਨ੍ਹਾਂ ਦੋਵਾਂ ਵਿਚਾਲੇ ਖਲੋ ਗਈ ਅਤੇ ਬੋਲੀ, "ਇਸ ਝਗੜੇ ਦਾ ਕਾਰਨ ਮੈਂ ਹਾਂ ਮੈਨੂੰ ਗੋਲੀ ਮਾਰ ਦਿਓ," ਤਾਂ ਦੋਵੇਂ ਸ਼ੇਰ ਆਦਮੀ ਰੁਕ ਗਏ। ਪਰ ਸੋਚ-ਵਿਚਾਰ ਕੁਝ ਨਹੀਂ। ਦੂਜੇ ਦਿਨ ਨੌਜਵਾਨ ਵਾਪਸ ਚਲਿਆ ਗਿਆ। ਪਰ ਮੇਮ ਸਾਹਿਬ ਦੇ ਮਨ ਵਿਚ ਭੂਤ ਵੜ ਗਿਆ। ਨਾ ਕੁਝ ਖਾਂਦੀ, ਨਾ ਬੋਲਦੀ, ਨਾ ਹੱਸਦੀ ਨਾ ਰੋਂਦੀ। ਸਿਰਫ਼ ਇਕਾਂਤ ਵਿਚ ਕੁਝ ਸੋਚਦੀ ਰਹਿੰਦੀ। ਬਾਕੀ ਅਚਾਨਕ ਹੀ ਉਸ ਦੇ ਮਨ ਵਿਚ ਤਬਦੀਲੀ ਹੋਣ ਲੱਗੀ। ਖ਼ੂਬ ਸ਼ਰਾਬ ਚੜ੍ਹਾ ਕੇ ਉਹ ਬੜਬੜਾਉਂਦੀ, ਹੱਸਦੀ, ਰੋਂਦੀ, ਦਲੀਲਾਂ ਕਰਦੀ ਅਤੇ ਕਦੀ ਕਦੀ ਖ਼ੂਬ ਚੀਕਦੀ। ਇਕ ਰਾਤ ਧੜੱਮ ਕਰਕੇ ਡਿੱਗ ਪਈ ਅਤੇ ਸਿਰ ਫੁੱਟ ਗਿਆ। ਇਕ ਦਿਨ ਬੰਦੂਕ ਲੈ ਕੇ ਮਰਨ ਨਿਕਲ ਪਈ। ਸਾਹਿਬ ਨੇ ਖਰਾਬ ਹਾਲਤ ਵੇਖ ਕੇ ਉਨ੍ਹਾਂ ਨੂੰ ਵਲੈਤ ਭੇਜ ਦਿੱਤਾ। ਉਹ ਜੋ ਗਈ ਤਾਂ ਮੁੜ ਕੇ ਪਿੱਛੇ ਨਹੀਂ ਵੇਖਿਆ। ਸਾਹਿਬ ਸ਼ਰਾਬ ਪੀ ਕੇ ਅਕਸਰ ਉਹਨੂੰ ਯਾਦ ਕਰਦਿਆਂ ਰਾਤ ਲੰਘਾ ਦਿੰਦੇ। ਸਾਹਿਬ ਵੀ ਜ਼ਿਆਦਾ ਦਿਨ ਇਥੇ ਨਹੀਂ ਰਹਿ ਸਕੇ। ਛੋਟੀ ਉਮਰ ਵਿਚ ਹੀ ਨੌਕਰੀ ਛੱਡ ਕੇ ਚਲੇ ਗਏ। ਸਮਝ ਗਿਆ ਇਸਮਾਈਲ, ਪ੍ਰੇਮ ਅਜਿਹੀ ਅਸਲ ਬਿਮਾਰੀ ਹੈ ਜਿਸ ਨੂੰ ਦਵਾ ਵੀ ਠੀਕ ਨਹੀਂ ਕਰ ਸਕਦੀ। ਮਰਨ ਨਾਲ ਹੀ ਨਾਲ ਜਾਂਦੀ ਹੈ।"

ਗਿਆਸੁਦੀਨ ਨੇ ਵਿਸਕੀ ਪੀਂਦਿਆਂ ਕਿਹਾ, "ਇਹ ਕਹਾਣੀ ਬੜੀ ਸੋਹਣੀ ਹੈ। ਪਰ ਇਹ ਸਾਰਾ ਕਮਜ਼ੋਰ ਲੋਕਾਂ ਦਾ ਪ੍ਰੇਮ ਹੈ।"

ਨਸੀਰੁਦੀਨ ਨੇ ਕਿਹਾ, "ਕਮਜ਼ੋਰ ਨਹੀਂ, ਪ੍ਰੇਮ ਕਰ ਹੀ ਤਕੜਾ ਸਕਦੈ। ਮਨੁੱਖ ਦੀਆਂ ਦੋ ਜਾਤਾਂ ਹੁੰਦੀਆਂ ਹਨ। ਇਕ ਉਹ ਜਿਸ ਨੂੰ ਪ੍ਰੇਮ ਪ੍ਰਗਟ ਕਰਨਾ ਚੰਗਾ ਲੱਗਦਾ ਹੈ ਤੇ ਦੂਜੀ ਜਾਤ ਉਸ ਨੂੰ ਬਿਲਕੁਲ ਡੱਬੇ ਵਿਚ ਬੰਦ ਕਰਕੇ ਚਾਬੀ ਲਾ ਕੇ ਬੰਦ ਕਰ ਦਿੰਦੀ ਹੈ। ਇਸਮਾਈਲ ਦੂਜੀ ਜਾਤ ਦਾ ਪ੍ਰੇਮੀ ਹੈ। ਜੈਬੁਨਿੱਸਾ ਪਹਿਲੀ ਜਾਤ ਦੀ ਹੈ, ਮੈਂ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਉਸ ਵਰਗੀਆਂ ਕੁੜੀਆਂ ਦੁਨੀਆਂ ਵਿਚ ਬਹੁਤ ਘੱਟ ਹਨ। ਉਹ ਰੂਪਮਤੀ, ਕਦੀ ਕਦੀ ਜਹਾਂਗੀਰ ਬਾਦਸ਼ਾਹ ਦੀ ਨੂਰਜਹਾਂ ਜਾਪਦੀ ਹੈ। ਪਹਿਲੇ ਦਿਨ ਜਦ ਮੈਂ ਉਸ ਨੂੰ ਸਾਹਿਬ ਦੇ ਕਮਰੇ 'ਚ ਭੇਜਿਆ ਤਾਂ ਮੇਰੀਆਂ ਅੱਖਾਂ 'ਚ ਨੀਂਦ ਨਹੀਂ ਆਈ। ਮੈਨੂੰ ਕਿਸੇ ਹੋਰ ਕੁੜੀ ਬਾਰੇ ਏਨਾ ਫ਼ਿਕਰ ਨਹੀਂ ਸੀ ਹੋਇਆ। ਦੂਜੇ ਦਿਨ ਜਦ ਉਹ ਆਈ ਤਾਂ ਮੇਰੀ ਜਿਹੜੀ ਸ਼ੰਕਾ ਸੀ ਉਹ ਉਹਦੇ ਚਿਹਰੇ ਤੇ ਪ੍ਰਤੱਖ ਸੀ। ਮੂੰਹ ਤੇ ਜਿਵੇਂ ਕਾਲੇ ਨਾਗਾਂ ਨੇ ਡੱਸਿਆ ਹੋਵੇ, ਚਿਹਰਾ ਇਕਦਮ ਉਤਰਿਆ ਹੋਇਆ। ਮੈਂ ਕੁਝ ਨਾ ਕਹਿ ਸਕਿਆ। ਮੈਨੂੰ ਮਹਿਸੂਸ ਹੋਇਆ ਕਿ ਮੈਂ ਗੁਨਾਹ ਕੀਤਾ ਹੈ। ਉਸ ਦਿਨ ਤੋਂ ਬਾਦ ਮੈਂ ਉਸ ਨੂੰ ਕਈ ਵਾਰ ਗਹੁ ਨਾਲ ਵੇਖਿਆ ਹੈ। ਹਨੇਰੇ ਪੱਖ ਵਿਚ ਅਸਮਾਨ ਦਾ ਚੰਨ ਜਿਵੇਂ ਕਾਲਾ ਹੋ ਕੇ ਘੱਟਦਾ ਜਾਂਦਾ ਹੈ ਉਸੇ ਤਰ੍ਹਾਂ ਬੰਗਲੇ ਵਿਚ ਜਾਂਦਿਆਂ ਉਹ ਸੁੱਕ ਜਾਂਦੀ ਹੈ। ਇਹ ਮੇਰੇ ਮਨ ਦੀ ਭੁੱਲ ਵੀ ਹੋ ਸਕਦੀ ਹੈ। ਅਖ਼ੀਰ ਇਕ ਦਿਨ ਉਹ ਆਪ ਹੀ ਬੋਲੀ, "ਮੈਂ ਹੁਣ ਇਥੇ ਹੋਰ ਨਹੀਂ ਆਵਾਂਗੀ ਦਾਦਾਜਾਨ।" ਮੈਂ ਵੀ ਇਹੋ ਕਰਨ ਨੂੰ ਕਿਹਾ। ਉਸ ਤੋਂ ਬਾਦ ਜੋ ਹੋਇਆ ਉਹ ਤਾਂ ਤੁਸੀਂ ਸਭ ਜਾਣਦੇ ਹੋ ਗਿਆਸੁਦੀਨ ਸਾਹਿਬ। ਹੁਣ ਉਸ ਦੇ ਮਨ ਵਿਚ ਪਿਆਰ ਪੈਦਾ ਹੋਇਆ ਹੈ। ਹੁਣ ਉਹ ਤੈਨੂੰ ਆਪਣਾ ਬਣਾਉਣਾ ਚਾਹੁੰਦੀ ਹੈ। ਤੂੰ ਸੋਚ ਲੈ ਇਸਮਾਈਲ। ਉਸ ਨੂੰ ਤੂੰ ਬੁਰਾ ਨਾ ਸਮਝ। ਉਹ ਨਸੀਰੁਦੀਨ ਦੀ ਹੀ ਦੋਹਤੀ ਹੈ ਸਮਝਿਆ। ਉਹ ਖ਼ਰਾਬ ਨਹੀਂ ਹੋ ਸਕਦੀ। ਸਾਹਿਬ ਨੇ ਜਦ ਮੇਰੀ ਔਰਤ ਦਾ ਹਰਣ ਕੀਤਾ ਤਾਂ ਮੈਂ ਕੁਝ ਨਹੀਂ ਕਰ ਸਕਿਆ। ਇਹ ਲੋਕ ਜਦ ਤਕ ਇਥੇ ਰਹਿਣਗੇ ਇਹੋ ਸਭ ਕਰਦੇ ਰਹਿਣਗੇ। ਇਸ ਲਈ ਗੱਲ ਚੰਗੀ ਤਰ੍ਹਾਂ ਵਿਚਾਰ ਲੈ। ਫੌਰਨ ਨਾਹ, ਨਾ ਕਹਿ।"

ਬੁੱਢੇ ਨਸੀਰੁਦੀਨ ਨੂੰ ਤਿਹ ਲੱਗੀ ਸੀ। ਇਸ ਲਈ ਤਰਸੀਆਂ ਨਿਗਾਹਾਂ ਨਾਲ ਗਿਆਸੁਦੀਨ ਦੀ ਵਿਸਕੀ ਦੀ ਬੋਤਲ ਨੂੰ ਬਾਰ ਬਾਰ ਵੇਖਣ ਲੱਗਾ। ਗਿਆਸੁਦੀਨ ਨੇ ਕਿਹਾ, "ਮੈਂ ਤਾਂ ਭੁੱਲ ਹੀ ਗਿਆ ਸਾਂ ਨਸੀਰੁਦੀਨ, ਮੈਂ ਹੁਣੇ ਗਲਾਸ ਲੈ ਕੇ ਆਉਨਾਂ।" ਏਨਾ ਕਹਿ ਕੇ ਅਲਮਾਰੀ 'ਚੋਂ ਗਲਾਸ ਕੱਢ ਕੇ ਉਸ ਵਿਚ ਸ਼ਰਾਬ ਢਾਲ ਕੇ ਉਸ ਦੇ ਸਾਹਮਣੇ ਰੱਖ ਦਿੱਤੀ। ਨਸੀਰੁਦੀਨ ਨੇ ਗਲਾਸ ਚੁੱਕ ਕੇ ਇਕ ਘੁੱਟ ਭਰ ਕੇ ਇਸਮਾਈਲ ਵੱਲ ਵੇਖਿਆ। ਇਸਮਾਈਲ ਅੱਖਾਂ ਬੰਦ ਕਰਕੇ ਕੁਝ ਸੋਚ ਰਿਹਾ ਸੀ। ਗਿਆਸੁਦੀਨ ਬੋਲਿਆ, 'ਸਾਹਿਬ ਲੋਕ ਜਦ ਤਕ ਇਥੇ ਰਹਿਣਗੇ ਸਿਰਫ਼ ਔਰਤਾਂ ਹੀ ਕੀ ਮਰਦ ਵੀ ਇਸ ਸ਼ਹਿਰ ਵਿਚ ਸੁਖ ਚੈਨ ਨਾਲ ਨਹੀਂ ਰਹਿ ਸਕਦੇ ਸਮਝਿਆ! ਤੂੰ ਇਸ ਲੀਫਲੈਟ ਬਾਰੇ ਸੁਣਿਆ ਹੈ ਨਸੀਰੁਦੀਨ?"

"ਹੂੰ ਹੂੰ ।" ਨਸੀਰੁਦੀਨ ਨੇ ਹੁੰਗਾਰਾ ਭਰਿਆ, "ਇਹੋ ਹੈ ਕੀ ? ਪੜ੍ਹੋ ਤਾਂ ਭਲਾ ।"

ਗਿਆਸੁਦੀਨ ਨੇ ਲੀਫਲੈਟ ਖਿੱਚ ਲਿਆ ਅਤੇ ਕਿਹਾ, "ਇਸ ਨੂੰ ਪੜ੍ਹਨ ਨੂੰ ਕਿਹਾ ਸੀ, ਪਰ ਇਸ ਨੇ ਪੜ੍ਹਿਆ ਨਹੀਂ । ਮੈਂ ਹੀ ਪੜ੍ਹਦਾ ਹਾਂ ਸੁਣ ।"

ਗਿਆਸੁਦੀਨ ਨੇ ਹੱਥ ਵਿਚ ਲੀਫਲੈਟ ਲਿਆ ਅਤੇ ਪੜ੍ਹਦਾ ਗਿਆ;

"ਸਾਹਿਬ ਲੋਕਾਂ ਨੇ ਧਨ ਲਾਇਆ ਹੈ, ਅਕਲ ਖਰਚ ਕੀਤੀ ਹੈ, ਗਿਆਨ ਦਿੱਤਾ ਹੈ ਅਤੇ ਉਸ ਦੇ ਜ਼ੋਰ ਤੇ ਖੂਹਾਂ ਵਿਚੋਂ ਤੇਲ ਕੱਢ ਕੇ ਸੋਧਣ ਦਾ ਪ੍ਰਬੰਧ ਕੀਤਾ ਹੈ । ਚੰਗੀ ਗੱਲ ਹੈ । ਇਸ ਲਈ ਉਹ ਮਜ਼ਦੂਰਾਂ ਨੂੰ ਦਬਾ ਕੇ ਰੱਖਣਗੇ ਇਹ ਕਿਵੇਂ ਸੰਭਵ ਹੈ ? ਸ਼ਹਿਰ ਵਿਚ ਕਿਸੇ ਮਜ਼ਦੂਰ ਦੀ ਨੌਕਰੀ ਪੱਕੀ ਨਹੀਂ । ਲੇਬਰ ਬਿਊਰੋ ਦੀ ਇੱਛਾ ਮੁਤਾਬਕ ਲੋਕਾਂ ਨੂੰ ਰੱਖਦੇ ਹਨ ਅਤੇ ਮਰਜ਼ੀ ਮੁਤਾਬਕ ਬਰਖਾਸਤ ਕਰ ਦਿੰਦੇ ਹਨ । ਕੰਪਨੀ ਨਿਯਮਾਂ ਅਨੁਸਾਰ ਮਜ਼ਦੂਰਾਂ ਨੂੰ ਛੁੱਟੀ ਨਹੀਂ ਦਿੰਦੀ । ਤਿਉਹਾਰ ਤੇ ਤਨਖਾਹ ਸਹਿਤ ਛੁੱਟੀ ਨਹੀਂ ਮਿਲਦੀ । ਉਨ੍ਹਾਂ ਨੂੰ ਮਜ਼ਦੂਰੀ ਵੀ ਘੱਟ ਦਿੱਤੀ ਜਾਂਦੀ ਹੈ । ਰੋਜ਼ਾਨਾ ਤਨਖਾਹ ਸਿਰਫ਼ ਅੱਠ ਆਨੇ । ਕਲਰਕ ਨੂੰ ਮਿਲਦੇ ਹਨ ਸਿਰਫ਼ ਪੰਝੀ ਰੁਪਏ । ਮੈਡੀਕਲ ਸਹੂਲਤਾਂ ਵੀ ਨਾਕਾਫ਼ੀ ਹਨ, ਦੁਰਘਟਨਾ ਹੋਣ ਤੇ ਇਵਜ਼ਾਨਾ ਵੀ ਨਹੀਂ ਮਿਲਦਾ । ਹਾਲ ਵਿਚ ਹੀ ਖੂਹ ਮਜ਼ਦੂਰਾਂ ਨਾਲ ਅਨਿਆਂ ਹੋਣ ਕਰਕੇ ਉਹ ਕੰਮ ਬੰਦ ਕਰਨ ਲਈ ਮਜਬੂਰ ਹੋ ਗਏ । ਮਜ਼ਦੂਰਾਂ ਦੀ ਮੰਗ ਸੀ ਓਵਰਟਾਈਮ ਦਾ ਪੈਸਾ, ਕੰਪਨੀ ਦੇ ਖਰਚ ਤੇ ਟਿਫ਼ਨ ਅਤੇ ਤਿਉਹਾਰ ਤੇ ਤਨਖਾਹ ਸਮੇਤ ਛੁੱਟੀ । ਉਨ੍ਹਾਂ ਨੂੰ ਹਫ਼ਤੇ ਵਿਚ ਇਕ ਵੀ ਨਿਯਮਿਤ ਛੁੱਟੀ ਨਹੀਂ ਸੀ ਮਿਲਦੀ । ਉਪਰੋਂ ਖੂਹ ਵਿਚ ਕੰਮ ਕਰਨ ਵਾਲੇ ਇਕ ਮਜ਼ਦੂਰ ਨੂੰ ਛੋਟੀ ਜਹੀ ਗ਼ਲਤੀ ਕਰਕੇ ਨੌਕਰੀਓਂ ਕੱਢ ਦਿੱਤਾ ਗਿਆ । ਏਨ੍ਹਾਂ ਕਾਰਨਾਂ ਕਰਕੇ ਮਜ਼ਦੂਰਾਂ ਨੇ ਹੜਤਾਲ ਕਰ ਦਿੱਤੀ ਹੈ ।"

ਏਨਾ ਪੜ੍ਹ ਕੇ ਇਸਮਾਈਲ ਨੇ ਇਕ ਘੁੱਟ ਸ਼ਰਾਬ ਦਾ ਭਰ ਲਿਆ । ਇਸਮਾਈਲ ਦੀਆਂ ਅੱਖਾਂ ਖੁੱਲ੍ਹ ਗਈਆਂ । ਉਹ ਸਿੱਧਾ ਹੋ ਕੇ ਬੈਠ ਗਿਆ । ਏਨ੍ਹਾਂ ਗੱਲਾਂ ਨੇ ਉਸ ਦਾ ਧਿਆਨ ਖਿੱਚਿਆ । ਖੂਹ ਵਿਚੋਂ ਕੱਢੇ ਹੋਏ ਮਜ਼ਦੂਰਾਂ ਦਾ ਦ੍ਰਿਸ਼ ਉਸਦੀਆਂ ਅੱਖਾਂ ਸਾਹਮਣੇ ਉਭਰ ਆਇਆ । ਉਸ ਨੂੰ ਅਫ਼ਸੋਸ ਹੋਇਆ ਕਿ ਉਹ ਉਸ ਦਿਨ ਕੀ ਸੋਚ ਕੇ ਗਿਆਸੁਦੀਨ ਨਾਲ ਸਟੇਸ਼ਨ ਨਹੀਂ ਸੀ ਗਿਆ । ਨਾਲ ਕੰਮ ਕਰਨ ਵਾਲੇ ਮਜ਼ਦੂਰਾਂ ਨੇ ਸ਼ਾਇਦ ਸੋਚਿਆ ਹੋਵੇਗਾ, ਇਸਮਾਈਲ ਨੇ ਸਾਥ ਤਾਂ ਨਹੀਂ ਦਿੱਤਾ ਪਰ ਉਸ ਵਿਚ ਥੋੜ੍ਹੀ ਹਮਦਰਦੀ ਅਤੇ ਪਿਆਰ ਵੀ ਨਹੀਂ ਹੈ ਕੀ ? ਫੋਰਮੈਨ ਬਣ ਕੇ ਉਹ ਜਿਵੇਂ ਉੱਚੇ ਅਹੁਦੇ ਤੇ ਲੱਗ ਗਿਆ ਹੋਵੇ । ਉਸ ਨੇ ਉਤਸੁਕਤਾ ਨਾਲ ਕਿਹਾ, "ਇਹ ਸੁਣ ਕੇ ਚੰਗਾ ਲੱਗ ਰਿਹੈ । ਮਜ਼ਦੂਰਾਂ ਸੰਬੰਧੀ ਪਹਿਲਾਂ ਕਦੀ ਇਸਤਰ੍ਹਾਂ ਨਹੀਂ ਛਪਿਆ । ਪੜ੍ਹਦੇ ਜਾਓ ।"

ਗਿਆਸੁਦੀਨ ਫਿਰ ਪੜ੍ਹਨ ਲੱਗਾ, "ਸਾਹਿਬ ਲੋਕਾਂ ਨੇ ਉਸੇ ਦਾ ਬਦਲਾ ਲੈਣ ਲਈ ਪੰਦਰਾਂ ਸੌ ਮਜ਼ਦੂਰਾਂ ਨੂੰ ਬਰਖ਼ਾਸਤ ਕਰ ਦਿੱਤਾ ਹੈ । ਛਾਂਟੀ ਕੀਤੇ ਮਜ਼ਦੂਰ ਚੀਕਦੇ ਮਰ ਗਏ । ਉਨ੍ਹਾਂ ਨੂੰ ਕੱਢ ਦਿੱਤਾ ਗਿਆ । ਉਨ੍ਹਾਂ ਦੀ ਜਗ੍ਹਾ ਨਵੇਂ ਆਦਮੀ ਰੱਖੇ ਗਏ ।

ਇਸਮਾਈਲ ਨੇ ਫੇਰ ਅੱਖਾਂ ਬੰਦ ਕਰ ਲਈਆਂ । ਏਸ ਵੇਰਾਂ ਮਨ ਵਿਚ ਮਨੂੰ ਦੀ

ਤਸਵੀਰ ਦੀ ਜਗ੍ਹਾ ਲਈ ਉਨ੍ਹਾਂ ਇਕ ਹਜ਼ਾਰ ਛਾਂਟੀ ਕੀਤੇ ਮਜ਼ਦੂਰਾਂ ਨੇ। ਬਾਲ-ਬੱਚਿਆਂ ਨੂੰ ਲੈ ਕੇ ਅੱਜ ਉਹ ਲੋਕ ਕਿਥੇ ਜਾ ਰਹੇ ਹੋਣਗੇ ? ਉਨ੍ਹਾਂ ਮਜ਼ਦੂਰਾਂ ਦੇ ਖਾਣ-ਪਹਿਨਣ ਦਾ ਕੀ ਇੰਤਜ਼ਾਮ ਹੋਇਆ ਹੋਵੇਗਾ ? ਉਸ ਦਾ ਦਿਲ ਰੋ ਪਿਆ।

ਗਿਆਸੁਦੀਨ ਪੜ੍ਹਦਾ ਗਿਆ, "ਉਸ ਤੋਂ ਬਾਦ ਛਾਂਟੀ ਦਾ ਫੇਰ ਇਕ ਨਵਾਂ ਸਿਲਸਿਲਾ ਸ਼ੁਰੂ ਹੋਇਆ। ਵਲੈਤ ਤੋਂ ਆਏ ਨਵੇਂ ਯੰਤਰਾਂ ਨੇ ਮਜ਼ਦੂਰਾਂ ਦੀ ਥਾਂ ਲੈ ਲਈ ਹੈ। ਨਤੀਜੇ ਵਜੋਂ ਕੁਝ ਹੋਰ ਛਾਂਟੀ ਹੋਈ। ਕੰਪਨੀ ਨੇ ਲੋਕਾਂ ਨੂੰ ਦੇਖ ਕੇ ਕੁਝ ਨੂੰ ਉਤਾਂਹ ਚੱਕ ਦਿੱਤਾ, ਕੁਝ ਨੂੰ ਥੱਲੇ ਲਾਹ ਦਿੱਤਾ, ਕਿਤੇ ਕੋਈ ਕਿਸੇ ਤਰ੍ਹਾਂ ਦਾ ਨਿਯਮ ਨਹੀਂ ਹੈ। ਸਾਰਾ ਕੁਝ ਆਪਣੀ ਮਰਜ਼ੀ ਤੇ। ਏ.ਬੀ.ਸੀ.ਡੀ. ਆਦਿ ਕਈ ਵਰਗਾਂ ਵਿਚ ਕੁਝ ਮਕਾਨ ਬਣਵਾਏ ਗਏ, ਪਰ ਬਹੁਤ ਸਾਰੇ ਘਰਾਂ ਵਿਚ ਲਾਈਟ, ਪਾਣੀ, ਨਹਾਉਣ ਦੀ ਅਤੇ ਦੂਜੀਆਂ ਸਹੂਲਤਾਂ ਦੀ ਘਾਟ ਹੈ। ਕਮਾਂਡੈਂਟ ਸਟਾਫ਼ ਅਤੇ ਸਾਹਿਬਾਂ ਦੀ ਤੁਲਨਾ ਵਿਚ ਇਹ ਸਾਰੇ ਘਰ ਗਊਸ਼ਾਲਾ ਵਰਗੇ ਹਨ। ਸਾਹਿਬ ਦੇ ਬੰਗਲੇ ਵਿਚ ਬਿਜਲੀ ਦੇ ਢੇਰਾਂ ਪੱਖੇ, ਉਸੇ ਤਰ੍ਹਾਂ ਲਾਈਟ, ਪਾਣੀ ਦੇ ਨਲਕੇ, ਪਰਦੇ, ਕਾਰਪੈਟ, ਡਾਇਨਿੰਗ ਰੂਮ ਸੈੱਟ, ਟੈਲੀਫੋਨ, ਮੋਟਰ, ਖਾਨਸਾਮਾ, ਬਾਵਰਚੀ। ਦੂਜੇ ਪਾਸੇ ਇਕੱਲਿਆਂ ਰਹਿਣ ਵਾਲੇ ਮਜ਼ਦੂਰਾਂ ਦੇ ਘਰ ਬੈਰਕਾਂ ਵਰਗੇ ਹਨ। ਇਕ ਬੈਰਕ ਵਿਚ ਛੋਟੇ ਛੋਟੇ ਦਸ ਕਮਰੇ ਹਨ। ਨਾਲ ਚੌਂਹਠ ਵਰਗ ਦੀ ਇਕ ਛੋਟੀ ਜਿਹੀ ਰਸੋਈ। ਸਾਰਿਆਂ ਬੈਰਕ ਵਾਲਿਆਂ ਲਈ ਇਕੋ ਹੀ ਟੱਟੀ। ਘਰਾਂ ਦੀ ਛੱਤ ਟੀਨ ਦੇ ਛੱਪਰ ਦੀ। ਉਥੇ ਹਵਾ ਰੋਸ਼ਨੀ ਭੋਰਾ ਨਹੀਂ ਆਉਂਦੀ। ਏਨ੍ਹਾਂ ਘਰਾਂ ਵਿਚ ਔਰਤਾਂ ਦੇ ਨਹਾਉਣ ਲਈ ਵੀ ਜਗ੍ਹਾ ਨਹੀਂ। ਸਾਰਿਆਂ ਲਈ ਇਕੋ ਹੀ ਪਾਣੀ ਦਾ ਨਲਕਾ। ਠੇਕੇਦਾਰਾਂ ਦੇ ਮਜ਼ਦੂਰਾਂ ਦਾ ਹਾਲ ਹੋਰ ਵੀ ਮਾੜਾ। ਉਹ ਲੋਕ ਬਿਲਕੁਲ ਗੰਦੀ ਬਸਤੀ ਵਿਚ ਰਹਿੰਦੇ ਹਨ।"

ਹੁਣ ਇਸਮਾਈਲ ਬੈਠ ਨਹੀਂ ਸਕਿਆ, ਖੜਾ ਹੋ ਗਿਆ। ਬੋਲਿਆ, "ਬਿਲਕੁਲ ਸੱਚੀਆਂ ਗੱਲਾਂ ਲਿਖੀਆਂ ਹਨ। ਇਹ ਸਾਰੀਆਂ ਤਾਂ ਸਾਡੇ ਮਨ ਦੀਆਂ ਗੱਲਾਂ ਹਨ। ਕਿਸ ਨੇ ਲਿਖੀਆਂ ਹਨ, ਕਿਸ ਨੇ ?"

ਗਿਆਸੁਦੀਨ ਨੇ ਕਿਹਾ, "ਨਾਂ ਤਾਂ ਦਿੱਤਾ ਨਹੀਂ ਹੈ। ਇਸ ਲਈ ਕਿਸੇ ਇਕ ਆਦਮੀ ਦਾ ਨਾਂ ਨਹੀਂ ਲਿਆ ਜਾ ਸਕਦਾ। ਗੋਸਵਾਮੀ ਜੀ ਦੇ ਲਿਖਣ ਦੀ ਗੱਲ ਸੀ, ਪਰ ਜਿਸ ਕਿਸੇ ਨੇ ਵੀ ਲਿਖਿਆ ਹੈ, ਨਿਡਰ ਹੋ ਕੇ ਸੱਚੀ ਗੱਲ ਲਿਖੀ ਹੈ। ਇਹੋ ਸਭ ਤੋਂ ਵੱਡੀ ਗੱਲ ਹੈ। ਹੁਣ ਬਾਕੀ ਦਾ ਹਿੱਸਾ ਸੁਣੋ :

"ਇਨ੍ਹਾਂ ਸਾਰੀਆਂ ਮੁਸ਼ਕਲਾਂ ਅਤੇ ਹੋਰ ਵੀ ਮੁਸ਼ਕਲਾਂ ਦੂਰ ਕਰਵਾਉਣ ਲਈ ਮਜ਼ਦੂਰਾਂ ਨੂੰ ਜੱਥੇਬੰਦ ਹੋ ਕੇ ਯੂਨੀਅਨ ਬਨਾਉਣੀ ਪਵੇਗੀ। ਹਿੰਦੁਸਤਾਨ ਵਿਚ ਟਰੇਡ ਯੂਨੀਅਨ ਕਾਨੂੰਨ ਲਾਗੂ ਹੋਇਆ ਹੈ; ਉਸੇ ਕਾਨੂੰਨ ਅਨੁਸਾਰ ਯੂਨੀਅਨ ਜੱਥੇਬੰਦ ਕਰਕੇ ਉਸ ਨੂੰ ਰਜਿਸਟਰ ਕਰਵਾਉਣਾ ਪਵੇਗਾ। ਉਸ ਲਈ ਸਾਰਿਆਂ ਮਜ਼ਦੂਰਾਂ ਦੀ ਇਕ ਜਨਰਲ ਮੀਟਿੰਗ ਬੁਲਾਉਣ ਦੀ ਕੋਸ਼ਿਸ਼ ਕਰਨੀ ਪਵੇਗੀ। ਬਾਬੂ, ਮਜ਼ਦੂਰ, ਬਾਵਰਚੀ, ਖਾਨਸਾਮਾ, ਚਪੜਾਸੀ, ਪੀਅਨ, ਡਰਾਇਵਰ ਸਾਰਿਆਂ ਨੂੰ ਇਸ ਯੂਨੀਅਨ ਦਾ ਮੈਂਬਰ ਬਨਣਾ ਪਵੇਗਾ। ਮਜ਼ਦੂਰਾਂ ਦੀ ਲਹਿਰ ਨੂੰ ਭਾਰਤ ਦੀ ਕਰੋੜਾਂ ਜਨਤਾ ਦੀ ਹਿਮਾਇਤ

ਹਾਸਲ ਹੈ । ਇਸ ਲਈ ਉਨ੍ਹਾਂ ਨੂੰ ਘੱਟੋ ਘੱਟ ਉਜਰਤ, ਤਿਉਹਾਰ ਤੇ ਤਨਖਾਹ ਸਮੇਤ ਛੁੱਟੀ, ਮਜ਼ਦੂਰੀ 'ਚ ਵਾਧਾ, ਮੁਨਾਫ਼ੇ ਅਨੁਸਾਰ ਬੋਨਸ, ਕੁਸ਼ਲਤਾ ਲਈ ਬੋਨਸ, ਨੌਕਰੀ ਦੀ ਸੁਰੱਖਿਆ, ਮਜ਼ਦੂਰਾਂ ਲਈ ਮਕਾਨ, ਇਲਾਜ ਦੀ ਸਹੂਲਤ ਆਦਿ ਮੰਗਾਂ ਮਨਵਾਉਣ ਲਈ ਸੰਗਰਾਮ ਕਰਨਾ ਪਵੇਗਾ......"

ਗਿਆਸੁਦੀਨ ਨੇ ਹੁਣ ਲੀਫਲੈਟ ਪੜ੍ਹ ਕੇ ਫਾੜ ਦਿੱਤਾ ਅਤੇ ਸ਼ਰਾਬ ਦਾ ਇਕ ਘੁੱਟ ਭਰਿਆ । ਇਸਮਾਈਲ ਕਮਰੇ ਵਿਚ ਚਹਿਲਕਦਮੀ ਕਰਨ ਲੱਗਾ । ਲੀਫਲੈਟ ਵਿਚ ਲਿਖੀਆਂ ਸਾਰੀਆਂ ਗੱਲਾਂ ਬਾਰੇ ਸੋਚਣ ਲੱਗਾ । ਕੀ ਖ਼ੁਦ-ਬਖ਼ੁਦ ਜੱਥੇਬੰਦ ਹੋ ਕੇ ਹਾਲਤ ਸੁਧਾਰੀ ਜਾ ਸਕਦੀ ਹੈ । ਫਿਰ ਕੁਝ ਚਿਰ ਸ਼ਾਂਤ ਹੋ ਕੇ ਬੈਠ ਗਿਆ । ਅੱਖਾਂ ਬੰਦ ਕਰਕੇ ਮਜ਼ਦੂਰਾਂ ਦੇ ਘਰ-ਬਾਰ ਅਤੇ ਸੁਰੱਖਿਆ ਦੀਆਂ ਗੱਲਾਂ ਸੋਚਣ ਲੱਗਾ । ਉਹ ਕਲਪਨਾ ਕਰਨ ਲੱਗਾ ਕਿ ਉਦੋਂ ਸ਼ਹਿਰ ਵਿਚ ਰਹਿਣਾ ਵਧੇਰੇ ਚੰਗਾ ਲੱਗੇਗਾ, ਕੰਮ ਕਰਨਾ ਸੁਖਾਵਾਂ ਲੱਗੇਗਾ ਅਤੇ ਸਭ ਤੋਂ ਵੱਡੀ ਗੱਲ ਲੋਕਾਂ ਵਿਚਕਾਰ ਏਕਤਾ ਹੋਵੇਗੀ । ਏਕਤਾ ਨਾਲ ਲੋਕਾਂ ਨੂੰ ਤਾਕਤ ਮਿਲੇਗੀ ।

ਯੂਨੀਅਨ ਦਾ ਕੀ ਅਰਥ ਹੈ ਉਸ ਦੀ ਹੁਣ ਉਸ ਨੂੰ ਸਪੱਸ਼ਟ ਧਾਰਨਾ ਬਣੀ ।

ਨਸੀਰੁਦੀਨ ਬੋਲਿਆ, "ਲਿਖਿਆ ਤਾਂ ਸਾਰਾ ਠੀਕ ਹੈ । ਪਰ ਸਿਰਫ਼ ਲਿਖਣ ਨਾਲ ਕੀ ਬਣਦਾ ਹੈ, ਕੰਮ ਕਰਕੇ ਦਿਖਾਣਾ ਪਵੇਗਾ ।"

ਗਿਆਸੁਦੀਨ ਚੁੱਪ ਰਿਹਾ । ਫਿਰ ਹੌਲੀ ਜਿਹੀ ਬੋਲਿਆ, "ਹੁਣ ਬਹੁਤ ਦੇਰ ਹੋ ਗਈ ਹੈ । ਜਹਾਂਨਾਰਾ ਉਡੀਕ ਰਹੀ ਹੋਵੇਗੀ, ਮੈਂ ਖਾਣਾ ਕੱਢਣ ਲਈ ਕਹਿੰਦਾ ਹਾਂ ।" ਗਿਆਸੁਦੀਨ ਉਠ ਕੇ ਚਲਿਆ ਗਿਆ । ਇਸਮਾਈਲ ਅਤੇ ਨਸੀਰੁਦੀਨ ਦੋਵੇਂ ਹੀ ਚੁੱਪ ਰਹੇ ।

ਥੋੜ੍ਹੀ ਦੇਰ ਵਿਚ ਗਿਆਸੁਦੀਨ ਨੇ ਦੋਵਾਂ ਨੂੰ ਖਾਣ ਲਈ ਸੱਦਿਆ ।

ਖਾਣ ਦੀ ਮੇਜ਼ ਤੇ ਬੈਠਣ ਤੋਂ ਬਾਦ ਇਸਮਾਈਲ ਨੇ ਇਕ ਵਾਰ ਜਹਾਂਨਾਰਾ ਵੱਲ ਵੇਖਿਆ ।

ਕਮਜ਼ੋਰ ਔਰਤ, ਲੰਮੀ ਅਤੇ ਦੇਖਣ ਵਿਚ ਧੁੱਪ ਨਾਲ ਸੁੱਕੇ ਹੋਏ ਗੇਸੂ ਦੇ ਫੁੱਲ ਵਰਗੀ । ਪਰ ਨਿਗਾਹਾਂ ਵਿਚ ਇਕ ਮਿਠਾਸ ਹੈ । ਜਹਾਂਨਾਰਾ ਨੇ ਹੱਸ ਕੇ ਪੁੱਛਿਆ, "ਨਿਕਾਹ ਵਾਲੇ ਦਿਨ ਤੂੰ ਨਹੀਂ ਆਇਆ ?"

ਇਸਮਾਈਲ ਨੇ ਕਿਹਾ, "ਈਦ ਦਾ ਦਿਨ ਵੀ ਉਂਝ ਹੀ ਲੰਘ ਗਿਆ ਅਤੇ ਤੁਸਾਂ ਲੋਕਾਂ ਦੀ ਸ਼ਾਦੀ ਤੇ ਵੀ ਨਹੀਂ ਰਹਿ ਸਕਿਆ । ਈਦ ਦੇ ਦੂਜੇ ਹੀ ਦਿਨ ਤਾਂ......?"

ਜਹਾਂਨਾਰਾ ਕੁਝ ਨਹੀਂ ਬੋਲੀ । ਗਿਆਸੁਦੀਨ ਨੇ ਤਾਂ ਸ਼ਾਦੀ ਦਾ ਸਿਰਫ਼ ਨਾਂ ਹੀ ਕੀਤਾ ਸੀ । ਨਾ ਰੀਤ-ਰਿਵਾਜ, ਨਾ ਕੋਈ ਖੁਸ਼ੀ । ਅਹਿਮਦ ਸਾਹਿਬ ਦੇ ਘਰ ਤਾਂ ਕੋਈ ਆਨੰਦ ਸੀ ਨਹੀਂ । ਬੱਸ ਕਿਸੇ ਤਰ੍ਹਾਂ ਨਿਕਾਹ ਹੋ ਗਿਆ । ਨਾਂ ਲੋਕਾਂ ਦਾ ਆਉਣ-ਜਾਣ ਸੀ ਅਤੇ ਨਾ ਹੀ ਕੁਝ ਖਾਸ ਇੰਤਜ਼ਾਮ ਸੀ । ਅਹਿਮਦ ਸਾਹਿਬ ਨੇ ਕਿਸੇ ਤਰ੍ਹਾਂ ਮਾਂ ਮਹਿੱਟਰ ਭਾਣਜੀ ਲਈ ਜ਼ਿੰਮੇਵਾਰੀ ਨਿਭਾ ਕੇ ਉਸ ਨੂੰ ਪੂਰੀ ਤਰ੍ਹਾਂ ਆਪਣੇ ਮਨ 'ਚੋਂ ਕੱਢ ਦੇਣ ਦੀ ਕੋਸ਼ਿਸ਼ ਕੀਤੀ ।

ਜਹਾਂਨਾਰਾ ਸਿਰ ਝੁਕਾ ਕੇ ਖਾਣਾ ਪਰੋਸਣ ਲੱਗੀ । ਨਸੀਰੁਦੀਨ ਨੇ ਕਿਹਾ,

''ਅਜਿਹਾ ਬੇਸੁਆਦਾ ਨਿਕਾਹ ਮੈਂ ਆਪਣੀ ਸਾਰੀ ਜ਼ਿੰਦਗੀ 'ਚ ਨਹੀਂ ਦੇਖਿਆ। ਇਸਮਾਈਲ ਇਹ ਨਿਕਾਹ ਜਿਵੇਂ ਖ਼ੁਦਾ ਸਾਹਮਣੇ ਹੀ ਹੋਇਆ ਹੋਵੇ, ਬੰਦਿਆਂ ਸਾਹਮਣੇ ਨਹੀਂ। ਪਰ ਇਹੋ ਅਸਲ ਨਿਕਾਹ ਹੈ।''

ਇਸਮਾਈਲ ਬੋਲਿਆ, ''ਧੂਮ-ਧੜਾਕਾ ਨਹੀਂ ਕੀਤਾ, ਚੰਗਾ ਹੀ ਕੀਤਾ।''

ਗਿਆਸੁਦੀਨ ਨੇ ਜਵਾਬ ਦਿੱਤਾ, ''ਅਤੇ ਸ਼ਾਦੀ ਵੀ ਕਿਹੜੇ ਦਿਨ ਹੋਈ। ਚਾਰੇ ਪਾਸੇ ਅਸ਼ਾਂਤੀ ਸੀ। ਕਿਸੇ ਦੇ ਚਿਹਰੇ ਤੇ ਖੁਸ਼ੀ ਨਹੀਂ ਸੀ। ਮੈਂ ਸ਼ਾਦੀ ਲਈ ਕਿਸੇ ਨੂੰ ਨਹੀਂ ਸੱਦਿਆ। ਸੱਦਦਾ ਵੀ ਤਾਂ ਕੋਈ ਆਉਂਦਾ ਨਾ। ਉਂਝ ਹੀ ਹਿੰਦੂ ਅਣਹੋਣੀ ਗੱਲ ਹੋ ਜਾਣ ਕਰਕੇ ਅਸੰਤੁਸ਼ਟ ਸਨ। ਉਸ ਤੇ ਤੁਸਾਂ ਲੋਕਾਂ ਨੇ ਵੀ ਫ਼ਸਾਦ ਖੜਾ ਕਰ ਦਿੱਤਾ ਸੀ।'' ਗਿਆਸੁਦੀਨ ਨੇ ਦੁੱਖੀ ਆਵਾਜ਼ ਵਿਚ ਕਿਹਾ, ''ਪਰ ਤੇਰੇ 'ਚੋਂ ਬਚਪਨਾ ਹਾਲੀਂ ਗਿਆ ਨਹੀਂ। ਵੀਰਭੱਦਰ ਸਿੰਘ ਨੇ ਤੇਰਾ ਦਿਮਾਗ ਖਰਾਬ ਕਰ ਦਿੱਤਾ ਸੀ। ਅੱਗੋਂ ਫਿਰ ਕਦੀ ਅਜਿਹੀ ਗਲਤੀ ਨਾ ਕਰੀਂ।''

ਇਸਮਾਈਲ ਬੋਲਿਆ, ''ਨਹੀਂ ਹੁਣ ਕਦੀ ਅਜਿਹੀ ਗ਼ਲਤੀ ਨਹੀਂ ਹੋਵੇਗੀ। ਸ਼ਰਮ ਨਾਲ ਉਸ ਦਾ ਮੂੰਹ ਲਾਲ ਹੋ ਗਿਆ। ਜਹਾਂਨਾਰਾ ਨੇ ਚੌਲ ਪਰੋਸਦਿਆਂ ਕਿਹਾ, ''ਖਾ ਇਸਮਾਈਲ ਭਾਤ ਖਾ, ਹੋਰ ਤਾਂ ਕੁਝ ਹੈ ਨਹੀਂ। ਬੜਾ ਕੁਝ ਪਕਾਉਣ ਬਾਰੇ ਸੋਚਿਆ ਸੀ ਪਰ ਇਕ ਘੰਟੇ ਤਕ ਏਨ੍ਹਾਂ ਦੀ ਕੋਈ ਖਬਰ ਹੀ ਨਹੀਂ ਸੀ। ਬਾਜ਼ਾਰ ਵੀ ਨਹੀਂ ਜਾ ਸਕੇ। ਕਿਸੇ ਦਿਨ ਫੇਰ ਸੱਦ ਕੇ ਚੰਗੀ ਤਰ੍ਹਾਂ ਖਿਲਾਵਾਂਗੀ।'' ਜਹਾਂਨਾਰਾ ਦਾ ਸ਼ਿਕਾਇਤੀ ਸੁਰ ਸੁਣ ਕੇ ਉਹ ਬੋਲਿਆ, ''ਕੋਈ ਗੱਲ ਨਹੀਂ ਮੈਂ ਤਾਂ ਆਪ ਹੀ ਆਇਆ ਹਾਂ। ਫਿਰ ਕਦੀ ਇਸੇ ਤਰ੍ਹਾਂ ਆ ਕੇ ਖਾ ਲਵਾਂਗਾ। ਖਾਣ-ਪੀਣ ਦੀ ਕੀ ਗੱਲ ਹੈ, ਅਸਲੀ ਚੀਜ਼ ਹੈ ਪਿਆਰ ਮੁਹੱਬਤ। ਇਸ ਸ਼ਹਿਰ ਵਿਚ ਉਸੇ ਦੀ ਘਾਟ ਹੈ।''

ਜਹਾਂਨਾਰਾ ਹੱਸ ਕੇ ਬੋਲੀ, ''ਅਸੀਂ ਹੋਰ ਪਿਆਰ ਕੀ ਦੇ ਸਕਾਂਗੇ। ਵੱਧ ਤੋਂ ਵੱਧ ਜਦ ਕਦੀ ਆਵੇਂ ਤਾਂ ਇਕ ਕੱਪ ਗਰਮ ਚਾਹ ਦੇ ਸਕਾਂਗੇ।'' ਕੁਝ ਰੁਕ ਕੇ ਫਿਰ ਬੋਲੀ, ''ਹਾਂ, ਤੇਰੇ ਲਈ ਇਕ ਹੋਰ ਕੰਮ ਕੀਤਾ ਜਾ ਸਕਦਾ ਹੈ। ਇਕ ਵਧੀਆ ਜਿਹੀ ਰਾਜ-ਕੰਨਿਆਂ ਤੇਰੇ ਲਈ ਲੱਭ ਕੇ ਲਿਆ ਸਕਦੀ ਹਾਂ।''

ਇਸਮਾਈਲ ਨੇ ਹੱਸ ਕੇ ਕਿਹਾ, ''ਰਾਜ-ਕੰਨਿਆਂ ਕਿਥੋਂ ਮਿਲੇਗੀ ?''

ਨਸੀਰੁਦੀਨ ਬੋਲਿਆ, ''ਤੈਨੂੰ ਕੀ ਪਤਾ ? ਕਹਾਣੀਆਂ ਵਿਚ ਰਾਜੇ ਨੂੰ ਅਖੀਰ ਤਕ ਇਹ ਨਹੀਂ ਪਤਾ ਲੱਗਦਾ ਕਿ ਰਾਜਕੁਮਾਰੀ ਕਿਥੋਂ ਆਵੇਗੀ। ਸੁਫ਼ਨੇ ਵਿਚ ਵੇਖਦੇ ਹਾਂ ਕਿ ਦਾਸ ਲੋਕ ਦੇਸ਼-ਬਦੇਸ਼ ਜਾਂਦੇ ਹਨ, ਨਦੀ-ਸਮੁੰਦਰ ਪਾਰ ਕਰਦੇ ਹਨ, ਹਾਥੀ ਘੋੜੇ ਲੈ ਕੇ ਲੜਾਈ ਜਿੱਤਦੇ ਹਨ, ਅਤੇ ਉਸ ਤੋਂ ਬਾਦ ਰਾਜਕੁਮਾਰੀ ਮਿਲਦੀ ਹੈ। ਗਿਆਸੁਦੀਨ ਸਾਹਿਬ ਨੇ ਜਹਾਂਨਾਰਾ ਬੇਗ਼ਮ ਨੂੰ ਵੀ ਉਸੇ ਤਰ੍ਹਾਂ ਹਾਸਲ ਕੀਤਾ ਹੈ। ਠੀਕ ਐ ਨਾ ? ਤੂੰ ਜੇ ਚੁੱਪਚਾਪ ਬੈਠਾ ਰਹੇਂਗਾ ਤਾਂ ਰਾਜ-ਕੰਨਿਆਂ ਕਿਥੋਂ ਮਿਲ ਸਕੇਗੀ ?''

ਗਿਆਸੁਦੀਨ ਖਾਣਾ ਛੱਡ ਕੇ ਹੱਸਣ ਲੱਗਾ। ਉਸ ਨੇ ਪੁੱਛਿਆ, ''ਕਿਉਂ ਜਹਾਂਨਾਰਾ, ਮੈਂ ਕੀ ਰਾਜਕੁਮਾਰ ਵਰਗੀ ਤਪੱਸਿਆ ਕੀਤੀ ਸੀ ?''

ਜਹਾਂਨਾਰਾ ਬੋਲੀ, "ਹੁਣ ਰਾਜਕੁਮਾਰ ਸੀ ਜਾਂ ਜਿੰਨ ਇਹ ਕਿਵੇਂ ਸਮਝੋਗੇ ?"

ਨਸੀਰੁਦੀਨ ਨੇ ਕਿਹਾ, "ਤੁਸੀਂ ਹੋ ਲੈਲਾ ਤੇ ਗਿਆਸੁਦੀਨ ਸਾਹਿਬ ਮਜਨੂੰ ।"

ਇਸਮਾਈਲ ਨੇ ਹੱਸ ਕੇ ਜਵਾਬ ਦਿੱਤਾ, "ਪਰ ਮੈਨੂੰ ਤਾਂ ਇਕ ਹੋਰ ਹੀ ਕਹਾਣੀ ਯਾਦ ਆ ਰਹੀ ਹੈ । ਜਹਾਂਨਾਰਾ ਹੈ ਜ਼ੁਲੈਖ਼ਾਂ ਅਤੇ ਗਿਆਸੁਦੀਨ ਹਨ ਯੂਸਫ਼......"

ਇਸ ਵੇਰਾਂ ਜਹਾਂਨਾਰਾ ਵੀ ਹੱਸਣ ਲਈ ਮਜਬੂਰ ਹੋ ਗਈ । ਜ਼ੁਲੈਖ਼ਾਂ ਨਾਲ ਉਸ ਦੀ ਤੁਲਨਾ ਕਰਨ ਕਰੇਕੇ ਉਸ ਦਾ ਮਨ ਇਸਮਾਈਲ ਪ੍ਰਤੀ ਕ੍ਰਿਤੱਗ ਹੋ ਗਿਆ । ਉਸ ਨੇ ਪੂਰੀ ਕਹਾਣੀ ਮੌਲਵੀ ਸਾਹਿਬ ਤੋਂ ਸੁਣੀ ਸੀ । ਕੇਹੀ ਅਜੀਬ ਸੀ ਉਹ ਰਾਜਕੁਮਾਰੀ—ਸੌਂਦੇ ਜਾਗਦੇ ਦੇਸ਼-ਬਦੇਸ਼ ਵਿਚ ਸਿਰਫ਼ ਯੂਸਫ਼ ਦੀ ਹੀ ਚਿੰਤਾ । ਊਸ਼ਾ ਨੇ ਜਿਵੇਂ ਅਨਿਰੁੱਧ ਨੂੰ ਸੁਫ਼ਨੇ 'ਚ ਹਾਸਲ ਕੀਤਾ ਸੀ, ਠੀਕ ਉਵੇਂ ਹੀ ਜ਼ੁਲੈਖ਼ਾ ਨੇ ਸੁਫ਼ਨੇ ਵਿਚ ਵੇਖਿਆ ਸੀ । ਬਾਪ ਨੇ ਸ਼ਾਦੀ ਕਰ ਦਿੱਤੀ ਮਿਸਰ ਵਿਟ । ਪਰ ਸ਼ਾਂਤੀ ਉਥੇ ਵੀ ਨਹੀਂ । ਆਖ਼ਰ ਯੂਸਫ਼ ਨੂੰ ਲੱਭ ਕੇ ਦੋਵਾਂ ਨੇ ਮਿਲਣ ਦਾ ਰਾਹ ਸੁਖਾਲਾ ਕੀਤਾ ਸੀ । ਪ੍ਰੇਮ ਦਾ ਪੰਥ ਹਮੇਸ਼ਾਂ ਹੀ ਕੰਡਿਆਂ ਨਾਲ ਭਰਪੂਰ ਹੁੰਦਾ ਹੈ ।

ਨਸੀਰੁਦੀਨ ਨੇ ਕਿਹਾ, "ਇਕ ਗੱਲ ਹੋਰ ਜਾਣਦਾ ਹੈ ਜਾਂ ਨਹੀਂ ? ਜ਼ੁਲੈਖ਼ਾ ਸ਼ਾਦੀਸ਼ੁਦਾ ਸੀ ਤਾਂ ਵੀ ਉਹ ਯੂਸਫ਼ ਨੂੰ ਭੁੱਲ ਨਹੀਂ ਸਕੀ । ਮੁਹੱਬਤ ਉਸ ਨੂੰ ਖਿੱਚ ਕੇ ਲੈ ਗਈ ਸੀ ।" ਉਸ ਤੋਂ ਬਾਦ ਦੁੱਖੀ ਮਨ ਨਾਲ ਕਿਹਾ, "ਤੈਨੂੰ ਵੀ ਉਹ ਬਹੁਤ ਪਿਆਰ ਕਰਦੀ ਹੈ ਜਾਂ ਨਹੀਂ ?"

ਇਸਮਾਈਲ ਸਮਝ ਗਿਆ ਕਿ ਨਸੀਰੁਦੀਨ ਕਿਸ ਸੰਬੰਧੀ ਕਹਿ ਰਿਹਾ ਹੈ । ਬਾਰ-ਬਾਰ ਨਸੀਰੁਦੀਨ ਉਸ ਨੂੰ ਜ਼ੇਬੁਨਿੱਸਾ ਦੀ ਹੀ ਯਾਦ ਦੁਆਉਂਦਾ ਰਹਿੰਦਾ ਸੀ । ਉਸ ਨੂੰ ਵੈਰਾਗ ਜਿਹਾ ਹੋ ਗਿਆ । ਸਿਰ ਝੁਕਾ ਕੇ ਇਕੱਲਿਆਂ ਖਾਣਾ ਖਾਂਦਾ ਰਿਹਾ । ਉਸ ਨੂੰ ਜਵਾਬ ਦੇਣ ਦੀ ਬਿਲਕੁਲ ਇੱਛਾ ਨਹੀਂ ਹੋਈ । ਪਰ ਜਹਾਂਨਾਰਾ ਦੀ ਜਗਿਆਸਾ ਬੇਹੱਦ । ਉਸ ਨੇ ਪੁੱਛਿਆ, "ਇਹ ਹਸਤੀ ਕੌਣ ਹੈ ?"

ਨਸੀਰੁਦੀਨ ਦਾ ਉਤਸ਼ਾਹ ਹੋਰ ਵਧਿਆ ।

"ਜ਼ੇਬੁਨਿੱਸਾ ! ਮੈਂ ਉਸ ਦੀ ਨਸ ਨਸ ਤੋਂ ਵਾਕਫ਼ ਹਾਂ । ਡਿਬਰੂਗੜ੍ਹ ਵਿਖੇ ਟਰੇਨਿੰਗ ਲੈ ਰਹੀ ਸੀ, ਸਭ ਛੱਡ ਕੇ ਨੱਠੀ ਆਈ । ਕਿਉਂਕਿ ਇਸਮਾਈਲ ਹਸਪਤਾਲ ਵਿਚ ਸੀ । ਉਥੇ ਜਾ ਕੇ ਇਸਮਾਈਲ ਨੂੰ ਮਿਲੀ । ਪਰ ਇਸ ਨੇ ਮੂੰਹ ਨਾ ਖੋਲ੍ਹਿਆ । ਉਹ ਮੇਰੇ ਕੋਲ ਆ ਕੇ ਬੜਾ ਰੋਈ । ਉਸ ਲਈ ਮੈਨੂੰ ਬੜਾ ਦੁੱਖ ਹੁੰਦਾ ਹੈ । ਮੈਂ ਉਸ ਨੂੰ ਆਪਣੀ ਗੋਦ ਵਿਚ ਵੱਡਾ ਕੀਤਾ ਹੈ । ਉਸ ਦੇ ਸੁੱਖ-ਦੁੱਖ ਦੀ ਗੱਲ ਮੈਥੋਂ ਵੱਧ ਕੋਈ ਨਹੀਂ ਜਾਣਦਾ ।" ਗੱਲਾਂ ਕਰਦਾ ਕਰਦਾ ਉਹ ਖਾਣਾ ਖਾਣਾ ਭੁੱਲ ਗਿਆ । "ਉਹ ਤੁਹਾਨੂੰ ਸੱਚਾ ਇਨਸਾਨ ਸਮਝਦੀ ਹੈ ਗਿਆਸੁਦੀਨ ਸਾਹਿਬ । ਉਸ ਦਿਨ ਜਿਸ ਨਿਡਰਤਾ ਨਾਲ ਤੁਸੀਂ ਉਸ ਨੂੰ ਆਪਣੇ ਘਰ ਵਿਚ ਥਾਂ ਦਿੱਤੀ ਸੀ, ਦੂਜਾ ਕੋਈ ਇਸ ਤਰ੍ਹਾਂ ਨਹੀਂ ਕਰ ਸਕਦਾ ਸੀ । ਨਿਸ਼ਚੇ ਹੀ ਨਹੀਂ ਕਰ ਸਕਦਾ ਸੀ । ਤੁਹਾਡੀ ਹਿੰਮਤ ਵੇਖ ਕੇ ਉਸ ਨੂੰ ਜਾਪਿਆ ਕਿ ਦੁਨੀਆਂ ਬਿਲਕੁਲ ਬੁਰੀ ਨਹੀਂ ਹੈ ।"

ਗਿਆਸੁਦੀਨ ਬੋਲਿਆ, "ਇਨਸਾਨ ਨੂੰ ਝੋਨੇ ਅਤੇ ਤੂੜੀ ਵਿਚ ਫ਼ਰਕ ਦੀ ਪਛਾਣ ਹੋਣੀ ਚਾਹੀਦੀ ਹੈ । ਸਫਾਈ ਅਤੇ ਮੈਲ ਵਿਚ ਫ਼ਰਕ ਕਰਨਾ ਚਾਹੀਦਾ ਹੈ । ਮੈਂ

ਜੈਬੁਨਿੱਸਾ ਨੂੰ ਜਾਣਦਾ ਹਾਂ । ਉਹ ਜਿਸ ਕਿਸੇ ਨਾਲ ਵੀ ਵਿਆਹ ਕਰੇਗੀ ਉਸ ਦੀ ਜ਼ਿੰਦਗੀ ਸੁਖੀ ਬਣਾ ਦੇਵੇਗੀ ।''

ਇਸਮਾਈਲ ਸਮਝ ਗਿਆ ਕਿ ਦੋਵੇਂ ਉਸੇ ਲਈ ਕਹਿ ਰਹੇ ਹਨ ।

ਜਹਾਂਨਾਰਾ ਨੇ ਕਿਹਾ, ''ਜੈਬੁਨਿੱਸਾ ਕੋਲ ਸੁੰਦਰਤਾ ਹੈ, ਚਰਿੱਤਰ ਨਹੀਂ ਹੈ । ਉਹ ਇਸਮਾਈਲ ਦੇ ਮਨ ਦਾ ਭਾਵ ਸਮਝ ਗਈ ਸੀ । ਠੀਕ ਹੈ ਨਾ ਇਸਮਾਈਲ ?''

ਗਿਆਸੁਦੀਨ ਨੇ ਕਿਹਾ, ''ਤੇਰਾ ਵਿਚਾਰ ਯੋਗ ਨਹੀਂ । ਸੋਚ ਜੇ ਕਿਸੇ ਔਰਤ ਤੇ ਆਦਮੀ ਜ਼ਬਰਦਸ਼ਤੀ ਕਰੇ ਤਾਂ ਉਸ ਕਰਕੇ ਕੀ ਉਸ ਦਾ ਚਰਿੱਤਰ ਭ੍ਰਿਸ਼ਟ ਹੋ ਜਾਂਦਾ ਹੈ ? ਫ਼ਰਜ਼ ਕਰੋ ਜੈਬੁਨਿੱਸਾ ਕਿਸੇ ਸਾਹਿਬ ਦੀ ਨਾਜਾਇਜ਼ ਔਲਾਦ ਹੈ, ਪਰ ਉਸ ਗੱਲ ਲਈ ਉਸ ਨੂੰ ਕਸੂਰਵਾਰ ਕਹਿਣ ਵਾਲੇ ਅਸੀਂ ਕੌਣ ਹੁੰਦੇ ਹਾਂ ? ਸਮਾਜ ਜਿਹੜੀ ਗੱਲ ਨੂੰ ਫੜਦਾ ਹੈ, ਉਹ ਸਾਰੀਆਂ ਸੱਚੀਆਂ ਨਹੀਂ ਹੁੰਦੀਆਂ । ਇਹ ਤਾਂ ਕੰਪਨੀ ਦੇ ਸਾਡੇ ਸਿਰ ਦੋਸ਼ ਠੱਪਣ ਵਾਂਗ ਹੀ ਹੋਵੇਗਾ । ਕੰਪਨੀ ਜਿਸ ਗੱਲ ਨੂੰ ਸੱਚ ਸਮਝਦੀ ਹੈ, ਉਹੋ ਕੁਝ ਤਾਂ ਸੱਚ ਨਹੀਂ ਹੈ । ਮਜ਼ਦੂਰ ਦੀ ਵੀ ਸੁਨਣੀ ਪਵੇਗੀ । ਉਸੇ ਤਰ੍ਹਾਂ ਸਾਨੂੰ ਜੈਬੁਨਿੱਸਾ ਦੀ ਗੱਲ ਵੀ ਸੋਚਣੀ ਪਵੇਗੀ । ਜੈਬੁਨਿੱਸਾ ਚੰਗੀ ਬਣ ਗਈ ਹੈ । ਉਸ ਨੂੰ ਚੰਗਾ ਬਨਾਉਣਾ ਸਾਡਾ ਵੀ ਫ਼ਰਜ਼ ਹੈ ।''

ਜਹਾਂਨਾਰਾ ਚੁੱਪ ਰਹੀ । ਏਨ੍ਹਾਂ ਸਾਰੀਆਂ ਗੱਲਾਂ ਵਿਚ ਦਲੀਲ ਹੈ । ਨਸੀਰੁਦੀਨ ਹੁਣ ਚੁੱਪਚਾਪ ਭੋਜਨ ਕਰਨ ਲੱਗਾ । ਇਸਮਾਈਲ ਦੀ ਰਾਇ ਨੂੰ ਸਾਰੇ ਉਡੀਕਣ ਲੱਗੇ । ਉਹ ਹਾਂ ਜਾਂ ਨਾ ਕੁਝ ਵੀ ਨਹੀਂ ਕਹਿ ਸਕਿਆ ।

ਇਸਮ ਈਲ ਨੂੰ ਚੁੱਪ ਦੇਖ ਕੇ ਬੜੀ ਦੇਰ ਬਾਦ ਗਿਆਸੁਦੀਨ ਨੇ ਪੁੱਛਿਆ, ''ਕਿਉਂ ਬਈ ਫੇਰ ਉਸੇ ਸੰਬੰਧੀ ਸੋਚਣ ਲੱਗਾ ?''

''ਕੀਹਦੇ ਸੰਬੰਧੀ ?'' ਜਹਾਂਨਾਰਾ ਨੂੰ ਜਗਿਆਸਾ ਹੋਈ ।

''ਤੇਰੀ ਵਿਦਿਆਰਥਣ ਮਨੂੰ ਸੰਬੰਧੀ ।''

ਜਹਾਂਨਾਰਾ ਨੇ ਮੁਕ੍ਰਾਉਂਦਿਆਂ ਕਿਹਾ, ''ਉਧਰ ਹੱਥ ਨਹੀਂ ਵਧਾਉਣਾ ਚਾਹੀਦਾ । ਅੰਬ ਹਮੇਸ਼ਾਂ ਫਸਾ ਕੇ ਨਹੀਂ ਤੋੜਿਆ ਜਾ ਸਕਦਾ ।''

ਹੁਣ ਇਸਮਾਈਲ ਬੋਲਣ ਲਈ ਮਜਬੂਰ ਹੋ ਗਿਆ । ''ਨਹੀਂ ਨਹੀਂ ਉਸ ਨਾਲ ਤਾਂ ਮੇਰਾ ਵਿਆਹ ਹੋ ਹੀ ਨਹੀਂ ਸਕਦਾ । ਨਹੀਂ । ਜੈਬੁਨਿੱਸਾ ਨਾਲ ਵੀ ਨਹੀਂ ਹੋ ਸਕਦਾ ।''

ਜਹਾਂਨਾਰਾ ਨੇ ਹੱਸਦਿਆਂ ਇਸਮਾਈਲ ਦੇ ਚਿਹਰੇ ਦਾ ਨਿਰੀਖਣ ਕਰਦਿਆਂ ਕਿਹਾ, ''ਤਾਂ ਹੋਰ ਕੋਈ ਰਾਜਕੁਮਾਰੀ ਨਹੀਂ ਮਿਲੀ ?''

ਇਸਮਾਈਲ ਬੋਲਿਆ, ''ਮੈਂ ਵੀ ਕੋਈ ਰਾਜਕੁਮਾਰ ਨਹੀਂ ਹਾਂ ਅਤੇ ਨਾ ਮੈਨੂੰ ਕੋਈ ਰਾਜਕੁਮਾਰੀ ਉਡੀਕ ਹੀ ਰਹੀ ਹੈ । ਕੋਈ ਕੁੜੀ ਮਿਲ ਜਾਵੇਗੀ ਤਾਂ ਵਿਆਹ ਕਰ ਲਵਾਂਗਾ । ਹੁਣ ਇਕ ਕਹਾਣੀ ਸੁਣਾ ਦਿਓ ਨਸੀਰੁਦੀਨ ਸਾਹਿਬ ।''

ਨਸੀਰੁਦੀਨ ਨੇ ਉਬਾਸੀ ਲੈਂਦਿਆਂ ਕਿਹਾ, ''ਤੂੰ ਬਿਲਕੁਲ ਬਦਮਜ਼ਾਜ ਆਦਮੀ ਐਂ ਇਸਮਾਈਲ ! ਜਹਾਂਨਾਰਾ ਬੀਬੀ ਨੇ ਖਾਣਾ ਖਿਲਾਦਿਆ ਤੇ ਤੂੰ ਇਕ ਰਾਜਕੁਮਾਰੀ ਵੀ ਨਹੀਂ ਲੱਭ ਸਕਿਆ । ਹੋਰ ਕਹਾਣੀ ਕੀ ਸੁਣਾਵਾਂਗਾ ?''

# 12

ਤੇਲ ਦਾ ਇਕ ਨਵਾਂ ਖੂਹ ਪੁੱਟਣ ਲਈ ਡੈਰਿਕ ਲਾਇਆ ਗਿਆ ਹੈ। ਡਰਿੱਲ ਬੀਟ ਕਰੀਬ ਤਿੰਨ ਸੌ ਗਜ ਅੰਦਰ ਜਾਣ ਤੋਂ ਬਾਦ ਪਾਈਪ ਉਪਰ ਦਬਾਅ ਪਾਉਣ ਲਈ ਪਾਣੀ ਅਤੇ ਪਤਲੀ ਮਿੱਟੀ ਮਿਲਾ ਕੇ ਪਾਈ ਗਈ। ਉਸ ਤੋਂ ਬਾਦ ਵੱਡੇ ਟੋਏ ਨੂੰ ਸੀਮਿੰਟ ਲਾ ਕੇ ਬੰਨ੍ਹਣ ਦਾ ਜੁਗਾੜ ਕੀਤਾ ਗਿਆ। ਗਿਆਸੁਦੀਨ ਅਤੇ ਜਿਆਲੋਜਿਸਟ ਟੇਂਸ ਸਾਹਿਬ ਗੱਲਾਂ ਕਰ ਰਹੇ ਸਨ ਕਿ ਡਰਿਲਿੰਗ ਕਿੰਨੇ ਫੁੱਟ ਥੱਲੇ ਕੀਤੀ ਜਾ ਸਕਦੀ ਹੈ। ਟੇਂਸ ਸਾਹਿਬ ਦਾ ਅੰਦਾਜ਼ਾ ਸੀ ਕਿ ਕਰੀਬ ਛੇ ਹਜ਼ਾਰ ਫੁੱਟ ਹੇਠਾਂ ਹੀ ਤੇਲ ਪਾਇਆ ਜਾ ਸਕਦਾ ਹੈ।

ਪਰ ਅਣਜਾਣ ਡਰਿਲਰ ਗਿਆਸੁਦੀਨ ਨੂੰ ਇਹ ਪਤਾ ਸੀ ਕਿ ਤੇਲ ਕਿੰਨਾ ਹੇਠਾਂ ਮਿਲ ਸਕਦਾ ਹੈ। ਉਸ ਦੇ ਹਿਸਾਬ ਨਾਲ ਫ਼ੈਸਲਾ ਕਰਨਾ ਮੁਸ਼ਕਲ ਹੈ। ਕੁਦਰਤ ਹਿਸਾਬ ਦੀ ਗਿਣਤੀ ਉਲਟਾ ਦਿੰਦੀ ਹੈ। ਉਸ ਨੇ ਕਿਹਾ, "ਇਹ ਸਾਰੀ ਗਿਣਤੀ ਫ਼ਜ਼ੂਲ ਹੈ।"

ਟੇਂਸ ਨੇ ਗਿਆਸੁਦੀਨ ਵੱਲ ਤਿਉੜੀ ਚੜ੍ਹਾ ਕੇ ਦੇਖਿਆ। ਲੰਬਾ ਚੌੜਾ ਆਦਮੀ, ਹੱਟੀ ਕੱਟੀ ਦੇਹ। ਚਿਹਰੇ ਤੇ ਮਾਣ-ਆਦਰ ਦਾ ਭਾਵ ਨਹੀਂ। ਬਹੁਤ ਦਿਨਾਂ ਦਾ ਪੁਰਾਣਾ ਮੁਲਾਜ਼ਮ। ਡਿਗਬਈ ਦੇ ਕਰੀਬ ਸਾਰੇ ਖੂਹਾਂ ਦਾ ਇਤਿਹਾਸ ਉਸ ਨੂੰ ਚੰਗੀ ਤਰ੍ਹਾਂ ਪਤਾ ਹੈ। ਧਰਤੀ ਦੀ ਪ੍ਰਕਿਰਤੀ ਵਿਗਿਆਨਕ ਢੰਗ ਨਾਲ ਨਾ ਸਮਝਣ ਤੇ ਵੀ ਖੋਦਦਿਆਂ ਖੋਦਦਿਆਂ ਬਹੁਤ ਸਾਰੀਆਂ ਗੱਲਾਂ ਜਾਣ ਗਿਆ ਸੀ। ਇਸ ਲਈ ਟੇਂਸ ਕੁਝ ਕਹਿ ਨਹੀਂ ਸਕਿਆ।

ਗਿਆਸੁਦੀਨ ਨੇ ਇਕ ਸਿਗਰਟ ਸੁਲਗਾਈ। ਏਧਰ ਖੋਦਣ ਦੀ ਜਗ੍ਹਾ ਸਿਗਰਟ ਸੁਲਗਾਉਣਾ, ਉਧਰੋਂ ਅਫਸਰ ਸਾਹਮਣੇ ਸਿਗਰਟ ਪੀਣਾ, ਟੇਂਸ ਲਈ ਇਹ ਸਬਰੋਂ ਬਾਹਰਾ ਸੀ। ਉਹ ਦੂਰ ਜਾ ਕੇ ਕੰਟਰੈਕਟਰ ਦੇ ਮਜ਼ਦੂਰਾਂ ਦਾ ਕੰਮ ਦੇਖਣ ਲੱਗਾ। ਜ਼ਿਆਦਾਤਰ ਬਾਗਾਨਾਂ ਤੋਂ ਆਈਆਂ ਔਰਤਾਂ। ਉਹ ਲੋਕ ਹਾਸਾ ਮਜ਼ਾਕ ਕਰਦਿਆ ਰੇਤ ਦੇ ਢੇਰ 'ਚੋਂ ਟੀਨ ਵਿਚ ਰੇਤ ਪਾ ਪਾ ਟੋਏ ਵਿਚ ਪਾ ਰਹੀਆ ਸਨ। ਸਾਹਿਬ ਨੂੰ ਵੇਖ ਕੇ ਉਨ੍ਹਾਂ ਦਾ ਹਾਸਾ ਮਜ਼ਾਕ ਬੰਦ ਹੋ ਗਿਆ।

ਏਨੇ ਵਿਚ ਹੀ ਇਕ ਦੁਰਘਟਨਾ ਹੋ ਗਈ। ਰੇਤ ਢੋਣ ਵਾਲੀ ਇਕ ਮੁਟਿਆਰ ਥੱਕ ਕੇ ਚਿੱਕੜ 'ਚ ਤਿਲਕ ਕੇ ਕੇਜਿੰਗ ਅਤੇ ਡਰਿਲਿੰਗ ਬੀਟ ਦੇ ਟੋਏ ਵਿਚ ਡਿੱਗ ਪਈ। ਸਾਰੇ ਲੋਕ ਚੀਕਣ ਲੱਗੇ। ਕੁੜੀ ਦਲਦਲ ਵਿਚ ਫਸਦੀ ਜਾ ਰਹੀ ਸੀ।

ਗਿਆਸੁਦੀਨ ਨੇ ਸਿਗਰਟ ਬੁਝਾ ਕੇ ਜੁੱਤਾ ਲਾਹਿਆ। ਕਰੀਬ ਦਸ ਗਜ਼ ਤੇ ਪਈ ਪੌੜੀ ਲਿਆ ਕੇ ਟੋਏ ਵਿਚ ਖੜੀ ਕਰ ਦਿੱਤੀ ਅਤੇ ਫੌਰਨ ਹੇਠਾਂ ਉਤਰ ਕੇ ਕੁੜੀ ਨੂੰ ਉਤੇ ਖਿੱਚ ਲਿਆਇਆ। ਉਸ ਨੂੰ ਘਾਹ ਤੈ ਲਿਟਾ ਦਿੱਤਾ। ਪੱਥਰ ਵਿਚ ਲੱਗ ਜਾਣ ਨਾਲ ਸਿਰ ਫਟ ਗਿਆ ਸੀ, ਪੈਰ ਤੇ ਵੀ ਸੱਟ ਲੱਗੀ ਸੀ। ਸਾਰਾ ਸਰੀਰ ਚਿੱਕੜ

'ਚ ਲੱਥਪਥ—ਖ਼ੂਨ ਵਗ ਰਿਹਾ ਸੀ। ਗਿਆਸੁਦੀਨ ਦੇ ਸਰੀਰ ਉਤੇ ਵੀ ਚਿੱਕੜ ਲੱਗ ਗਿਆ ਸੀ। ਉਸ ਨੇ ਦੇਖਿਆ ਕੁੜੀ ਲੱਛਮੀ ਸੀ। ਬਾਗਾਨ ਵਿਚੋਂ ਆਏ ਹੋਏ ਫ਼ਾਲਤੂ ਮਜ਼ਦੂਰਾਂ ਵਿਚ ਇਹ ਕਿਵੇਂ ਪਹੁੰਚ ਗਈ। ਪਰ ਉਦੋਂ ਜਗਿਆਸਾ ਲਈ ਸਮਾਂ ਨਹੀਂ ਸੀ। ਉਸ ਨੇ ਜੇਬ ਵਿਚੋਂ ਰੁਮਾਲ ਕੱਢ ਕੇ ਲੱਛਮੀ ਦੀ ਸੱਟ ਤੇ ਬੰਨ੍ਹ ਦਿੱਤਾ ਸੀ। ਫਿਰ ਵੀ ਖ਼ੂਨ ਨਹੀਂ ਰੁਕਿਆ ਸੀ। ਅਖ਼ੀਰ ਉਸ ਨੇ ਕਮੀਜ਼ ਫਾੜ ਦਿੱਤੀ ਅਤੇ ਜ਼ਖ਼ਮ ਤੇ ਬੰਨ੍ਹਣ ਲੱਗਾ।

ਟੇਂਸ ਨੇ ਐਂਬੂਲੈਂਸ ਦਾ ਪਤਾ ਕਰਵਾਇਆ। ਹਸਪਤਾਲ ਵਿਚ ਇਕ ਵੀ ਐਂਬੂਲੈਂਸ ਨਹੀਂ ਸੀ। ਇਸ ਲਈ ਇਕ ਸਟਰੈਚਰ ਤੇ ਲੱਛਮੀ ਨੂੰ ਪਾ ਕੇ ਹਸਪਤਾਲ ਭੇਜਿਆ ਗਿਆ। ਗਿਆਸੁਦੀਨ ਨੇ ਹੱਥ ਧੋ ਕੇ ਫਿਰ ਇਕ ਸਿਗਰਟ ਸੁਲਗਾਈ। ਫਿਰ ਬੋਲਿਆ, "ਸਾਹਿਬ ਕੁੜੀ ਦੀ ਹਾਲਤ ਠੀਕ ਨਹੀਂ ਹੈ।"

ਟੇਂਸ ਦਾ ਚਿਹਰਾ ਬੇਰੰਗ ਹੋ ਗਿਆ। ਬੋਲਿਆ, "ਆਈ ਐਮ ਸੌਰੀ।"

ਗੱਲ ਉਥੇ ਹੀ ਮੁੱਕ ਗਈ। ਗਿਆਸੁਦੀਨ ਆਪਣੇ ਕੰਮ ਵਿਚ ਲੱਗ ਗਿਆ। ਟੇਂਸ ਬੰਗਲੇ ਨੂੰ ਮੁੜ ਗਿਆ।

ਉਸ ਵੇਲੇ ਸਿਖਰ ਦੁਪਹਿਰ ਸੀ। ਸਰਦੀ ਪੈਣ ਲੱਗੀ ਸੀ। ਧੁੱਪ ਦਾ ਰੰਗ ਨਾਰੰਗੀ ਵਰਗਾ ਹੋ ਰਿਹਾ ਸੀ। ਥੋੜ੍ਹੀ ਹੀ ਦੂਰ ਸ਼ੈਡ ਵਿਚ ਕੋਇਲੇ ਦੀ ਅੱਗ ਬਲ ਰਹੀ ਸੀ। ਨਾਲ ਬੈਠੇ ਦੋ ਆਦਮੀ ਇੰਜਨ ਚਲਾ ਰਹੇ ਸਨ। ਘੂੰ ਘੂੰ ਦੀ ਆਵਾਜ਼ ਉਨ੍ਹਾਂ ਦੇ ਕੰਨਾਂ ਨੂੰ ਜਿਵੇਂ ਬੋਲਾ ਕਰ ਰਹੀ ਸੀ। ਲੰਬੇ ਚੌੜੇ ਗਿਆਸੁਦੀਨ ਨੇ ਡਰਿਲਿੰਗ ਦਾ ਕੰਮ ਸ਼ੁਰੂ ਕਰ ਦਿੱਤਾ ਸੀ।

"ਗਿਆਸੁਦੀਨ ਸਾਹਿਬ !"

"ਕੀ ਗੱਲ ਹੈ ? ਬਕ ਬਕ ਨਾ ਕਰ।" ਤੂੰ ਕਹਿ ਕੇ ਗੱਲ ਕਰਨਾ ਗਿਆਸੁਦੀਨ ਦਾ ਸੁਭਾਅ ਹੈ।"

"ਇੰਜਨ ਬਹੁਤ ਗਰਮ ਹੋ ਰਿਹਾ ਹੈ।"

ਵੈਰਾਗ ਨਾਲ ਗਿਆਸੁਦੀਨ ਦਾ ਚਿਹਰਾ ਟੇਢਾ ਹੋ ਰਿਹਾ ਸੀ। ਡਰਿਲਿੰਗ ਬੰਦ ਕਰਕੇ ਉਹ ਇੰਜਨ ਕੋਲ ਅੱਪੜ ਗਿਆ। ਕੁਝ ਦੇਰ ਦੇਖਣ ਬਾਦ ਬੋਲਿਆ, "ਡਰਨ ਦੀ ਕੋਈ ਗੱਲ ਨਹੀਂ। ਸ਼ਾਮ ਤਕ ਚਲ ਜਾਵੇਗਾ। ਵਾਸ਼ਰ ਕੁਝ ਖਰਾਬ ਹੋ ਗਿਆ ਹੈ।"

ਇੰਜਨ ਚਲਾਉਣ ਵਾਲਾ ਮੂੰਹ ਹੀ ਮੂੰਹ ਵਿਚ ਬੜਬੜਾਇਆ। ਗਿਆਸੁਦੀਨ ਡਰਿਲਿੰਗ ਵੱਲ ਵਾਪਸ ਚਲਿਆ ਗਿਆ। ਆਇਆ ਬੋਲਿਆ, "ਸੁਣੋ, ਇਥੇ ਰਹਿਣ ਤੇ ਤਾਂ ਕਦੀ ਫੁਰਸਤ ਮਿਲਦੀ ਹੀ ਨਹੀਂ। ਕੰਮ, ਕੰਮ, ਕੰਮ। ਦੇਖੋ ਅੱਜ ਰਾਤ ਵੀ ਏਨ੍ਹਾਂ ਨੂੰ ਇਥੇ ਰਹਿਣਾ ਪਵੇਗਾ। ਘਰ ਵਿਚ ਸੱਜ-ਵਿਆਹੀ ਤੀਵੀਂ ਹੈ ਤਾਂ ਵੀ ਔਰਤ ਨਾਲੋਂ ਡਰਿਲਿੰਗ ਵਿਚ ਮਨ ਵਧੇਰੇ ਖੁਭਿਆ ਹੈ। ਇਹ ਆਦਮੀ ਨਹੀਂ ਬਿਲਕੁਲ ਰਾਖਸ਼ਸ਼ ਹੈ।

ਦੂਜਾ ਆਦਮੀ ਰਾਮੂ ਸੀ। ਉਸ ਦਾ ਮਨ ਕੰਮ ਵਿਚ ਨਹੀਂ ਲੱਗ ਰਿਹਾ ਸੀ। ਲੱਛਮੀ ਦੀ ਹਾਲਤ ਦੇਖਣ ਮਗਰੋਂ ਉਸ ਦਾ ਮਨ ਬੜਾ ਬੇਚੈਨ ਸੀ। ਅੱਧਖੜ ਉਮਰ

ਵਿਚ ਇਹ ਉਸ ਦਾ ਦੂਸਰਾ ਪਿਆਰ ਹੈ । ਮਨੂੰ ਨੇ ਉਸ ਨੂੰ ਨਾਮਨਜ਼ੂਰ ਕੀਤਾ । ਅੱਜਕਲ੍ਹ ਲੱਛਮੀ ਕੋਲ ਉਸ ਦਾ ਆਉਣ-ਜਾਣ ਹੈ । ਬੋਧਨ ਦਾ ਮਨ ਤਾਂ ਕੁੜੀ ਦੇਣ ਨੂੰ ਕਰਦਾ ਹੈ, ਪਰ ਉਹ ਲੱਛਮੀ ਦੇ ਮਨ ਦਾ ਭੇਦ ਨਹੀਂ ਪਾ ਸਕਿਆ । ਵਿਆਹ ਦੀ ਗੱਲ ਕਰਦਿਆਂ ਹੀ ਉਹ ਖਿੜਖਿੜਾ ਕੇ ਹੱਸ ਪੈਂਦੀ ਹੈ । ਪਰ ਹਾਲੀਂ ਤਕ ਉਸ ਨੇ ਨਾਹ ਵੀ ਨਹੀਂ ਕੀਤੀ । ਉਹ ਬੋਲਿਆ, "ਮੈਨੂੰ ਕੁਝ ਚੰਗਾ ਨਹੀਂ ਲੱਗ ਰਿਹਾ, ਇੰਜਨ ਚੱਲਣ ਤਕ ਕੁਝ ਗੱਲਾਂ ਕਰਦੇ ਹਾਂ । ਅੱਗੇ ਚੱਲ । ਥੋਹੜੀ ਦੂਰ ਚੱਲ ਕੇ ਉਹ ਦੋਵੇਂ ਆਮਣੇ-ਸਾਹਮਣੇ ਹੋ ਕੇ ਘਾਹ ਤੇ ਬੈਠ ਗਏ । ਥੋਹੜੀ ਦੇਰ ਬਾਦ ਆਇਆ ਵੀ ਹੱਸਦਿਆਂ ਘਾਹ ਤੇ ਆ ਕੇ ਬੈਠ ਗਿਆ ਅਤੇ ਬੋਲਿਆ, "ਕੀ ਲੱਛਮੀ ਕੋਲ ਜਾਣ ਨੂੰ ਮਨ ਕਰ ਰਿਹੈ ? "

"ਹਾਂ ।" ਉਹ ਵੀ ਉਸੇ ਕੋਲ ਆ ਕੇ ਬਹਿ ਗਿਆ । "ਕਿੰਨੀ ਵਾਰ ਉਸ ਨੂੰ ਸਮਝਾਇਆ ਕਿ ਤੈਨੂੰ ਕੰਮ ਕਰਨ ਦੀ ਲੋੜ ਨਹੀਂ, ਪਰ ਉਹ ਸੁਣਦੀ ਹੀ ਨਹੀ । ਅੱਜਕਲ੍ਹ ਦੀਆਂ ਕੁੜੀਆਂ ਦਾ ਦਿਲ ਕਿਹੋ ਜਿਹਾ ਹੈ, ਜੋ ਚਾਹੁੰਦੀਆਂ ਹਨ, ਉਹੋ ਕਰਦੀਆਂ ਹਨ ।"

ਆਇਆ ਨੇ ਕਿਹਾ, "ਕੁੜੀਆਂ ਦਾ ਆਪਣਾ ਦਿਲ ਹੁੰਦਾ ਹੈ ।"

"ਪਰ ਉਨ੍ਹਾਂ ਦੇ ਦਿਲ ਦਾ ਕੀ ਮੁੱਲ ਹੈ ?" ਰਾਮੂ ਬੋਲਿਆ, "ਵਿਆਹ ਕੀਤੇ ਬਿਨਾਂ ਉਹ ਕਿਵੇਂ ਰਹਿ ਸਕਦੀਆਂ ਨੇ ?"

ਆਇਆ ਹੱਸਣ ਲੱਗਾ । ਫਿਰ ਬੋਲਿਆ, "ਤੁਸੀਂ ਲੋਕ ਵੀ ਕਿਹੋ ਜਿਹੀਆਂ ਗੱਲਾਂ ਕਰਦੇ ਹੋ । ਸਾਡਾ ਸਮਾਜ ਦੇਖੋ ਤਾਂ ਸਮਝੋਗੇ ਕਿ ਕੁੜੀ ਕੀ ਚੀਜ਼ ਹੁੰਦੀ ਹੈ । ਉਸ ਦਾ ਦਿਲ ਗੁਸਤਾਖ਼ ਹੈ । ਆਦਮੀ ਨੂੰ ਗ੍ਰਹਿਣ ਨਹੀਂ ਕਰਦਾ ।"

ਰਾਮੂ ਸ਼ਰਮ ਨਾਲ ਲਾਲ ਹੋ ਗਿਆ । ਉਸ ਨੂੰ ਲੱਗਿਆ, ਆਇਆ ਕੋਝੀ ਗੱਲ ਕਹਿ ਰਿਹਾ ਹੈ ।

ਆਇਆ ਨੇ ਸਖ਼ਤੀ ਨਾਲ ਕਿਹਾ, "ਰਾਮੂ ਇਹ ਲੱਛਮੀ ਤੇਰੇ ਵਿਚ ਕੀ ਦੇਖ ਕੇ ਵਿਆਹ ਕਰੇਗੀ ? ਸਿਰਫ਼ ਆਦਮੀ ਹੋਣ ਨਾਲ ਕੀ ਹੁੰਦਾ ਹੈ, ਆਦਮੀਆਂ ਵਾਂਗ ਰਹਿਣਾ ਵੀ ਚਾਹੀਦਾ ਹੈ ।"

ਹੁਣ ਰਾਮੂ ਦੇ ਮਨ ਨੂੰ ਧੱਕਾ ਲੱਗਾ । ਉਸ ਨੇ ਜੇਬ ਵਿਚੋਂ ਬੀੜੀ ਕੱਢ ਕੇ ਸੁਲਗਾਈ । ਆਇਆ ਘਾਹ ਤੇ ਲੰਮਾ ਪੈ ਗਿਆ । ਉਸ ਨੂੰ ਰੰਗੂਨ ਦੇ ਦਿਨਾਂ ਦੀ ਯਾਦ ਆਉਣ ਲੱਗੀ । ਇਥੇ ਆਉਣ ਤੋਂ ਪਹਿਲਾਂ ਉਹ ਰੰਗੂਨ ਵਿਚ ਸੀ । ਉਥੋਂ ਦੀ ਜ਼ਿੰਦਗੀ ਵੱਖਰੀ ਸੀ । ਦਿਨ ਭਰ ਕੰਮ ਕਰਨ ਤੋਂ ਬਾਦ ਸ਼ਾਮ ਨੂੰ ਉਥੇ ਔਰਤਾਂ ਦੀ ਘਾਟ ਨਹੀਂ ਸੀ । ਜਵਾਨ ਕੁੜੀਆਂ ਸੰਗ ਹੱਸ ਖੇਡ ਕੇ ਉਹ ਹਾਸੀ-ਖੁਸ਼ੀ ਨਾਲ ਜ਼ਿੰਦਗੀ ਬਿਤਾਉਂਦਾ ਸੀ । ਇਥੇ ਉਹ ਮੌਕਾ ਨਹੀਂ ਹੈ । ਇਥੇ ਵੀ ਉਸ ਨੇ ਬਹੁਤੀਆਂ ਨੂੰ ਆਪਣੇ ਨਾਲ ਘੁੰਮਣ ਦਾ ਸੱਦਾ ਦਿੱਤਾ । ਪਰ ਉਹ ਸੰਕੋਚ ਕਰਕੇ ਬਾਹਰ ਨਹੀਂ ਨਿਕਲਦੀਆਂ । ਇਸ ਸੰਕੋਚ ਨਾਲ ਉਸ ਨੂੰ ਬੜਾ ਦੁੱਖ ਹੁੰਦਾ ਹੈ । ਉਸ ਦੇ ਦੁੱਖ ਦਾ ਇਕੋ ਇਕ ਸਹਾਰਾ ਹੈ ਸ਼ਰਾਬ । ਆਇਆ ਨੇ ਪਾਕਟ ਵਿਚੋਂ ਸ਼ਰਾਬ ਦੀ ਬੋਤਲ ਕੱਢੀ । ਬੀਅਰ ਦੀ ਬੋਤਲ । ਕਾਰਕ ਖੋਲ੍ਹ ਕੇ ਉਹ ਇਕਾਂਤ ਵਿਚ ਪੀਣ ਲੱਗਾ ।

ਰਾਮੂ ਬੀੜੀ ਪੀਂਦਿਆਂ ਲੱਛਮੀ ਬਾਰੇ ਸੋਚਣ ਲੱਗਾ ।

ਏਨੇ ਵਿਚ ਹੀ ਚੈਟਰਜੀ ਉਥੇ ਆਣ ਪਹੁੰਚਿਆ । ਦੁਬਲਾ-ਪਤਲਾ ਆਦਮੀ, ਅੱਖਾਂ ਤੇ ਐਨਕ, ਚੈਟਰਜੀ ਨੇ ਪੁੱਛਿਆ, ''ਆਇਆ ਕੀ ਪੀ ਰਿਹੈਂ ?''

ਆਇਆ ਉਠ ਕੇ ਬਹਿ ਗਿਆ । ਬੋਤਲ ਵਿਚ ਬਚੀ ਬਾਕੀ ਬੀਅਰ ਉਸ ਨੇ ਚੈਟਰਜੀ ਵੱਲ ਵਧਾ ਦਿੱਤੀ । ਪਰ ਚੈਟਰਜੀ ਨੇ ਪੀਣ ਲਈ ਕੋਈ ਉਤਸ਼ਾਹ ਨਹੀਂ ਦਿਖਾਇਆ । ਆਇਆ ਨੇ ਬਚੀ ਹੋਈ ਬੀਅਰ ਆਪ ਹੀ ਪੀ ਕੇ ਮੁਕਾ ਦਿੱਤੀ । ਉਹ ਆਇਆ ਕੋਲ ਬਹਿ ਗਿਆ ਅਤੇ ਬੋਲਿਆ, ''ਲੀਫਲੈਟ ਕੱਢਣ ਸੰਬੰਧੀ ਕੀ ਸੋਚਿਆ ਹੈ ?''

''ਸੁਣਿਆ ਤਾਂ ਹੈ ਪਰ ਲੀਫਲੈਟ ਨਾਲ ਹੋਵੇਗਾ ਕੀ ? ਕੰਮ, ਕੰਮ, ਸਿਰਫ਼ ਕੰਮ । ਛੁੱਟੀ ਨਹੀਂ ।'' ਆਇਆ ਦਾ ਮੂੰਹ ਵੈਰਾਗ ਨਾਲ ਵਿੰਗਾ ਹੋ ਗਿਆ ।

''ਸੁਣਿਆ ਨਹੀਂ, ਬਲਾਈਚਾਂਦ ਅਤੇ ਗੋਸਵਾਮੀ ਦੋਵਾਂ ਦਾ ਸਰਕਾਰ ਨੇ ਬਾਈਕਾਟ ਕਰ ਦਿੱਤਾ ਹੈ ?'' ਆਇਆ ਨੇ ਹੱਸ ਕੇ ਕਿਹਾ, ''ਇਹ ਸਭ ਤਾਂ ਅੱਜਕਲ੍ਹ ਹੁੰਦਾ ਈ ਰਹਿੰਦੈ ।''

''ਯੂਨੀਅਨ ਜੱਥੇਬੰਦ ਕਰਨ ਲਈ ਏਨ੍ਹਾਂ ਦੋਨਾਂ ਦੀ ਲੋੜ ਸੀ । ਕੰਪਨੀ ਨੇ ਟੈਰ-ਰਿਸਟ ਕਹਿ ਕੇ ਦੋਵਾਂ ਦਾ ਬਾਈਕਾਟ ਕਰ ਦਿੱਤਾ ਹੈ ।'' ਚੈਟਰਜੀ ਦੀ ਆਵਾਜ਼ ਵਿਚ ਉਤੇਜਨਾ ਸੀ, ਖਾਸ ਕਰਕੇ ਟੈਰਰਿਸਟ ਸ਼ਬਦ ਦਾ ਉਚਾਰਣ ਕਰਦੇ ਸਮੇਂ ।

ਆਇਆ ਬੋਲਿਆ, ''ਇਹ ਕੋਈ ਗੱਲ ਨਹੀਂ । ਇੱਛਾ ਹੈ ਤਾਂ ਯੂਨੀਅਨ ਬਣਾਓ ।'' ਏਨਾ ਕਹਿ ਕੇ ਉਸ ਨੇ ਇੰਜਨ ਦੀ ਆਵਾਜ਼ ਵੱਲ ਧਿਆਨ ਦਿੱਤਾ । ਉਸ ਤੋਂ ਬਾਦ ਰਾਮੂ ਨੂੰ ਕਿਹਾ, ''ਓ ਰਾਮੂ, ਜਾ ਥੋਹੜਾ ਕੋਲਾ ਪਾ ਦੇ, ਕੁੜੀ ਦੀ ਗੱਲ ਨਾ ਸੋਚ ।'' ਰਾਮੂ ਉਠ ਗਿਆ, ਉਹ ਉਠਣਾ ਹੀ ਚਾਹ ਰਿਹਾ ਸੀ । ਉਸ ਦਾ ਦਿਲ ਏਨ੍ਹਾਂ ਗੱਲਾਂ ਵਿਚ ਨਹੀਂ ਲੱਗ ਰਿਹਾ ਸੀ । ਚੈਟਰਜੀ ਨੇ ਕਿਹਾ, ''ਇਸ ਨੂੰ ਸ਼ਾਇਦ ਵਿਆਹ ਦਾ ਫ਼ਿਕਰ ਲੱਗਿਐ ?''

''ਹਾਂ ।'' ਆਇਆ ਬੋਲਿਆ, ''ਏਥੇ ਵਿਆਹ ਬਿਨਾਂ ਔਰਤਾਂ ਦਾ ਸੰਗ ਕਰਨਾ ਮੁਸ਼ਕਲ ਹੈ ।''

ਚੈਟਰਜੀ ਹੱਸਣ ਲੱਗਾ । ਉਸ ਨੂੰ ਇਸਮਾਈਲ ਦਾ ਧਿਆਨ ਆਇਆ । ਉਹ ਵਿਚਾਰਾ ਸ਼ਾਇਦ ਮਨੂੰ ਸੰਬੰਧੀ ਸੋਚ ਕੇ ਹੀ ਦਿਨ ਬਿਤਾ ਰਿਹਾ ਹੈ । ਉਧਰ ਜੈਬੁਨਿੱਸਾ ਇਸਮਾਈਲ ਸੰਬੰਧੀ ਸੋਚਦੀ ਰਹਿੰਦੀ ਹੈ । ਇਹ ਮੁਹੱਬਤ ਵੀ ਅਜੀਬ ਸ਼ੈਅ ਹੈ । ਰਾਮੂ ਨੇ ਸਿਰਫ਼ ਘਰ ਵਸਾਉਣਾ ਹੈ, ਜੋ ਵੀ ਮਿਲ ਜਾਏ ਠੀਕ ਹੈ ।

ਆਇਆ ਨੇ ਪੁੱਛਿਆ, ''ਤੁਸੀਂ ਹੱਸ ਰਹੇ ਹੋ !''

ਚੈਟਰਜੀ ਨੇ ਹੁਣ ਆਪਣੇ ਮਨ ਦਾ ਭਾਵ ਜ਼ਾਹਰ ਕੀਤਾ । ਸਭ ਕੁਝ ਸੁਣਨ ਤੋਂ ਬਾਦ ਆਇਆ ਬੋਲਿਆ, ''ਇਹ ਮੁਹੱਬਤ ਅਸਲੀ ਨਹੀਂ ਹੈ । ਇਹ ਸਾਰੀ ਘਰ ਵਸਾ-ਉਣ ਦੀ ਕੋਸ਼ਿਸ਼ ਹੈ । ਜਿਵੇਂ ਚਿੜੀ ਆਲ੍ਹਣਾ ਪਾਉਂਦੀ ਹੈ ।''

ਚੈਟਰਜੀ ਨੇ ਹੱਸਦਿਆਂ ਆਇਆ ਵੱਲ੍ਹ ਦੇਖ ਕੇ ਕਿਹਾ, ''ਇਹ ਮੁਹੱਬਤ ਨਹੀਂ ?''

''ਨਹੀਂ ।'' ਆਇਆ ਨੇ ਕਿਹਾ, ''ਮੈਨੂੰ ਇਹ ਸਾਰੀਆਂ ਗੱਲਾਂ ਪਸੰਦ ਨਹੀਂ ।

ਮੈਨੂੰ ਔਰਤ ਚੰਗੀ ਲੱਗੇ ਤਾਂ ਮੈਂ ਉਸ ਨੂੰ ਪਿਆਰ ਕਰਦਾ ਹਾਂ। ਚੁੰਮਣ ਨੂੰ ਦਿਲ ਕਰੇ ਤਾਂ ਚੁੰਮਦਾ ਹਾਂ। ਗੱਲ ਕਰਨ ਨੂੰ ਦਿਲ ਕਰੇ ਤਾਂ ਗੱਲਾਂ ਕਰਦਾ ਹਾਂ। ਬੱਸ ਇਸੇ ਵਿਚ ਮੈਨੂੰ ਆਨੰਦ ਮਿਲਦਾ ਹੈ।'' ਆਇਆ ਰੁਕਿਆ। ਉਸ ਦਾ ਮਨ ਅਚਾਨਕ ਸਾਫ ਹੋ ਗਿਆ ਸੀ; ''ਇਕ ਬੋਤਲ ਹੋਰ ਹੈ, ਕੀ ਪੀਵੋਗੇ ?''

''ਮੈਂ ਪੀਂਦਾ ਨਹੀਂ। ਖਾ ਪੀ ਕੇ ਆਇਆ ਹਾਂ। ਇਕ ਗੱਲ ਜਾਣਦਾ ਹੈਂ ?''

''ਠਹਿਰ ਜਾਓ। ਮੈਂ ਬੋਤਲ ਲੈ ਕੇ ਆਉਂਦਾ ਹਾਂ।'' ਆਇਆ ਨੇ ਸ਼ੈੱਡ ਵਿਚੋਂ ਬੀਅਰ ਦੀ ਇਕ ਹੋਰ ਬੋਤਲ ਲਿਆ ਕੇ ਖੋਲ੍ਹ ਦਿੱਤੀ। ਫਿਰ ਬੋਤਲ ਮੂੰਹ ਨਾਲ ਲਾ ਕੇ ਘੁੱਟ ਘੁੱਟ ਕਰਕੇ ਅੱਧੀ ਬੋਤਲ ਪੀ ਗਿਆ। ਆਇਆ ਵੱਲ ਗੁੱਸੇ ਨਾਲ ਵੇਖਦਿਆਂ ਚੈਟਰਜੀ ਨੇ ਕਿਹਾ, ''ਕੀ ਇਸੇ ਨੂੰ ਵਿਭਚਾਰ ਨਹੀਂ ਕਹਿੰਦੇ ?''

ਆਇਆ ਨੇ ਬੋਤਲ ਵਿਚਲੀ ਬਾਕੀ ਬਚੀ ਸ਼ਰਾਬ ਪੀ ਕੇ ਕਿਹਾ, ''ਵਿਭਚਾਰ ਕਿਉਂ ਹੋਵੇਗਾ ? ਇਹ ਤਾਂ ਇਕ ਸੁਭਾਵਕ ਗੱਲ ਹੈ।''

''ਇਉਂ ਹੀ ਸਹੀ। ਇਥੇ ਮੁਹੱਬਤ ਨਹੀਂ ਹੈ।''

ਚੈਟਰਜੀ ਨੂੰ ਇਹ ਸਾਰੀਆਂ ਗੱਲਾਂ ਗ਼ਲਤ ਜਾਪੀਆਂ।

ਆਇਆ ਹੱਸ ਕੇ ਬੋਲਿਆ, ''ਤੁਹਾਡੇ ਅੰਦਰ ਧਾਰਮਕ ਭਾਵ ਜਾਗ ਪਏ ਹਨ। ਇਹ ਨਾ ਕਰੋ, ਉਹ ਨਾ ਕਰੋ, ਇਹੋ ਕਹਿੰਦਿਆਂ ਹਿੰਦੂਆਂ ਦਾ ਨਾਸ਼ ਹੋਇਆ ਹੈ।''

ਚੈਟਰਜੀ ਨੇ ਕੁਝ ਨਹੀਂ ਕਿਹਾ। ਆਇਆ ਨਾਲ ਬਹਿਸ ਕਰਨਾ ਫ਼ਜ਼ੂਲ ਹੈ। ਉਧਰ ਸੀਟੀ ਵੱਜਣ ਲੱਗੀ, ਖਾਣੇ ਦੀ ਛੁੱਟੀ ਖਤਮ ਹੋ ਗਈ; ਚੈਟਰਜੀ ਉਠ ਕੇ ਕੰਮ ਤੇ ਜਾਣ ਲੱਗਿਆ। ਆਇਆ ਨੇ ਹੱਸਦਿਆਂ ਕਿਹਾ, ''ਤੁਸੀਂ ਲੋਕ ਬਿਲਕੁਲ ਬੇਕਾਰ ਹੋ।''

ਚੈਟਰਜੀ ਨੇ ਹੁਣ ਗੁੱਸੇ ਨਾਲ ਕਿਹਾ, ''ਗ਼ੈਰ-ਜ਼ਿੰਮੇਵਾਰਾਂ ਵਾਂਗ ਕਿਉਂ ਗੱਲਾਂ ਕਰ ਰਿਹੈਂ ?'' ਫੇਰ ਜੇਬ 'ਚੋਂ ਇਕ ਲੀਫਲੈਟ ਕੱਢ ਕੇ ਆਇਆ ਨੂੰ ਦਿੰਦਿਆਂ ਕਿਹਾ, ''ਇਹ ਤੈਨੂੰ ਦੇ ਰਿਹਾ ਹਾਂ। ਕਿਸੇ ਤੋਂ ਪੜ੍ਹਵਾ ਲਈਂ।'' ਏਨਾ ਕਹਿ ਕੇ ਉਹ ਛੇਤੀ ਨਾਲ ਚਲਿਆ ਗਿਆ। ਆਇਆ ਹੱਥ ਵਿਚ ਲੀਫਲੈਟ ਫੜ ਕੇ ਨਿਰਵਿਕਾਰ ਬੈਠਾ ਰਿਹਾ। ਏਨੇ ਵਿਚ ਹੀ ਡਰਿਲਿੰਗ ਪਾਈਪ ਦੇ ਮੂੰਹ 'ਚੋਂ ਅੱਗ ਨਿਕਲਦੀ ਨਜ਼ਰ ਆਈ। ਗਿਆਸੁਦੀਨ ਨੇ ਉੱਚੀ ਦੇਣੇ ਕਿਹਾ, ''ਵੇਖ ਆਇਆ, ਕਿੰਨੀ ਘੱਟ ਡੂੰਘਾਣ ਵਿਚੋਂ ਹੀ ਤੇਲ ਨਿਕਲ ਆਇਆ ਹੈ। ਸਾਹਿਬ ਕਹਿੰਦੇ ਹਨ ਦਸ ਹਜ਼ਾਰ ਫੁੱਟ। ਹੁਣ ਸਾਹਿਬ ਨੂੰ ਖਬਰ ਦੇ ਦੇ।''

ਆਇਆ ਨੇ ਇਕ ਮੁੰਡੇ ਨੂੰ ਬੁਲਾ ਕੇ ਉਸ ਨੂੰ ਫੌਰਨ ਟੇਂਸ ਦੇ ਬੰਗਲੇ ਤੇ ਜਾਣ ਲਈ ਕਿਹਾ। ਗਿਆਸੁਦੀਨ ਉਸ ਕੋਲ ਆ ਕੇ ਨੋਟ ਰੱਖੀ ਹੋਈ ਜਗ੍ਹਾ ਤੇ ਬਹਿ ਗਿਆ। ਉਸ ਤੋਂ ਬਾਦ ਘਾਹ ਤੇ ਲੰਮਾ ਪੈਂਦਿਆਂ ਬੋਲਿਆ, ''ਸੁਣ ਆਇਆ, ਬੀਅਰ ਦੀ ਇਕ ਬੋਤਲ ਲੈ ਆ। ਆਇਆ ਜਾ ਕੇ ਬੀਅਰ ਦੀਆਂ ਦੋ ਬੋਤਲਾਂ ਲੈ ਆਇਆ। ਇਕ ਆਪ ਲੈ ਲਈ ਅਤੇ ਦੂਸਰੀ ਗਿਆਸੁਦੀਨ ਨੂੰ ਦੇ ਦਿੱਤੀ। ਗਿਆਸੁਦੀਨ ਨੇ ਪਿਆਂ ਪਿਆਂ ਹੀ ਬੀਅਰ ਪੀਂਦਿਆਂ ਪੁੱਛਿਆ, ''ਕੀ ਚੈਟਰਜੀ ਨੇ ਕੁਝ ਕਿਹੈ ?''

''ਹਾਂ।'' ਗੋਸਾਈਂ ਅਤੇ ਬਲਾਈਚਾਂਦ ਦੋਵਾਂ ਨੂੰ ਇਥੋਂ ਕੱਢ ਦਿੱਤਾ ਗਿਆ ਹੈ। ਕਹਿੰਦੇ ਹਨ ਉਹ ਦੋਵੇਂ ਟੇਰਰਿਸਟ ਨੇ ! ......ਅਤੇ ਇਕ ਇਹ ਲੀਫਲੈਟ ਵੀ ਦੇ ਕੇ ਗਏ ਨੇ।'' ਆਇਆ ਨੇ ਬੋਤਲ ਵਿਚੋਂ ਬੀਅਰ ਦਾ ਘੁੱਟ ਭਰਿਆ ਫੇਰ ਕਿਹਾ, ''ਲੱਗਦੈ ਸਾਹਿਬ ਨਹੀਂ ਆਉਣਗੇ। ਕਿਤੇ ਕਲੱਬ ਵਿਚ ਪਏ ਹੋਣਗੇ। ਅਤੇ ਏਧਰ ਤੇਲ ਪੰਪ ਕਰਕੇ ਨਾ ਕੱਢਿਆ ਗਿਆ ਤਾਂ ਮੁਸੀਬਤ ਸਮਝਿਆ ਜੇ। ਮੈਨੂੰ ਆਪ ਹੀ ਜਾਣਾ ਪਵੇਗਾ। ਅੱਗ ਬੁਝਾਉਣੀ ਪਵੇਗੀ। ਤੂੰ ਪਾਈਪ ਦਾ ਇੰਤਜ਼ਾਮ ਕਰ !''

ਏਨੇ ਵਿਚ ਮੁੰਡੇ ਨੇ ਵਾਪਸ ਆ ਕੇ ਕਿਹਾ ਕਿ ਟੇਂਸ ਸਾਹਿਬ ਨਹੀਂ ਆ ਸਕਦੇ। ਸਾਹਿਬ ਲੋਕ ਕੋਈ ਮੀਟਿੰਗ ਕਰ ਰਹੇ ਹਨ।

ਗਿਆਸੁਦੀਨ ਨੇ ਮਜ਼ਾਕ ਕਰਦਿਆਂ ਕਿਹਾ, ''ਜਾਣਦਾ ਹਾਂ ਇਹ ਲੋਕ ਕਿਸ ਸੰਬੰਧੀ ਮੀਟਿੰਗ ਕਰ ਰਹੇ ਹਨ। ਚੰਗਾ ਟੈਰਰਿਸਟ ਮਿਲਿਆ। ਇਕ ਉਹ ਗੁਸਾਈਂ ਦਾ ਮੁੰਡਾ। ਇਕ ਭੱਦਰ ਲੋਕ। ਸਿਰਫ ਭਾਸ਼ਨ ਹੀ ਦੇ ਸਕਦੇ ਹਨ। ਇਕ ਗੋਲੀ ਵੀ ਨਹੀਂ ਚਲਾਈ। ਇਹ ਸਾਰੀ ਸਾਹਿਬ ਦੀ ਚਾਲ ਹੈ। ਮੈਂ ਏਨ੍ਹਾਂ ਲੋਕਾ ਦੀ ਨਸ ਨਸ ਪਛਾਣਦਾ ਹਾਂ। ਹੁਣ ਕੋਈ ਦੂਸਰੀ ਚਾਲ ਹੀ ਚੱਲਣ ਵਾਲੇ ਹਨ।''

ਆਇਆ ਬੋਲਿਆ, ''ਅਜਿਹਾ ਨਾ ਕਹਿ। ਅੱਜਕਲ੍ਹ ਬਹੁਤ ਸਾਰੇ ਲੋਕ ਵੀ ਟੈਰਰਿਸਟ ਬਣ ਗਏ ਹਨ।''

ਆਇਆ ਖੜਾ ਹੋ ਗਿਆ ਅਤੇ ਘਰ ਵੱਲ ਚੱਲ ਪਿਆ। ਕੁਝ ਚਿਰ ਵਿਚ ਗਿਆਸੁਦੀਨ ਵੀ ਖੜਾ ਹੋ ਗਿਆ। ਪਰ ਉਸ ਦੀ ਨਿਗਾਹ ਆਇਆ ਤੇ ਹੀ ਟਿਕੀ ਰਹੀ। ਆਇਆ ਨੇ ਗ਼ਲਤ ਨਹੀਂ ਕਿਹਾ। ਕੀ ਖ਼ੁਦੀਰਾਮ ਭੱਦਰ ਲੋਕ ਨਹੀਂ ਸੀ ਅਤੇ ਭਗਤ ਸਿੰਘ ? ਪਰ ਗੋਸਾਈਂ ਅਤੇ ਬਲਾਈਚਾਂਦ ਵੀ ਉਹੋ ਰਾਹ ਚੱਲਣਗੇ ਇਸ ਦਾ ਕੋਈ ਸਬੂਤ ਨਹੀਂ ਮਿਲਿਆ।

ਟੈਰਰਿਸਟ ਵਾਂਗ ਸ਼ਾਂਤ-ਚਿੱਤ ਮੌਤ ਵਰਣ ਦੀ ਤਾਕਤ ਕਿੰਨੇ ਲੋਕਾਂ ਵਿਚ ਹੋਵੇਗੀ ? ਉਨ੍ਹਾਂ ਜਿਹੜਾ ਕੰਮ ਕੀਤਾ ਉਹ ਬਿਨਾਂ ਕੀਤਿਆਂ ਵੀ ਰਹਿ ਸਕਦੇ ਸਨ ਪਰ ਦੇਸ਼ ਆਜ਼ਾਦ ਹੋਵੇਗਾ ਇਸ ਲਈ ਇਹ ਸਭ ਕਰ ਰਹੇ ਹਨ। ਆਸਾਮ ਵਿਚ ਵੀ ਟੈਰਰਿਸਟ ਆਏ ਹਨ ਇਹ ਗੱਲ ਉਸ ਨੇ ਕਦੀ ਨਹੀਂ ਸੁਣੀ। ਕਰੀਬ ਦੋ ਸਾਲ ਪਹਿਲਾਂ ਦੋ-ਚਾਰ ਟੈਰਰਿਸਟ ਆਏ ਸਨ, ਪਰ ਗੁਹਾਟੀ ਪਹੁੰਚਦਿਆਂ ਹੀ ਨਵੀਨ ਬਾਰਦੋਲਾਈ ਆਦਿ ਨੇ ਸਮਝਾ-ਬੁਝਾ ਕੇ ਉਨ੍ਹਾਂ ਨੂੰ ਵਾਪਸ ਭੇਜ ਦਿੱਤਾ। ਆਸਾਮ ਵਿਚ ਜੋ ਵੀ ਲਹਿਰ ਚੱਲੀ ਹੈ ਉਹ ਪੂਰੀ ਤਰ੍ਹਾਂ ਸ਼ਾਂਤੀਪੂਰਨ ਹੈ। ਇਹ ਗੱਲ ਇਕ ਦਿਨ ਉਸ ਨੇ ਗੁਸਾਈਂ ਦੇ ਮੂੰਹੋਂ ਸੁਣੀ ਸੀ। ਇਸ ਲਈ ਟੈਰਰਿਸਟ ਆਉਣ ਵਾਲੀ ਇਹ ਖ਼ਬਰ ਬਿਲਕੁਲ ਝੂਠੀ ਹੈ। ਇਹ ਸਾਰੀਆਂ ਗੱਲਾਂ ਉਸ ਬਦਮਾਸ਼ ਸਿੰਘ ਦੀਆਂ ਫੈਲਾਈਆਂ ਹੋਈਆਂ ਹਨ। ਆਪਣਾ ਮਤਲਬ ਪੂਰਾ ਕਰਨ ਲਈ ਉਸ ਨੇ ਹੀ ਸਾਹਿਬ ਲੋਕਾਂ ਨੂੰ ਉਕਸਾਇਆ ਹੈ।

# 13

ਨਵਾਂ ਧਰਮ ਧਾਰਨ ਕਰਕੇ ਵੀ ਗਿਆਸੁਦੀਨ ਵਿਚ ਕੋਈ ਤਬਦੀਲੀ ਨਹੀਂ ਹੋਈ। ਰਮਜ਼ਾਨ ਆਈ ਪਰ ਉਸ ਨੇ ਰੋਜ਼ਾ ਨਹੀਂ ਰੱਖਿਆ। ਜੁੰਮੇਂ ਦੀ ਨਮਾਜ਼ ਪੜ੍ਹਨ ਵਿਚ ਵੀ ਉਸ ਨੂੰ ਆਲਸ ਹੈ। ਅਤੇ ਸ਼ਰਾਬ ਤਾਂ ਇਸ ਤਰ੍ਹਾਂ ਪੀਣ ਲੱਗਿਆ ਕਿ ਹੱਟਦਾ ਹੀ ਨਹੀਂ। ਜਹਾਂਨਾਰਾ ਕੁਝ ਦਿਨਾਂ ਵਿਚ ਹੀ ਸਮਝ ਗਈ ਕਿ ਪਤੀ ਲਈ ਧਰਮ ਬਦਲਣ ਦੀ ਕੋਈ ਕੀਮਤ ਨਹੀਂ। ਸਿਰਫ਼ ਜਹਾਂਨਾਰਾ ਨਾਲ ਵਿਆਹ ਕਰਨ ਲਈ ਹੀ ਉਹ ਮੁਸਲਮਾਨ ਬਣਿਆ ਸੀ। ਜਹਾਂਨਾਰਾ ਕੋਸ਼ਿਸ਼ ਦੇ ਬਾਵਜੂਦ ਵੀ ਉਸਦੀਆਂ ਆਦਤਾਂ ਨਹੀਂ ਬਦਲ ਸਕੀ।

ਜਹਾਂਨਾਰਾ ਦੀ ਦੁਨੀਆਂ ਜਿਹੋ ਜਿਹੀ ਚਾਹੀਦੀ ਸੀ, ਉਹੋ ਜਿਹੀ ਨਹੀਂ ਬਣੀ। ਗਿਆਸੁਦੀਨ ਦੇ ਕੰਮ ਕਰਨ, ਘੁੰਮਣ, ਖਾਣ, ਨਹਾਉਣ, ਸੌਣ ਕਿਸੇ ਵੀ ਗੱਲ ਦਾ ਨਿਸ਼ਚਿਤ ਸਮਾਂ ਨਹੀਂ ਹੈ। ਪਹਿਨਣ-ਢੱਕਣ ਦਾ ਵੀ ਕੋਈ ਤਰੀਕਾ ਨਹੀਂ। ਪੈਂਟ ਨੂੰ ਇਸਤਰੀ ਨਾ ਕਰਨਾ ਤਾਂ ਮਾਮੂਲੀ ਗੱਲ ਹੈ। ਕਈ ਵਾਰ ਤਾਂ ਕਮੀਜ਼ ਪੈਂਟ ਅੰਦਰ ਕਰਨਾ ਵੀ ਭੁੱਲ ਜਾਂਦਾ ਹੈ। ਇਸ ਤੋਂ ਇਲਾਵਾ ਕਮੀਜ਼ ਕੋਟ ਦਾ ਕੋਈ ਨਾਪ ਜਾਂ ਅਨੁਪਾਤ ਨਹੀਂ ਹੈ। ਉਹ ਇਸ ਲਈ ਕਿ ਹਮੇਸ਼ਾਂ ਰੈਡੀਮੇਡ ਕੱਪੜੇ ਹੀ ਖਰੀਦਦਾ ਹੈ। ਕਦੀ ਕੋਈ ਛੋਟਾ ਹੁੰਦਾ ਹੈ ਤਾਂ ਕੋਈ ਲੰਬਾ। ਵਰਤਾਰੇ ਵਿਚ ਵੀ ਕੋਈ ਲਿਹਾਜ਼ ਨਹੀਂ। ਜਿਹਾ ਪਹਿਨਣਾ-ਢੱਕਣਾ ਬੇਢੰਗਾ, ਉਵੇਂ ਹੀ ਗੱਲਬਾਤ ਕਰਨ ਦੀ ਵੀ ਤਮੀਜ਼ ਨਹੀਂ।

ਅੱਜ ਜਦ ਗਿਆਸੁਦੀਨ ਮੁੜਿਆ ਤਾਂ ਰਾਤ ਕਾਫ਼ੀ ਹੋ ਚੁੱਕੀ ਸੀ। ਦੁਪਹਿਰ ਦਾ ਖਾਣਾ ਵੀ ਨਹੀਂ ਖਾਧਾ। ਕਮੀਜ਼ ਪਾਟੀ ਹੋਈ, ਕੋਟ ਤੇ ਖ਼ੂਨ ਦੇ ਦਾਗ਼ ਲੱਗੇ ਹੋਏ ਸਨ। ਜਹਾਂਨਾਰਾ ਨੇ ਰੋਜ਼ਾ ਰੱਖਿਆ ਹੋਇਆ ਸੀ। ਰੋਜ਼ਾ ਖੋਲ੍ਹਣ ਦਾ ਸਮਾਂ ਲੰਘ ਗਿਆ ਸੀ, ਤਾਂ ਵੀ ਉਹ ਪਤੀ ਦੇ ਮੁੜਨ ਦੀ ਉਡੀਕ ਕਰ ਰਹੀ ਸੀ। ਪਤੀ ਦਾ ਚਿਹਰਾ ਵੇਖ ਕੇ ਉਸ ਦੇ ਅੰਤਰ ਵਿਚ ਨਫ਼ਰਤ ਪੈਦਾ ਹੋਈ। ਉਸ ਨੇ ਜ਼ੋਰ ਨਾਲ ਕਿਹਾ, "ਕਿੱਥੇ ਗਏ ਸੀ ? ਘਰ ਦਾ ਤਾਂ ਧਿਆਨ ਹੀ ਨਹੀਂ ਰਹਿੰਦਾ। ਇਹ ਖ਼ੂਨ ਕਿਸ ਦਾ ਹੈ ?"

ਗਿਆਸੁਦੀਨ ਨੇ ਕੋਟ ਨੂੰ ਜ਼ਮੀਨ ਤੇ ਸੁੱਟ ਕੇ ਜੁੱਤਾ ਖੋਲ੍ਹਦਿਆਂ ਕਿਹਾ, "ਲੱਛਮੀ ਦੀ ਦੁਰਘਟਨਾ ਹੋ ਗਈ ਸੀ, ਉਸ ਨੂੰ ਬਚਾਉਣ ਵਿਚ ਹੀ ਕੋਟ ਤੇ ਖ਼ੂਨ ਲੱਗ ਗਿਆ। ਕਮੀਜ਼ ਫਾੜ ਕੇ ਪੱਟੀ ਬੰਨ੍ਹਣੀ ਪਈ। ਸਰੀਰ ਤੇ ਚਿੱਕੜ ਵੀ ਲੱਗ ਗਿਆ। ਉਧਰ ਤੇਲ ਮਿਲ ਗਿਆ। ਤੇਲ ਦੀ ਪਹਿਲੀ ਬੂੰਦ ਨੇ ਮੇਰੀ ਪੈਂਟ ਭਿਉਂ ਦਿੱਤੀ। ਵਾਹ, ਉਸ ਵਿਚ ਕੇਹਾ ਆਨੰਦ ! ਉਥੇ ਬੈਠ ਕੇ ਹੀ ਇਕ ਬੋਤਲ ਬੀਅਰ ਪੀ ਲਈ। ਢਿੱਡ ਭਰ ਗਿਆ ਸੀ। ਉਸ ਤੋਂ ਬਾਦ ਲੱਛਮੀ ਦੀ ਖਬਰ ਲਈ, ਉਹ ਮੈਨੂੰ ਮਿਲਣਾ ਚਾਹ ਰਹੀ ਸੀ। ਮੈਨੂੰ ਦੇਖ ਕੇ ਉਸ ਨੇ ਹੱਥ ਜੋੜ ਕੇ ਪ੍ਰਣਾਮ ਕੀਤਾ। ਉਥੋਂ ਨਿਸ਼ਚਿੰਤ ਹੋ ਕੇ

ਹੁਣ ਤੁਹਾਡੇ ਕੋਲ ਆਇਆ ਹਾਂ। ਤੇਰਾ ਰੋਜ਼ਾ ਕਿਵੇਂ ਰਿਹਾ ?"

ਜਹਾਂਨਾਰਾ ਨੂੰ ਇਹ ਸਭ ਨਾਟਕ ਦੇ ਸੀਨ ਵਾਂਗ ਲੱਗਿਆ। ਮਨ ਹੀ ਮਨ ਉਸ ਨੂੰ ਹਾਸਾ ਵੀ ਆਇਆ। ਉਹ ਬੋਲੀ, "ਚੰਗਾ ਕੀਤਾ ਕੁੜੀ ਨੂੰ ਬਚਾ ਲਿਆ। ਮੈਂ ਸਵੇਰੇ ਹੀ ਤਾਂ ਮਨੂੰ ਤੇ ਉਸ ਨੂੰ ਪੜ੍ਹਾਇਆ ਸੀ। ਕੁੜੀ ਬੜੀ ਤੇਜ਼ ਬੁੱਧੀ ਵਾਲੀ ਹੈ। ਸਾਰਾ ਦਿਨ ਬਿਲਕੁਲ ਇਕੱਲਿਆਂ ਹੀ ਗੁਜ਼ਾਰਿਆ। ਪ੍ਰਧਾਨ ਦੇ ਘਰੋਂ ਉਨ੍ਹਾਂ ਦੀ ਕੁੜੀ ਦਾ ਗਾਣਾ ਸੁਣਾਈ ਦੇ ਰਿਹਾ ਸੀ। ਦੁਰਗਾ ਵੀ ਉਥੇ ਸੀ। ਫੇਰ ਮਾਮਾ ਆਏ ਸਨ। ਤੁਹਾਨੂੰ ਬਹੁਤ ਉਡੀਕ ਕੇ ਗਏ। ਤੁਸੀਂ ਘੁੰਮਣ ਨਹੀਂ ਜਾਂਦੇ ਇਸ ਲਈ ਨਾਰਾਜ਼ ਹੋ ਰਹੇ ਸਨ। ਰੋਜ਼ਾ ਨਹੀਂ ਰੱਖਿਆ ਇਸ ਦਾ ਵੀ ਬੁਰਾ ਮੰਨਿਆਂ। ਨਮਾਜ਼ ਲਈ ਨਹੀਂ ਗਏ ਇਸ ਗੱਲ ਨਾਲ ਵੀ ਦਿਲ ਨੂੰ ਸੱਟ ਲੱਗੀ ਹੈ। ਅਤੇ ਕਹਿ ਗਏ ਹਨ ਕਿ ਤੁਹਾਨੂੰ ਜ਼ਿਆਦਾ ਗੁਸਤਾਖ਼ ਨਹੀਂ ਹੋਣਾ ਚਾਹੀਦਾ। ਕਹਿ ਰਹੇ ਸਨ ਕਿ ਟੇਂਸ ਸਾਹਿਬ ਨੇ ਤੁਹਾਡੀ ਬੜੀ ਵਧੀਆ ਰਿਪੋਰਟ ਦਿੱਤੀ ਹੈ। ਸਿਰਫ਼ ਯੂਨੀਅਨ ਬਨਾਉਣ ਕਰਕੇ ਟਾਊਲਰ ਨੂੰ ਬੁਰਾ ਲੱਗਿਆ ਹੈ ਵਰਨਾ ਤੁਹਾਡਾ ਪਰੋਮੋਸ਼ਨ ਜ਼ਰੂਰ ਹੋ ਜਾਂਦਾ। ਹਾਂ ਬਰੂਆਣੀ ਵੀ ਆਈ ਸੀ, ਉਸ ਦੇ ਪਿਤਾ ਛੁੱਟ ਗਏ ਹਨ। ਬਰੂਆ ਆਪਣਾ ਘਰ ਬਣਾ ਰਹੇ ਹਨ। ਉਹ ਹਸਪਤਾਲ ਆਈ ਸੀ।" ਉਸ ਤੋਂ ਬਾਦ ਜਹਾਂਨਾਰਾ ਦੀਆਂ ਗੱਲਾਂ ਬੰਦ ਹੋ ਗਈਆਂ।

ਉਸ ਨੇ ਦੇਖਿਆ ਗਿਆਸੁਦੀਨ ਘੁਰਾੜੇ ਮਾਰ ਰਿਹਾ ਸੀ। ਨੱਕ ਘਰਰ-ਘਰਰ ਵੱਜ ਰਹੀ ਸੀ। ਉਸ ਨੇ ਉਠ ਕੇ ਬਾਹਰਲਾ ਦਰਵਾਜ਼ਾ ਬੰਦ ਕਰ ਦਿੱਤਾ। ਉਸ ਦਾ ਮਨ ਦੁੱਖੀ ਹੋ ਗਿਆ ਸੀ। ਉਹ ਇਕ ਖੁਸ਼ਖਬਰੀ ਦੇਣਾ ਚਾਹ ਰਹੀ ਸੀ। ਇਹ ਖਬਰ ਦੇਣ ਲਈ ਉਹ ਪਿਛਲੇ ਚਾਰ ਦਿਨਾਂ ਤੋਂ ਮੌਕਾ ਲੱਭ ਰਹੀ ਸੀ, ਪਰ ਦੇ ਨਹੀਂ ਸਕੀ ਸੀ। ਅੱਜ ਬਰੂਆਣੀ ਦੇ ਕਹਿਣ ਤੇ ਉਹ ਦੱਸਣਾ ਚਾਹ ਰਹੀ ਸੀ ਕਿ ਉਹ ਲੇਡੀ-ਡਾਕਟਰ ਕੋਲ ਜਾਵੇਗੀ। ਗਿਆਸੁਦੀਨ ਨੇ ਜਿਸ ਉਦੇਸ਼ ਲਈ ਪਹਿਲੀ ਪਤਨੀ ਛੱਡ ਕੇ ਉਸ ਨਾਲ ਸ਼ਾਦੀ ਕੀਤੀ ਹੈ, ਉਹ ਉਦੇਸ਼ ਸਫ਼ਲ ਹੋਇਆ ਹੈ। ਉਹ ਗਰਭ-ਵਤੀ ਹੈ।

ਕੁਝ ਦੇਰ ਚਿੰਤਾਮਗਨ ਰਹਿਣ ਬਾਦ ਜਹਾਂਨਾਰਾ ਗਿਆਸੁਦੀਨ ਕੋਲ ਆ ਗਈ। ਬਿਸਤਰੇ ਤੇ ਬਹਿ ਕੇ ਸਿਰ-ਮੱਥਾ ਸਹਿਲਾਇਆ ਫਿਰ ਮੱਥਾ ਚੁੰਮ ਲਿਆ। ਪਤੀ ਦੀ ਰਿਸ਼ਤ-ਪੁਸ਼ਟ ਦੇਹ ਦੇਖ ਕੇ ਉਸ ਦਾ ਅੰਤਰ ਮਾਣ ਨਾਲ ਭਰ ਉੱਠਿਆ। ਜਿਵੇਂ ਇਕ ਵਿਰਾਟ ਬੱਚਾ ਹੋਵੇ। ਕੁਝ ਚਿਰ ਉਹ ਇਸੇ ਤਰ੍ਹਾਂ ਪਤੀ ਦੀ ਛਾਤੀ ਤੇ ਸੁੱਤੀ ਰਹੀ। ਉਸ ਦੇ ਦਿਲ ਦੀ ਧੜਕਣ ਨੂੰ ਆਪਣੀ ਛਾਤੀ ਤੇ ਮਹਿਸੂਸ ਕਰਕੇ ਉਸ ਨੂੰ ਬਹੁਤ ਸ਼ਾਂਤੀ ਮਿਲੀ।

ਗਿਆਸੁਦੀਨ ਨੂੰ ਜਹਾਂਨਾਰਾ ਨੇ ਸੁਧਾਰਨ ਦੀ ਕੋਸ਼ਿਸ਼ ਕੀਤੀ ਸੀ ਪਰ ਹੁਣ ਤਕ ਸਫ਼ਲਤਾ ਨਹੀਂ ਮਿਲੀ, ਇਸ ਕਰਕੇ ਉਹ ਦੁੱਖੀ ਸੀ। ਪਤੀ ਨੂੰ ਜਗਾਉਣ ਦੀਆਂ ਅਨੇਕ ਕੋਸ਼ਿਸ਼ਾਂ ਕਰਕੇ ਵੀ ਉਹ ਜਗਾ ਨਹੀਂ ਸਕੀ। ਉਹ ਵੱਡਾ ਕਾਮਾ ਹੈ, ਖ਼ੂਬ ਮਿਹਨਤ ਤੋਂ ਬਾਦ ਹੁਣ ਥੱਕ ਕੇ ਬੇਖਬਰ ਸੌਂ ਰਿਹਾ ਹੈ। ਇਸ ਲਈ ਜਗਾਉਣ ਨੂੰ ਮਨ ਨਹੀਂ ਕਰ ਰਿਹਾ। ਰਸੋਈ ਵਿਚ ਮੁਰਗੀ, ਰੋਟੀ, ਹਲਵਾ ਸਭ ਉਵੇਂ ਹੀ ਪਿਆ

ਹੈ । ਜਦ ਤਕ ਪਤੀ ਨੀਂਦੋਂ ਨਾ ਉਠ ਜਾਵੇ ਉਨ੍ਹਾਂ ਨੂੰ ਖੁਆ ਨਹੀਂ ਸਕਦੀ ਅਤੇ ਨਾ ਆਪ ਹੀ ਖਾ ਸਕਦੀ ਹੈ । ਉਸ ਨੂੰ ਭੁੱਖ ਲੱਗ ਰਹੀ ਸੀ । ਇਸ ਲਈ ਲਾਚਾਰ ਹੋ ਕੇ ਪਤੀ ਨੂੰ ਜਗਾਉਣ ਦੀ ਕੋਸ਼ਿਸ਼ ਕੀਤੀ ਪਰ ਜਗਾ ਨਹੀਂ ਸਕੀ ਅਤੇ ਆਪ ਵੀ ਉਸੇ ਤਰ੍ਹਾਂ ਉਸ ਦੀ ਛਾਤੀ ਤੇ ਸਿਰ ਰੱਖ ਕੇ ਪਈ ਰਹੀ ।

ਜਹਾਂਨਾਰਾ ਦਾ ਗੱਲਾਂ ਕਰਨ ਨੂੰ ਦਿਲ ਕਰ ਰਿਹਾ ਸੀ । ਮਨੂੰ ਪਿਓ ਦੀਆਂ ਗੱਲਾਂ ਸੁਣਾ ਕੇ ਦੁੱਖੀ ਹੋ ਰਹੀ ਸੀ । ਪਿਓ ਅੱਜਕਲ੍ਹ ਬਹੁਤ ਸ਼ਰਾਬ ਪੀਂਦਾ ਹੈ । ਕਈ ਦਿਨ-ਰਾਤਾਂ ਨੂੰ ਘਰ ਨਹੀਂ ਮੁੜਦਾ । ਕਦੇ ਕਦੇ ਰਾਮਕ੍ਰਿਸ਼ਨ ਮਿਸ਼ਨ ਦੇ ਬਾਬੂ ਕੋਲ ਜਾ ਕੇ ਧਰਮ ਚਰਚਾ ਕਰਦਾ ਹੈ । ਮਨੂੰ ਪਿਓ ਨੂੰ ਸੰਭਾਲ ਨਹੀਂ ਪਾ ਰਹੀ । ਦੁਰਗਾ ਆਪਣੇ ਘਰ ਨਾਲੋਂ ਜ਼ਿਆਦਾ ਪ੍ਰਧਾਨ ਦੇ ਘਰ ਰਹਿਣਾ ਪਸੰਦ ਕਰਦਾ ਹੈ । ਪ੍ਰਧਾਨ ਦੀ ਕੁੜੀ ਨਾਲ ਉਸ ਦਾ ਪਿਆਰ ਹੋਲੀ ਹੌਲੀ ਡੂੰਘਾ ਹੁੰਦਾ ਜਾ ਰਿਹਾ ਹੈ । ਪਰ ਸ਼ਾਦੀ ਦੀ ਹਾਲੀਂ ਕੋਈ ਗੱਲ ਨਹੀਂ । ਲੱਛਮੀ ਨੇ ਰਾਮੂ ਨਾਲ ਵਿਆਹ ਦੇ ਸੁਝਾਅ ਦਾ ਹਾਲੀਂ ਕੋਈ ਜਵਾਬ ਨਹੀਂ ਦਿੱਤਾ । ਜਵਾਬ ਦੇ ਦੇਣ ਨਾਲ ਪਿਓ ਦਾ ਉੱਧਾਰ ਹੋ ਜਾਵੇਗਾ । ਠੇਕੇਦਾਰ ਅੱਜਕਲ੍ਹ ਉਸ ਨੂੰ ਘਰੇ ਕੰਮ ਕਰਨ ਲਈ ਨਹੀਂ ਬੁਲਾਉਂਦਾ । ਜੇ ਬੁਲਾਵੇ ਵੀ ਤਾਂ ਉਹ ਮਨ੍ਹਾਂ ਕਰ ਦਿੰਦੀ ਹੈ । ਮਨੂੰ ਇਸ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਖਬਰਾਂ ਉਸ ਨੂੰ ਦਿੰਦੀ ਰਹਿੰਦੀ ਸੀ ।

ਬਰੂਆਣੀ ਦਾ ਸਮਾਂ ਨੇੜੇ ਆ ਰਿਹਾ ਹੈ ਇਸ ਲਈ ਜਲਦੀ ਜਲਦੀ ਹਸਪਤਾਲ ਆਉਣਾ ਜਾਣਾ ਹੋ ਰਿਹਾ ਹੈ । ਉਹ ਵੀ ਗਰਭਵਤੀ ਹੈ ਇਹ ਗੱਲ ਉਸ ਦੀ ਸਮਝ ਵਿਚ ਅੱਜ ਹੀ ਆਈ ਹੈ । ਇਹੀ ਗੱਲ ਉਹ ਗਿਆਸੁਦੀਨ ਨੂੰ ਕਹਿਣ ਵਾਲੀ ਸੀ ਪਰ ਗਿਆਸੁਦੀਨ ਨੂੰ ਨੀਂਦ ਆ ਗਈ ਸੀ । ਏਨ੍ਹਾਂ ਕੁਝ ਆਦਤਾਂ ਕਰਕੇ ਗਿਆਸੁਦੀਨ ਉਸ ਨੂੰ ਪਸੰਦ ਨਹੀਂ ਹੈ । ਕਿਸੇ ਦੇ ਘਰ ਆਉਣਾ ਜਾਣਾ ਨਹੀਂ, ਸਿਨਮਾ ਲਈ ਕਹਿਣ ਤੇ ਹਾਂ ਹੂੰ ਕਹਿ ਕੇ ਟਾਲ ਦਿੰਦੇ ਹਨ । ਬਿਲਕੁਲ ਜ਼ਰੂਰੀ ਨਾ ਹੋਵੇ ਤਾਂ ਕਿਤੇ ਵੀ ਨਹੀਂ ਜਾਂਦੇ । ਮਾਮਾ ਦੇ ਘਰ ਜਾਣ ਲਈ ਵੀ ਉਨ੍ਹਾਂ ਨੂੰ ਹੁਣ ਤਕ ਵਕਤ ਨਹੀਂ ਮਿਲਿਆ । ਤਿਉਹਾਰ, ਧਰਮ, ਖੇਡ-ਤਮਾਸ਼ਾ, ਏਨ੍ਹਾਂ ਸਾਰਿਆਂ ਵਿਚ ਉਨ੍ਹਾਂ ਨੂੰ ਰੁਚੀ ਨਹੀਂ । ਸਿਰਫ਼ 'ਬਿਹੂ' ਵਿਚ ਉਨ੍ਹਾਂ ਦਾ ਸਰੀਰ ਖੁੱਲ੍ਹਦਾ ਹੈ । ਪਰ ਜਦ ਦੀ ਉਹ ਆਈ ਹੈ, 'ਬਿਹੂ' ਆਇਆ ਹੀ ਨਹੀਂ । 'ਬਿਹੂ' ਵਿਚ ਉਹ ਦੂਜਿਆਂ ਨਾਲ 'ਹੁਸੋਰੀ' ਵੀ ਆਉਂਦੇ ਹਨ ।

ਜਹਾਂਨਾਰਾ ਨੂੰ ਇਸੇ ਤਰ੍ਹਾਂ ਛਾਤੀ ਤੇ ਸਿਰ ਰੱਖਿਆਂ ਨੀਂਦ ਆ ਗਈ ਸੀ । ਅੱਧੀ ਰਾਤ ਤੋਂ ਬਾਦ ਜਦ ਗਿਆਸੁਦੀਨ ਦੀ ਅੱਖ ਖੁੱਲ੍ਹੀ ਤਾਂ ਉਹ ਜਹਾਂਨਾਰਾ ਦੇ ਸ਼ਾਂਤ ਨਿੱਘੇ ਮੂੰਹ ਵੱਲ ਵੇਖ ਕੇ ਅਚੰਭਤ ਰਹਿ ਗਿਆ । ਉਸ ਨੂੰ ਭੁੱਖ ਲੱਗੀ ਸੀ । ਉਸ ਨੇ ਸੋਚਿਆ ਜਹਾਂਨਾਰਾ ਵੀ ਸ਼ਾਇਦ ਮਾਣ ਕਰਕੇ ਬਿਨਾਂ ਰੋਜ਼ਾ ਖੋਲ੍ਹਿਆਂ ਸੌਂ ਗਈ ਹੈ । ਉਸ ਨੇ ਜਹਾਂਨਾਰਾ ਨੂੰ ਠੀਕ ਤਰ੍ਹਾਂ ਬਿਸਤਰੇ ਤੇ ਸੁਲਾ ਦਿੱਤਾ । ਉਸ ਤੋਂ ਬਾਦ ਉਸ ਨੂੰ ਆਪਣੇ ਵੱਲ ਖਿੱਚ ਲਿਆ । ਪਰ ਉਸ ਨੇ ਉਸ ਵਿਚ ਕਿਸੇ ਤਰ੍ਹਾਂ ਦੀ ਵੀ ਜਿਉਂਦੀ ਤੜਪ ਜਾਂ ਦੇਹ ਸੀਤਲ ਕਰਨ ਵਾਲੀ ਛੋਹ, ਦੇਹ ਦਾ ਖਿੱਚਵਾਂ ਅੰਦਾਜ਼, ਡੂੰਘੇ ਸਾਹ ਅਤੇ ਦਿਲ ਵਿਚ ਕਿਸੇ ਤਰ੍ਹਾਂ ਦੀ ਗਰਮਾਇਸ਼ ਮਹਿਸੂਸ ਨਹੀਂ ਕੀਤੀ । ਜਹਾਂਨਾਰਾ ਖੁਸ਼ਕ

ਮੰਦਰ ਵਰਗੀ ਉਸ ਵਿਚ ਤੜਪ ਕਿਥੋਂ ਆਵੇਗੀ ?

ਬਹੁਤ ਦਿਨ ਪਹਿਲਾਂ ਦਾ ਇਕ ਦ੍ਰਿਸ਼ ਉਸ ਦੇ ਮਨ ਵਿਚ ਉਭਰ ਆਇਆ। ਇਕ ਦਿਨ ਫੀਲਡ ਵਿਚ ਕੋਈ ਜੰਤਰਾਂ ਦੀ ਗੜਬੜ ਠੀਕ ਕਰਨ ਲਈ ਅਚਾਨਕ ਇੰਜਨੀਅਰ ਸਾਹਿਬ ਦੀ ਲੋੜ ਪਈ। ਉਸ ਵੇਲੇ ਸਾਹਿਬ ਦੇ ਕਲੱਬ ਜਾਣ ਦਾ ਸਮਾਂ ਸੀ। ਫੋਨ ਕਰਨ ਦਾ ਵੀ ਕੋਈ ਫ਼ਾਇਦਾ ਨਹੀਂ ਹੋਇਆ। ਕਲੱਬ ਕੀਪਰ ਨੇ ਦੱਸਿਆ ਕਿ ਨਾਚ ਚੱਲ ਰਿਹਾ ਹੈ। ਡਿੰਬੇਜਵਰ (ਹੁਣ ਗਿਆਸੁਦੀਨ) ਦਾ ਕੰਮ ਹਮੇਸ਼ਾਂ ਜਲਦਬਾਜ਼ੀ ਦਾ, ਇਕ ਟਰੱਕ ਵਿਚ ਬਹਿ ਕੇ ਕਲੱਬ ਪਹੁੰਚ ਗਿਆ ਸੀ। ਕੀਪਰ ਨੂੰ ਕਿਹਾ, "ਸਾਹਿਬ ਨੂੰ ਬੁਲਾਓ।" ਕੀਪਰ ਨੇ ਘਬਰਾ ਕੇ ਕਿਹਾ, "ਸਾਹਿਬ ਇਸ ਵੇਲੇ ਬੁਲਾਉਣ ਤੇ ਵਿਗੜਨਗੇ, ਤੂੰ ਜਾ।"

"ਖਾਸ ਜ਼ਰੂਰੀ ਕੰਮ ਹੈ—ਇੰਜੀਨੀਅਰ ਸਾਹਿਬ ਨੂੰ ਬੁਲਾ ਦਿਓ।" ਡਿੰਬੇਜਵਰ ਨੇ ਕਿਹਾ।

ਕੀਪਰ ਬੋਲਿਆ, "ਅਸੰਭਵ ! ਇੰਜੀਨੀਅਰ ਸਾਹਿਬ ਨਾਚ ਵਿਚ ਮਗਨ ਨੇ।"

ਡਿੰਬੇਜਵਰ ਨੇ ਕਿਹਾ, "ਦੇਖੀਏ ਕਿੱਥੇ ਨੱਚ ਰਹੇ ਹਨ।" ਡਿੰਬੇਜਵਰ ਨੂੰ ਜਗਿਆਸਾ ਹੋਈ। ਕੀਪਰ ਹੱਸ ਕੇ ਬੋਲਿਆ, "ਇਉਂ ਕਹੋ ਕਿ ਨਾਚ ਦੇਖਣ ਆਏ ਹਾਂ, ਆਓ।" ਉਹ ਉਸ ਨੂੰ 'ਬਾਡ' ਕੋਲ ਲਾਊਂਜ ਵਿਚ ਲੈ ਗਿਆ। ਉਥੇ ਇਕ ਸਾਈਪ੍ਰਸ ਦਾ ਦਰਖਤ ਹੈ ਉਸ ਹੇਠਾਂ ਇਕ ਕੁਰਸੀ ਹੈ ਜੋ ਹਮੇਸ਼ਾ ਖਾਲੀ ਰਹਿੰਦੀ ਹੈ। ਉਥੋਂ ਨਾਚ ਚੰਗੀ ਤਰ੍ਹਾਂ ਵਿਖਾਈ ਦਿੰਦਾ ਹੈ।

ਡਿੰਬੇਜਵਰ ਨਾਚ ਦਾ ਦ੍ਰਿਸ਼ ਦੇਖ ਕੇ ਜੜ ਹੋ ਗਿਆ। ਇੰਜੀਨੀਅਰ ਸਾਹਿਬ ਇਕ ਮੇਮ ਨਾਲ ਸੰਗੀਤ ਦੀ ਤਾਲ ਤੇ ਨੱਚ ਰਹੇ ਹਨ। ਸੰਗੀਤ ਦੀ ਤਾਲ ਦੇ ਨਾਲ ਹੀ ਨਾਚ ਵੀ ਉਠਦਾ ਜਾ ਰਿਹਾ ਹੈ। ਬੜਾ ਹੀ ਉਤੇਜਕ ਸੁਰ। ਪਰ ਨਾਚ ਦੇ ਚੱਲਦਿਆਂ ਚੱਲਦਿਆਂ ਹੀ ਇਕ ਦੋ ਰਾਊਂਡ ਤੋਂ ਬਾਦ ਕਈ ਜੋੜੀਆਂ ਨਾਲ ਲੱਗਵੇਂ ਕਾਰੀਡੋਰ ਵਿਚ ਆ ਜਾਂਦੀਆਂ ਹਨ। ਉਹ ਜਗ੍ਹਾ ਸੁੰਨਸਾਨ ਹੈ। ਇੰਜੀਨੀਅਰ ਸਾਹਿਬ ਮੇਮ ਸਾਹਿਬ ਨੂੰ ਕਲਾਵੇ 'ਚ ਲੈਣ ਜਾ ਰਹੇ ਸਨ। ਮੇਮ ਦੇ ਚਿਹਰੇ ਤੇ ਇਕ ਜਿਊਂਦੀ ਤੜਪ ਹੈ। ਦੋਹਾਂ ਦੀ ਦੇਹ ਜਿਵੇਂ ਢਿੱਲੀ ਪੈ ਰਹੀ ਸੀ। ਕਿਸੇ ਦੇ ਚਿਹਰੇ ਤੇ ਵੀ ਭੈਅ ਜਾਂ ਦੁਬਿਧਾ ਨਹੀਂ ਸੀ। ਦੇਹ, ਹੱਥ, ਮੂੰਹ ਸਾਰਿਆਂ ਤੇ ਅਣਦੇਖੀ ਚਮਕ ਹੈ। ਮੇਮ ਦੀਆਂ ਛਾਤੀਆਂ ਜਿਵੇਂ ਕੰਬ ਰਹੀਆਂ ਸਨ। ਸੰਗੀਤ ਦੀ ਲੈਅ ਹੁਣ ਚਰਮ ਤੇ ਪਹੁੰਚ ਗਈ ਸੀ। ਅਚਾਨਕ ਕਾਰੀਡੋਰ ਦੀ ਲਾਈਟ ਸਫੇਦ ਤੋਂ ਨੀਲੀ ਹੋ ਗਈ। ਬਾਲਰੂਮ ਵਿਚ ਉਦੋਂ ਵੀ ਨਾਚ ਚੱਲ ਰਿਹਾ ਸੀ।

ਡਿੰਬੇਜਵਰ ਦਾ ਮੂੰਹ ਗਲਾ ਸੁੱਕ ਗਿਆ। ਉਹ ਉਥੋਂ ਉਠ ਕੇ ਆ ਗਿਆ ਤੇ ਕੀਪਰ ਨੂੰ ਪੁੱਛਿਆ, "ਇਹ ਮੇਮ ਕਿਸ ਦੀ ਹੈ ?"

ਕੀਪਰ ਨੇ ਕਿਹਾ, "ਵਲੈਤੋਂ ਆਈ ਹੈ। ਏਨ੍ਹਾਂ ਲੋਕਾਂ ਦੀ ਸ਼ਾਦੀ ਹੋਣ ਵਾਲੀ ਹੈ। ਕਹਿੰਦੇ ਹਨ ਸਾਡੇ ਡਾਇਰੈਕਟਰ ਦੀ ਕੁੜੀ ਹੈ।"

ਡਿੰਬੇਜਵਰ ਨੇ ਕਿਹਾ, "ਜੇ ਸ਼ਰਾਬ ਹੈ ਤਾਂ ਥੋਹੜੀ ਜਿਹੀ ਦੇ ਦੇ, ਗਲਾ ਬਿਲਕੁਲ ਸੁੱਕ ਗਿਆ ਹੈ।"

ਕੀਪਰ ਇਕ ਗਲਾਸ ਵਿਚ ਸਕਾਚ ਵਿਸਕੀ ਲੈ ਆਇਆ। ਡਿੰਬੇਜਵਰ ਨੇ ਵਿਸਕੀ ਪੀ ਕੇ ਕਿਹਾ, "ਇੰਜੀਨੀਅਰ ਸਾਹਿਬ ਨੂੰ ਕਹਿਣਾ ਕਿ ਮਸ਼ੀਨ ਖਰਾਬ ਹੋ ਗਈ ਹੈ। ਛੇਤੀ ਹੀ ਫੀਲਡ ਵਿਚ ਪਹੁੰਚ ਜਾਣ।"

ਡਿੰਬੇਜਵਰ ਫ਼ੀਲਡ 'ਚ ਮੁੜ ਆਇਆ। ਦੇਰ ਰਾਤ ਗਏ ਸਾਹਿਬ ਆਏ। ਨਾਲ ਮੰਗੇਤਰ ਵੀ ਸੀ। ਸਾਹਿਬ ਨੇ ਪੁੱਛਿਆ, "ਕਿੰਨੀ ਦੇਰ ਤੋਂ ਕੰਮ ਬੰਦ ਹੈ ?"

"ਕਰੀਬ ਛੇ ਘੰਟਿਆਂ ਤੋਂ !"

"ਗੁੱਡ ਗੌਡ ! ਮੈਨੂੰ ਖਬਰ ਕਿਉਂ ਨਹੀਂ ਦਿੱਤੀ ?" ਸਾਹਿਬ ਨੇ ਪੁੱਛਿਆ।

"ਗਿਆ ਤਾਂ ਸੀ। ਪਰ......" ਡਿੰਬੇਜਵਰ ਦੇ ਮੂੰਹੋਂ ਗੱਲ ਨਹੀਂ ਨਿਕਲੀ। ਉਹ ਸਿਰਫ਼ ਕੁੜੀ ਵੱਲ ਵੇਖਦਾ ਰਿਹਾ। ਸੁਨਹਿਰੀ ਰੰਗੇ ਉਸ ਦੇ ਕੇਸ ਸਾਰੇ ਮੂੰਹ ਤੇ ਖਿੰਡੇ ਹੋਏ ਸੀ। ਲਾਲ ਬੁੱਲ੍ਹਾਂ ਤੇ ਗਲ੍ਹਾਂ ਉਭਰੀਆਂ ਸਨ।

ਸਾਹਿਬ ਨੇ ਹੱਸ ਕੇ ਜਾਣ-ਪਛਾਣ ਕਰਵਾਈ, "ਇਹ ਹਨ ਮੇਰੀ ਮੰਗੇਤਰ।"

"ਗੁੱਡ ਮਾਰਨਿੰਗ !" ਡਿੰਬੇਜਵਰ ਬੋਲਿਆ।

ਮੇਮ ਨੇ ਜਵਾਬ ਦਿੱਤਾ ਦੂਜੀ ਤਰ੍ਹਾਂ ਨਾਲ।

ਕੁਝ ਔਰਤਾਂ ਏਨੀਆਂ ਦਿਲਖਿੱਚਵੀਆਂ ਤੇ ਜਿਉਂਦੀਆਂ ਕਿਉਂ ਹੁੰਦੀਆਂ ਹਨ ? ਅਤੇ ਕੁਝ ਏਨੀਆਂ ਫਿੱਕੀਆਂ ਤੇ ਠੰਡੀਆਂ ਕਿਉਂ ? ਉਹ ਕੁਝ ਤੈਅ ਨਾ ਕਰ ਸਕਿਆ। ਇਕ ਠੰਡਾ ਸਾਹ ਭਰ ਕੇ ਉਸ ਨੇ ਜਹਾਂਨਾਰਾ ਨੂੰ ਆਪਣੇ ਕੋਲੋਂ ਹਟਾ ਦਿੱਤਾ ਸੀ। ਜਹਾਂਨਾਰਾ ਜਾਗ ਪਈ। ਅੱਖਾਂ ਖੋਲ੍ਹ ਕੇ ਪੁੱਛਿਆ, "ਕੀ ਹੋਇਆ ?"

"......ਕੁਝ ਨਹੀਂ ਹੋਇਆ ?"

ਗਿਆਸੁਦੀਨ ਨੇ ਅੱਖਾਂ ਖੋਲ੍ਹ ਕੇ ਉਸ ਵੱਲ ਵੇਖਿਆ। ਫਿਰ ਉਦਾਸ ਹੋ ਕੇ ਪੁੱਛਿਆ, "ਕੁਝ ਖਾਣ ਨੂੰ ਹੈ ਤਾਂ ਲਿਆ, ਤੂੰ ਵੀ ਆਪਣਾ ਰੋਜ਼ਾ ਖੋਲ੍ਹ।"

ਜਹਾਂਨਾਰਾ ਨੇ ਹੱਸ ਕੇ ਕਿਹਾ, "ਇਕ ਖਬਰ ਹੈ।"

"ਕੀ ?"

ਜਹਾਂਨਾਰਾ ਦਾ ਮੂੰਹ ਸ਼ਰਮ ਨਾਲ ਲਾਲ ਹੋ ਗਿਆ ਸੀ। ਗਿਆਸੁਦੀਨ ਨੇ ਉਸ ਦੇ ਉਦਾਸ ਮੂੰਹ ਦਾ ਚੰਗੀ ਤਰ੍ਹਾਂ ਨਿਰੀਖਣ ਕਰਕੇ ਪਿਆਰ ਨਾਲ ਪੁੱਛਿਆ, "ਸੱਚ ?"

"ਹਾਂ।"

ਉਸ ਦਾ ਮਨ ਹੁਣ ਪੰਘਰ ਗਿਆ। ਜਹਾਂਨਾਰਾ ਨੂੰ ਫਿਰ ਆਪਣੇ ਵੱਲ ਖਿੱਚ ਲਿਆ। ਇਸੇ ਲਈ ਤਾਂ ਉਸ ਨੇ ਵਿਆਹ ਕੀਤਾ ਸੀ।

# 14

ਦਿਗਬਈ ਵਿਚ ਲੀਫਲੈਟ ਕੱਢਿਆ ਗਿਆ ਹੈ। ਸ਼ਹਿਰ ਦੇ ਹਰ ਰਸਤੇ ਤੇ ਆਸਾਮ ਲਾਈਟ ਇਨਫੈਂਟਰੀ ਦੇ ਸਾਹਿਬ ਲੋਕ ਘੋੜਿਆਂ ਤੇ ਸਵਾਰ ਘੁੰਮ ਰਹੇ ਹਨ। ਕਈ ਵਾਰ ਮਾਕੁਮ ਕਿੱਲਾ ਤੋਂ ਆਸਾਮ ਰਾਈਫਲ ਦੀ ਫ਼ੌਜ ਵੀ ਆਈ ਹੈ। ਖਾਨ ਦੇ ਇਕ ਹਜ਼ਾਰ ਮਜ਼ਦੂਰਾਂ ਦੇ ਕੰਮ ਬੰਦ ਕਰ ਦੇਣ ਤੋਂ ਬਾਦ ਸਾਹਿਬ ਲੋਕ ਹਥਿਆਰਬੰਦ ਤੇ ਸਾਵਧਾਨ ਹੋ ਗਏ ਹਨ। ਪੁਲਸ ਕਮਿਸ਼ਨਰ ਨੂੰ ਛੇਤੀ ਛੇਤੀ ਗੇੜੇ ਮਾਰਨੇ ਪੈ ਰਹੇ ਹਨ। ਹਰ ਮਜ਼ਦੂਰ ਦੇ ਚਾਲ-ਚਲਨ ਤੇ ਸਖਤ ਨਿਗਾਹ ਰੱਖੀ ਜਾ ਰਹੀ ਹੈ। ਬਾਵਰਚੀ, ਖਾਨਸਾਮਾ, ਬੈਰਾ, ਮਾਲੀ ਕਿਸੇ ਨੂੰ ਵੀ ਨਹੀਂ ਛੱਡਿਆ। ਸਾਰਿਆਂ ਦੀ ਸਰਗਰਮੀ ਤੇ ਰੈਗੂਲਰ ਨਿਗਾਹ ਰੱਖੀ ਜਾ ਰਹੀ ਹੈ। ਉਧਰ ਸਿੰਘ ਠੇਕੇਦਾਰ ਨੇ ਟੈਰਰਿਸਟ ਆਉਣ ਦੀ ਅਫ਼ਵਾਹ ਉਡਾ ਦਿੱਤੀ।

ਗਿਆਸੁਦੀਨ ਦਾ ਖ਼ਿਆਲ ਸੀ ਕਿ ਘੱਟੋ ਘੱਟ ਸਾਹਿਬ ਲੋਕ ਕਿਸੇ ਗੱਲ ਤੋਂ ਨਹੀਂ ਡਰਦੇ। ਮਜ਼ਦੂਰਾਂ ਦੇ ਭੈਅ ਨਾਲ ਉਹ ਲੋਕ ਇੰਨੇ ਬੇਚੈਨ ਹੋ ਜਾਣਗੇ, ਉਸ ਨੇ ਨਹੀਂ ਸੋਚਿਆ ਸੀ। ਟੈਰਰਿਸਟ ਲਹਿਰ ਤਾਂ ਕਲਕੱਤੇ ਵਿਚ ਚੱਲ ਰਹੀ ਹੈ। ਬਾਹਰ ਦੇ ਕਿਸੇ ਆਦਮੀ ਨੂੰ ਤਾਂ ਉਸ ਨੇ ਦੇਖਿਆ ਨਹੀਂ ਹੈ। ਸੌ ਸਮੁੰਦਰ ਧਰਤੀ ਦਾ ਜੋ ਮਾਲਕ ਹੈ ਉਸ ਦੀ ਸ਼ੰਕਾ ਰਹਿਤ ਛਾਤੀ ਏਸ ਧਰਮ ਨਾਦ ਨਾਲ ਕਿਉਂ ਕੰਬ ਉਠੀ ਹੈ? ਗਿਆਸੁਦੀਨ ਨੂੰ ਹਾਸਾ ਆ ਗਿਆ। ਬਰਤਾਨਵੀ ਪੈਰਾਂ ਨੂੰ ਕੰਬਾਉਣ ਵਾਲੀ ਗੁਪਤ ਤਾਕਤ ਕੀ ਏਨ੍ਹਾਂ ਗਿੱਦੜਾਂ ਵਿਚ ਹੈ? ਉਨ੍ਹਾਂ ਨੂੰ ਦੌਲਤ ਦਾ ਜਾਂ ਪ੍ਰਾਣਾਂ ਦਾ ਡਰ ਨਹੀਂ? ਉਨ੍ਹਾਂ ਦੇ ਹੱਥਾਂ ਵਿਚ ਵਿਗਿਆਨ ਦੀ ਤਾਕਤ ਹੈ, ਜਿਸ ਦੇ ਬਲਬੂਤੇ ਏਸ ਦੂਰ-ਦੁਰਾਡੀ ਥਾਂ ਤੇ ਵੀ ਉਨ੍ਹਾਂ ਤੇਲ ਕੱਢ ਲਿਆ ਹੈ। ਉਨ੍ਹਾਂ ਦੇ ਹੱਥਾਂ ਵਿਚ ਹਥਿਆਰ ਦੀ ਤਾਕਤ ਹੈ ਜਿਸ ਦੀ ਤਾਕਤ ਨਾਲ ਧਰਤੀ ਜਿੱਤ ਕੇ ਉਨ੍ਹਾਂ ਯੂਨੀਅਨ ਜੈੱਕ ਲਹਿਰਾਇਆ ਹੈ। ਤਾਂ ਵੀ ਅੱਜ ਉਹ ਸ਼ਕਤੀ ਜਨਤਾ ਦੀ ਤਾਕਤ ਦੇ ਭੈਅ ਨਾਲ ਕੰਬ ਉਠੀ ਹੈ।

ਸਾਹਿਬ ਲੋਕ ਭੈਅ ਨਾਲ ਚੁੱਪਚਾਪ ਬੈਠੇ ਨਹੀਂ ਹਨ। ਕਿਸੇ ਵੀ ਤਰ੍ਹਾਂ ਯੂਨੀਅਨ ਨਾ ਬਣੇ ਇਹੀ ਉਨ੍ਹਾਂ ਦੀ ਇੱਛਾ ਹੈ। ਹਾਲੀਂ ਉਹ ਲੋਕ ਅਹਿਮਦ ਸਾਹਿਬ ਕੋਲੋਂ ਮੁੜ ਕੇ ਆਏ ਹਨ।

ਅਹਿਮਦ ਸਾਹਿਬ ਦੀ ਸਾਹਿਬ ਲੋਕਾਂ ਪ੍ਰਤੀ ਬੇਥਾਹ ਸ਼ਰਧਾ ਹੈ। ਉਨ੍ਹਾਂ ਦੀ ਮਰਜ਼ੀ ਨਾਲ ਹੀ ਇਥੋਂ ਦੇ ਲੋਕਾਂ ਦੀ ਉੱਨਤੀ ਹੋ ਸਕਦੀ ਹੈ। ਉਨ੍ਹਾਂ ਦੀ ਮਰਜ਼ੀ ਹਾਸਲ ਕਰਨ ਲਈ ਚਾਹੀਦੀ ਹੈ ਅਚਲ ਸ਼ਰਧਾ। ਇਹੋ ਗੱਲ ਉਹ ਇਸਮਾਈਲ ਅਤੇ ਗਿਆਸੁਦੀਨ ਨੂੰ ਸਮਝਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਹੁਣ ਸਾਹਿਬ ਲੋਕ ਜੋ ਕੁਝ ਦੇ ਰਹੇ ਹਨ ਯੂਨੀਅਨ ਬਣ ਜਾਣ ਬਾਦ ਉਹ ਵੀ ਬੰਦ ਕਰ ਦੇਣਗੇ। ਜਿਹੜੇ ਲੋਕ ਯੂਨੀਅਨ ਬਨਾਉਣਾ ਚਾਹੁੰਦੇ ਹਨ ਉਨ੍ਹਾਂ ਦੀ ਹਾਲਤ ਖਰਾਬ ਹੈ। ਜਾਂ ਤਾਂ ਪਰੋਮੋਸ਼ਨ ਬੰਦ ਹੋ

ਜਾਣਗੇ ਜਾਂ ਸਿਖਰਲੀ ਹਾਲਤ ਵਿਚ ਬਰਖ਼ਾਸਤ ਕਰ ਦਿੱਤੇ ਜਾਣਗੇ। ਇਸ ਲਈ ਸਾਹਿਬ ਲੋਕਾਂ ਨਾਲ ਮਿਲ-ਜੁਲ ਕੇ ਚੱਲਣਾ ਹੀ ਸਭ ਤੋਂ ਚੰਗਾ ਰਾਹ ਹੈ। ਉਨ੍ਹਾਂ ਨੇ ਸਾਹਿਬ ਨਾਲ ਉਨ੍ਹਾਂ ਦੋਵਾਂ ਸੰਬੰਧੀ ਗੱਲ ਕੀਤੀ ਸੀ। ਇਸਮਾਈਲ ਦਾ ਪਰੋਮੋਸ਼ਨ ਹੋਵੇਗਾ ਅਤੇ ਗਿਆਸੁਦੀਨ ਨੂੰ ਵੀ ਅਹੁਦੇ ਵਿਚ ਤਰੱਕੀ। ਅਹਿਮਦ ਸਾਹਿਬ ਨੇ ਲੀਫਲੈਟ ਮਿਲਦਿਆਂ ਹੀ ਉਸ ਨੂੰ ਜਲਾਉਣ ਲਈ ਕਿਹਾ ਹੈ। ਏਨ੍ਹਾਂ ਗੱਲਾਂ ਦੀ ਚਰਚਾ ਦੌਰਾਨ ਨਸੀਰੁਦੀਨ ਵੀ ਮੌਜੂਦ ਸੀ। ਉਹ ਸਾਹਿਬ ਉਪਰ ਗਰਮ ਸੀ। ਉਨ੍ਹਾਂ ਲੋਕਾਂ ਨੂੰ ਕਾਲੇ ਆਦਮੀਆਂ ਤੇ ਭਰੋਸਾ ਨਹੀਂ। ਉਨ੍ਹਾਂ ਦਾ ਉਦੇਸ਼ ਹੈ ਹਿੰਦੂ-ਮੁਸਲਮਾਨਾਂ ਵਿਚਕਾਰ ਝਗੜਾ ਕਰਵਾ ਕੇ ਯੂਨੀਅਨ ਤੋੜ ਦੇਣਾ। ਸਾਹਿਬ ਤੇ ਉਨ੍ਹਾਂ ਨੂੰ ਬੇਹੱਦ ਸ਼ੱਕ ਹੈ।

ਇਸਮਾਈਲ ਨੇ ਅਹਿਮਦ ਸਾਹਿਬ ਨੂੰ ਸਖਤ ਜਵਾਬ ਦਿੱਤਾ ਹੈ—"ਇਕ ਵਾਰ ਉਨ੍ਹਾਂ ਦੇ ਚੱਕਰ ਵਿਚ ਫਸ ਕੇ ਜੋ ਵਾਪਰਨਾ ਸੀ ਸੋ ਵਾਪਰ ਗਿਆ। ਮੁੜ ਕੇ ਅਜਿਹਾ ਕੰਮ ਨਹੀਂ ਹੋ ਸਕਦਾ।" ਇਸਮਾਈਲ ਦੀ ਗੱਲ ਨਾਲ ਅਹਿਮਦ ਸਾਹਿਬ ਨਾਰਾਜ਼ ਹੋ ਗਏ ਸਨ। ਪਰ ਇਸਮਾਈਲ ਪਰਵਾਹ ਕਰਨ ਵਾਲਾ ਆਦਮੀ ਨਹੀਂ ਹੈ। ਗਿਆਸੁਦੀਨ ਤਾਂ ਸਿਰਫ ਹੱਸ ਪਿਆ ਸੀ। ਕੀ ਉਹ ਸਾਹਿਬ ਦੀ ਖੁਸ਼ਾਮਦ ਕਰਨ ਜਾਵੇਗਾ ? ਕਦੀ ਨਹੀਂ। ਲੀਫਲੈਟ ਵਿਚ ਜੋ ਗੱਲਾਂ ਛਪੀਆਂ ਹਨ, ਉਹ ਗ਼ਲਤ ਨਹੀਂ ਹਨ। ਸੱਚੀ ਗੱਲ ਹੈ ਇਕ ਯੂਨੀਅਨ ਬਨਣੀ ਚਾਹੀਦੀ ਹੈ। ਨਹੀਂ ਤਾਂ ਮਜ਼ਦੂਰਾਂ ਨੂੰ ਛੋਟੇ-ਮੋਟੇ ਕਾਰਣਾਂ ਨਾਲ ਹੀ ਕੱਢ ਦੇਣਗੇ ਅਤੇ ਮਜ਼ਦੂਰ ਬੇਸਹਾਰਾ ਮਹਿਸੂਸ ਕਰਨਗੇ।

ਗਿਆਸੁਦੀਨ ਘਰ ਦੇ ਸਾਹਮਣੇ ਵਾਲੇ ਵਰਾਂਡੇ ਵਿਚ ਬੈਠਾ ਸਿਗਰਟ ਪੀ ਰਿਹਾ ਸੀ। ਅੰਦਰ ਜਹਾਂਨਾਰਾ ਮਨੂੰ ਨੂੰ ਪੜ੍ਹਾ ਰਹੀ ਸੀ। ਲੱਛਮੀ ਹਾਲੀਂ ਹਸਪਤਾਲ ਵਿਚ ਹੈ। ਠੀਕ ਹੋਣ ਵਿਚ ਕੁਝ ਦਿਨ ਹੋਰ ਲੱਗਣਗੇ।

ਏਨੇ ਵਿਚ ਉਸ ਨੇ ਦੇਖਿਆ ਬਰੂਆ ਕੰਮ ਤੋਂ ਮੁੜ ਰਿਹਾ ਹੈ—ਖਾਕੀ ਹਾਫ ਪੈਂਟ, ਸਫ਼ੇਦ ਕਮੀਜ਼, ਬੂਟ ਪਾਈ ਉਹ ਨੌਜਵਾਨਾਂ ਵਾਂਗ ਸਾਈਕਲ ਚਲਾ ਰਿਹਾ ਸੀ। ਗਿਆਸੁਦੀਨ ਨੇ ਆਵਾਜ਼ ਦਿੱਤੀ। ਬਰੂਆ ਸਾਈਕਲ ਖੜੀ ਕਰਕੇ ਗਿਆਸੁਦੀਨ ਦੇ ਘਰ ਆ ਗਿਆ। ਬਰੂਆ ਦੇ ਚਿਹਰੇ ਤੇ ਹਾਸਾ, ਬੁੱਲ੍ਹਾਂ ਤੇ ਪਾਨ ਦੀ ਲਾਲੀ।

—"ਮੱਛਲੀ ਕਦ ਖੁਆ ਰਹੇ ਓ ?"

ਬਰੂਆ ਨੇ ਖੁੱਲ੍ਹੇ ਦਿਲ ਨਾਲ ਹੱਸਦਿਆਂ, ਕੁਰਸੀ ਤੇ ਬਹਿੰਦਿਆਂ ਕਿਹਾ, ਤੁਹਾਥੋਂ ਪਹਿਲਾਂ।

ਗਿਆਸੁਦੀਨ ਨੇ ਪਿਆਰ ਨਾਲ ਇਕ ਸਿਗਰਟ ਪੇਸ਼ ਕਰਦਿਆਂ ਪੁੱਛਿਆ, "ਘਰ ਬਣ ਗਿਆ ?"

ਬਰੂਆ ਨੇ ਜਵਾਬ ਦਿੱਤਾ, "ਹਾਲੀਂ ਬਣ ਰਿਹੈ, ਕੰਮ ਬਹੁਤ ਬਾਕੀ ਐ। ਸਾਮਾਨ ਮਿਲਣਾ ਮੁਸ਼ਕਲ ਹੋ ਰਿਹੈ।"

ਗਿਆਸੁਦੀਨ ਹੱਸ ਕੇ ਬੋਲਿਆ, "ਕਿਉਂ ? ਤੁਹਾਨੂੰ ਤਾਂ ਸਿੰਘ ਜੀ ਨੇ ਮਦਦ ਦਿੱਤੀ ਹੈ।"

ਹੁਣ ਬਰੂਆ ਹੱਸ ਨਹੀਂ ਸਕਿਆ। ਇਹ ਗੱਲ ਦਿਗਬਈ ਦੇ ਹਰ ਮਜ਼ਦੂਰ ਦੀ

ਜ਼ਬਾਨ ਤੇ ਹੈ। ਉਸ ਨੇ ਆਪਾ-ਬਚਾਅ ਦੇ ਭਾਵ ਨਾਲ ਕਿਹਾ, "ਹਾਂ ਸਿੰਘ ਜੀ ਨੇ ਸ਼ੁਰੂ ਵਿਚ ਥੋੜ੍ਹੀ ਜਿਹੀ ਮਦਦ ਕੀਤੀ ਸੀ ਪਰ ਉਦੋਂ ਉਨ੍ਹਾਂ ਨੂੰ ਆਪਣਾ ਮਤਲਬ ਸੀ। ਇਕ ਦਿਨ ਗੱਲਾਂ ਗੱਲਾਂ ਵਿਚ ਮੈਨੂੰ ਯੂਨੀਅਨ ਨਾ ਬਨਾਉਣ ਦਾ ਉਪਦੇਸ਼ ਦਿੱਤਾ। ਮੈਂ ਚੁੱਪ ਰਿਹਾ। ਘਰੋਂ ਕੱਢ ਦੇਣ ਦੀ ਵੀ ਸੋਚ ਰਿਹਾ ਸੀ। ਬੱਸ ਉਦੋਂ ਤੋਂ ਸਾਰਾ ਸੰਪਰਕ ਖਤਮ ਹੈ। ਉਹੋ ਇਕ ਵੱਡੀ ਗੱਲ ਬਣ ਗਈ। ਪਰ ਮੈਂ ਵੀ ਘਰ ਬਣਾ ਕੇ ਹੀ ਛੱਡਾਂਗਾ।"

ਬਰੂਆ ਦੇ ਹੱਥ ਵਿਚ 'ਤਿੰਨ ਦਿਨਾ ਅਸਮਿਆਂ' ਸੀ। ਗਿਆਸੁਦੀਨ ਨੇ ਅਖਬਾਰ ਫੜ ਕੇ ਪਹਿਲੇ ਸਫ਼ੇ ਦੀਆਂ ਖਬਰਾਂ ਦੇਖੀਆਂ। ਤੇਲ ਦੇ ਸ਼ਹਿਰ ਵਿਚ 'ਤਰਾਸਵਾਦੀ' ਕਿਸੇ ਜਗਿਆਸੂ ਪੱਤਰਕਾਰ ਦੀ ਖੋਜ। ਉਸ ਤੋਂ ਬਾਦ ਬਰੂਆ ਦੇ ਸਹੁਰੇ ਦੀ ਮੁਕਤੀ ਦੀ ਖਬਰ। ਕਿਸੇ ਦੀ ਗ੍ਰਿਫਤਾਰੀ ਦੀ ਖਬਰ। ਗਿਆਸੁਦੀਨ ਨੇ ਕਰੀਬ ਚਾਰ ਮਿੰਟ ਸੁਰਖ਼ੀਆਂ ਤੇ ਅੱਖਾਂ ਫ਼ਿਰਾ ਕੇ ਅਖਬਾਰ ਮੋੜਦਿਆਂ ਪੁੱਛਿਆ, "ਲੀਫਲੈਟ ਦੀ ਪ੍ਰਤੀ-ਕ੍ਰਿਆ ਹੋਈ ਜਾਂ ਨਹੀਂ ?" ਗਿੱਦੜ ਸ਼ੇਰ ਦੇ ਡਰ ਤੋਂ ਇਕਦਮ ਸਹਿਮ ਗਿਆ। "ਯੂਨੀਅਨ ਬਣਾ ਸਕਾਂਗੇ ? ਸੁਣਿਆ ਹੈ ਚੰਡੀ ਦੇ ਦਿਲੋਂ ਕਾਲੀ ਪੂਜਨ ਦੇ ਪੈਸਿਆਂ ਦੀ ਗੱਲ ਨਹੀਂ ਨਿਕਲੀ। ਉਹ ਤਾਂ ਯੂਨੀਅਨ ਵਗੈਰਾ ਦੇ ਚੱਕਰ ਵਿਚ ਨਹੀਂ ਜੁਟਿਆ। ਮਨੂੰ ਦੀ ਜ਼ਬਾਨੀ ਸਾਰੀਆਂ ਖਬਰਾਂ ਮਿਲ ਰਹੀਆਂ ਹਨ। ਦੁਰਗਾ ਤਾਂ ਨੈਣਮਣੀ ਵਿਚ ਮਸਤ ਹੈ।"

ਬਰੂਆ ਨੇ ਪਾਨ ਦੀ ਡੱਬੀ ਵਿਚੋਂ ਇਕ ਪਾਨ ਕੱਢ ਕੇ ਗਿਆਸੁਦੀਨ ਨੂੰ ਦਿੱਤਾ। ਇਕ ਆਪਣੇ ਮੂੰਹ ਵਿਚ ਰੱਖਿਆ। ਗਿਆਸੁਦੀਨ ਨੇ ਪਾਨ ਮੂੰਹ ਵਿਚ ਰੱਖਦਿਆਂ ਕਿਹਾ, "ਵਧੀਆ ਆਸਾਮੀ ਤੰਬਾਕੂ ਹੈ ਤਾਂ ਮੈਨੂੰ ਵੀ ਦਿਓ, ਚੰਗੀ ਮਹਿਕ ਆ ਰਹੀ ਹੈ। ਇਹ ਤੰਬਾਕੂ ਕਿਥੋਂ ਲਿਆਏ ਸੀ ?"

"ਸਹੁਰਿਓਂ।" ਜਦੋਂ ਹੋਰ ਮਿਲੇਗਾ ਉਦੋਂ ਤੁਹਾਨੂੰ ਵੀ ਦੇਵਾਂਗਾ।" ਬਰੂਆ ਨੇ ਕਿਹਾ।

ਗਿਆਸੁਦੀਨ ਬਰੂਆ ਦੇ ਮੂੰਹ ਵੱਲ ਤੱਕ ਕੇ ਆਨੰਦ ਮੁਕਤ ਹਾਸੀ ਹੱਸਿਆ। ਇਸ ਤਬਦੀਲੀ ਦਾ ਅਸਰ ਸਾਰੇ ਚਿਹਰੇ ਤੇ ਬਰਾਜਮਾਨ ਹੈ। ਜੜਤਾ ਜਿਵੇਂ ਕਿਤੇ ਲੁਕ ਗਈ, ਸਖਤੀ ਵੀ ਨਹੀਂ ਰਹੀ। ਸ਼ਾਇਦ ਔਲਾਦ ਦੀ ਤਿਆਰੀ ਹੀ ਇਸ ਦਾ ਕਾਰਨ ਹੈ। ਇਹੋ ਸੰਭਵ ਹੈ। ਬਰੂਆ ਨੇ ਆਪ ਵੀ ਔਲਾਦ ਦੀ ਤਿਆਰੀ ਦੀ ਗੱਲ ਸੋਚ ਕੇ ਡੂੰਘੀ ਤ੍ਰਿਪਤੀ ਹਾਸਲ ਕੀਤੀ ਸੀ।

ਅਚਾਨਕ ਮਨੂੰ ਆ ਗਈ ਅਤੇ ਗੱਲ ਦੂਜੇ ਪਾਸੇ ਚਲੀ ਗਈ। ਉਸਦਾ ਮੂੰਹ, ਅੱਖਾਂ ਉਦਾਸੀ ਨਾਲ ਭਰੀਆਂ ਹਨ। ਜਿਵੇਂ ਕੋਈ ਦੁੱਖ ਉਹਨੂੰ ਕੁਰੇਦ ਕੁਰੇਦ ਕੇ ਖਾ ਰਿਹਾ ਹੈ।

ਬਰੂਆ ਨੇ ਮਨੂੰ ਤੋਂ ਪੁੱਛਿਆ, "ਮਨੂੰ ਤੈਨੂੰ ਕੀ ਹੋ ਗਿਐ ?"

"ਨਹੀਂ ਕੁਝ ਵੀ ਨਹੀਂ ਹੋਇਆ।" ਆਵਾਜ਼ ਵਿਚ ਕੁਝ ਝਿਜਕ ਹੈ। ਫਿਰ ਮਾਣ ਨਾਲ ਬੋਲੀ, "ਤੁਸੀ ਲੋਕਾਂ ਨੇ ਤਾਂ ਆਉਣਾ ਬੰਦ ਕਰ ਦਿੱਤਾ ਹੈ। ਘਰ ਕਿਹੋ ਜਿਹਾ ਲੱਗਦੈ ? ਮੈਨੂੰ ਤਾਂ ਲੱਗਦੈ ਕਿ ਮੈਂ ਇਥੋਂ ਕਿਤੇ ਹੋਰ ਚਲੀ ਜਾਵਾਂ।"

ਗਿਆਸੁਦੀਨ ਨੇ ਮਨੂੰ ਦੇ ਚਿਹਰੇ ਵੱਲ ਵੇਖਿਆ, ਪਰ ਹਰ ਰੋਜ਼ ਦੇਖਣ ਵਾਲੀ

ਕੁੜੀ ਦੇ ਦਿਲ ਵਿਚ ਆਪਣੀ ਇੱਛਾ ਦਾ ਵੇਗ ਜਾਗਿਆ ਹੈ ਇਹ ਉਸ ਨੇ ਸੋਚਿਆ ਨਹੀਂ ਸੀ ।" ਤੈਨੂੰ ਕੀ ਹੋਇਐ ਦੱਸ ?" ਗਿਆਸੁਦੀਨ ਨੇ ਪੁੱਛਿਆ । ਮਨੂੰ ਨੇ ਕੋਈ ਜਵਾਬ ਨਹੀਂ ਦਿੱਤਾ । ਅਖੌਤ ਹੈ, ਔਰਤਾਂ ਦੀ ਛਾਤੀ ਫਟਣ ਤੇ ਵੀ ਮੂੰਹੋਂ ਬੋਲ ਨਹੀਂ ਫੁੱਟਦਾ । ਗਿਆਸੁਦੀਨ ਨੂੰ ਕਦੀ ਵੀ ਇਸ ਗੱਲ ਦਾ ਮਤਲਬ ਸਮਝ ਵਿਚ ਨਹੀਂ ਆਇਆ ਸੀ । ਦੋ ਪਤਨੀਆਂ ਨੇ ਸਹਿਵਾਸ ਤੋਂ ਬਾਦ ਵੀ ਅਜਿਹੀ ਸੋਚ ਦੀ ਹੋਂਦ ਮਹਿਸੂਸ ਨਹੀਂ ਕੀਤੀ ਸੀ । ਮਹਿਸੂਸ ਨਾ ਕਰਨ ਦਾ ਕਾਰਨ ਵੀ ਸੀ । ਔਰਤ ਦੇ ਹਿਰਦੇ ਦੀ ਡੂੰਘਾਈ ਵਿਚ ਦਾਖਲ ਹੋਣ ਲਈ ਜਿਸ ਮਾਨਸਕ ਤਾਕਤ ਦੀ ਹੋਂਦ ਹੁੰਦੀ ਹੈ ਉਸ ਮਾਨਸਕ ਤਾਕਤ ਨੂੰ ਆਪਣੇ ਅੰਦਰ ਇਸ ਤੋਂ ਪਹਿਲਾਂ ਉਸ ਨੇ ਕਦੀ ਮਹਿਸੂਸ ਹੀ ਨਹੀਂ ਕੀਤਾ ਸੀ । ਅਚਾਨਕ ਹੀ ਉਸ ਸ਼ਕਤੀ ਦਾ ਜਾਗਰਣ ਹੋਇਆ ।

ਮਨੂੰ ਬੋਲੀ, "ਇਸ ਸ਼ਹਿਰ ਵਿਚ ਕੁੜੀ ਦੀ ਦੇਹ ਤੋਂ ਬਿਨਾਂ ਉਸ ਦਾ ਕੋਈ ਹੋਰ ਮੁੱਲ ਹੈ ਕੀ ? ਸਾਹਿਬ ਤੋਂ ਲੈ ਕੇ ਚਪੜਾਸੀ ਤਕ ਸਾਰੇ ਹੀ ਦੇਹ ਵੱਲ ਵੇਖਦੇ ਹਨ । ਪਰ ਕੁੜੀ ਦਾ ਵੀ ਤਾਂ ਆਪਣਾ ਇਕ ਦਿਲ ਹੁੰਦਾ ਹੈ । ਉਹ ਦਿਲ ਕਿਹੋ ਜਿਹਾ ਹੈ ਕੋਈ ਨਹੀਂ ਜਾਣਦਾ । ਪਿਓ ਨੂੰ ਵੀ ਨਹੀਂ ਪਤਾ, ਭਰਾ ਨੂੰ ਵੀ ਪਰਵਾਹ ਨਹੀਂ, ਗੁਆਂਢੀ ਵੀ ਬੇਖਬਰ ।"

ਮਨੂੰ ਨੂੰ ਇਹ ਸਭ ਕਹਿਣ ਵਿਚ ਬੜੀ ਤਕਲੀਫ਼ ਹੋ ਰਹੀ ਹੈ ਅਜਿਹਾ ਲੱਗ ਰਿਹਾ ਸੀ । ਬਰਫ ਦਾ ਜ਼ਿਆਦਾ ਹਿੱਸਾ ਪਾਣੀ ਥੱਲੇ ਰਹਿੰਦਾ ਹੈ, ਇਕ ਹਿੱਸਾ ਹੀ ਉਪਰ ਵਿਖਾਈ ਦਿੰਦਾ ਹੈ । ਮਨੂੰ ਦੀ ਗੱਲ ਦਾ ਵੀ ਹਾਲੀਂ ਇਕ ਹਿੱਸਾ ਹੀ ਨਿਕਲਿਆ ਹੈ ।

ਗਿਆਸੁਦੀਨ ਕੁਝ ਕਹਿਣਾ ਚਾਹ ਰਿਹਾ ਸੀ । ਏਨੇ ਵਿਚ ਹੀ ਜਹਾਂਨਾਰਾ ਚਾਹ ਲੈ ਆਈ । ਬਰੂਆ ਨੂੰ ਚਾਹ ਦਿੰਦਿਆਂ ਉਸ ਨੇ ਕਿਹਾ, "ਤੁਸੀਂ ਮਰਦ ਲੋਕ ਇਹ ਸਾਰੀਆਂ ਗੱਲਾਂ ਕਿਵੇਂ ਸਮਝੋਗੇ ? ਇਕ ਮੁਟਿਆਰ ਕੁੜੀ ਘਰ ਵਿਚ ਰਵ੍ਹੇ ਤੇ ਮਰਦ ਲੋਕ ਇਧਰ ਉਧਰ ਘੁੰਮਦੇ ਰਹਿਣ ਤਾਂ ਕੁੜੀ ਨੂੰ ਕਿਵੇਂ ਲੱਗਦਾ ਹੋਵੇਗਾ ? ਫਿਰ ਮਨੂੰ ਵਰਗੀ ਕੁੜੀ ! ਮੈਂ ਇਥੇ ਹਾਂ, ਤੂੰ ਪੜ੍ਹ ਲੈ ਨਹੀਂ ਤਾਂ......"

"ਨਹੀਂ ਤਾਂ ਕੀ ਹੋਵੇਗਾ ?" ਬਰੂਆ ਨੇ ਪੁੱਛਿਆ ।

"ਨਹੀਂ ਤਾਂ ਕੀ ਹੋਵੇ......?" ਅਤੇ ਜਹਾਂਨਾਰਾ ਮਨੂੰ ਦੇ ਮੂੰਹ ਵੱਲ ਤੱਕਦੀ ਰਹੀ। ਉਹ ਸਭ ਜਾਣਦੀ ਹੈ ਪਰ ਕਹਿੰਦਿਆਂ ਡਰਦੀ ਹੈ । ਮਨੂੰ ਨੇ ਅੱਜ ਸਾਰੀਆਂ ਗੱਲਾਂ ਖੋਲ੍ਹ ਕੇ ਦੱਸੀਆਂ ਸਨ । ਨੈਣਮਣੀ ਸਾਰੀਆਂ ਜਵਾਨ ਕੁੜੀਆਂ ਦਾ ਆਦਰਸ਼ ਬਣ ਗਈ ਹੈ । ਕਦੀ ਉਹ ਵੀ ਉਸੇ ਤਰ੍ਹਾਂ ਕਿਸੇ ਨਾਲ ਪਿਆਰ ਕਰੇਗੀ, ਮਾਂ-ਬਾਪ ਦੇ ਮਨ੍ਹਾਂ ਕਰਨ ਤੇ ਨਹੀਂ ਮੰਨੇਗੀ ਅਤੇ ਲੋੜ ਪੈਣ ਤੇ ਆਪਣੇ ਮਨਚਾਹੇ ਸਾਥੀ ਨਾਲ ਜਾ ਕੇ ਰਹਿਣ ਲੱਗੇਗੀ । ਪਰ ਇਹ ਗੱਲ ਗਿਆਸੁਦੀਨ ਜਾਂ ਬਰੂਆ ਕਿਸੇ ਨੂੰ ਵੀ ਨਹੀਂ ਪਤਾ । ਜਵਾਨ ਕੁੜੀਆਂ ਦੇ ਦਿਲ ਵਿਚ ਆਜ਼ਾਦੀ ਦੀ ਲਹਿਰ ਦੌੜ ਰਹੀ ਹੈ ।

ਮਨੂੰ ਉਥੇ ਬਹੁਤਾ ਚਿਰ ਨਹੀਂ ਰੁਕੀ । ਉਸ ਦੇ ਜਾਣ ਤੋਂ ਬਾਦ ਬਰੂਆ ਨੇ ਪੁੱਛਿਆ, "ਇਸ ਨੂੰ ਕੀ ਹੋ ਗਿਐ, ਦੱਸੋ ਨਾ ?

ਜਹਾਂਨਾਰਾ ਹੱਸ ਕੇ ਬੋਲੀ, "ਹੋਵੇਗਾ ਕੀ, ਉਹੀ ਨੈਣਮਣੀ ਵਾਲੀ ਬਿਮਾਰੀ ਲੱਗ ਗਈ ਹੈ । ਤੁਸਾਂ ਲੋਕਾਂ ਨੇ ਸ਼ਾਇਦ ਸੁਣਿਆ ਨਹੀਂ ਕਿ ਨੈਣਮਣੀ ਨੇ ਕੀ ਕੀਤਾ ਹੈ ?"

"ਕੀ ਕੀਤਾ ਹੈ ?" ਬਰੂਆ ਨੇ ਪੁੱਛਿਆ। ਗਿਆਸੁਦੀਨ ਨੂੰ ਵੀ ਜਗਿਆਸਾ ਹੋਈ।

"ਤੁਸੀਂ ਲੋਕ ਰਹਿੰਦੇ ਕਿਥੇ ਹੋ ? ਜਾਣਦੇ ਨਹੀਂ ਕਿ ਨੈਣਮਣੀ ਕੱਲ੍ਹ ਦੀ ਘਰ ਛੱਡ ਕੇ ਦੁਰਗਾ ਨਾਲ ਰਹਿਣ ਲੱਗੀ ਹੈ, ਪ੍ਰਧਾਨ ਪਾਗਲ ਹੋ ਰਿਹੈ। ਇਕ ਵਾਰ ਤਾਂ ਖੁਖਰੀ ਨਾਲ ਦੁਰਗਾ ਨੂੰ ਵੱਢਣ ਜਾ ਰਿਹਾ ਸੀ, ਪਰ ਨੈਣਮਣੀ ਨੇ ਆਪਣੀ ਗਰਦਨ ਅੱਗੇ ਕਰ ਦਿੱਤੀ ਇਸ ਕਰਕੇ ਮੁੜ ਆਇਆ।"

ਬਰੂਆ ਚਾਹ ਪੀਣੀ ਭੁੱਲ ਗਿਆ। ਸ਼ਹਿਰ ਵਿਚ ਅਣਦੇਖੇ ਅਣਸੁਣੇ ਕਾਂਡ ਵਾਪਰਨ ਲੱਗੇ ਹਨ। ਇਕ ਕਾਂਡ ਡਿੰਬੇਜਵਰ ਨੇ ਕੀਤਾ, ਦੂਜਾ ਨੈਣਮਣੀ ਨੇ। ਜੈਬੁਨਿੱਸਾ ਨੇ ਅਚਾਨਕ ਆਪਣੇ ਆਪ ਨੂੰ ਸੁਧਾਰ ਲਿਆ। ਹੁਣ ਪਤਾ ਨਹੀਂ ਕੀ ਕਰੇ ? ਇਸ ਸ਼ਹਿਰ ਨੇ ਸਾਰੇ ਪੁਰਾਣੇ ਸੰਸਕਾਰ ਤੋੜ ਦਿੱਤੇ ਹਨ। ਗਿਆਸੁਦੀਨ ਨੇ ਪੁੱਛਿਆ, ਹੁਣ ਨੈਣਮਣੀ ਕੀ ਕਰੇਗੀ ?"

"ਉਸ ਦਾ ਗਲਾ ਬਹੁਤ ਸੁਰੀਲਾ ਹੈ। ਉਸ ਨੇ ਮਿਸਜ਼ ਫਲੈਮਿੰਗ ਨੂੰ ਨੇਪਾਲੀ ਲੋਕ ਗੀਤ ਸਿਖਾਇਆ ਹੈ।" ਜਹਾਂਨਾਰਾ ਨੇ ਕਿਹਾ, "ਉਸ ਦੀ ਕਿਸਮਤ ਚੰਗੀ ਹੈ। ਪਤੀ ਨੂੰ ਕਹਿ ਕੇ ਦੁਰਗਾ ਨੂੰ ਆਪਣੇ ਬੰਗਲੇ ਵਿਚ ਡਰਾਇਵਰ ਰੱਖ ਲਿਆ ਹੈ। ਉਸ ਨੂੰ ਲੈ ਕੇ ਘੁੰਮਦੀ ਰਹਿੰਦੀ ਹੈ, ਨੈਣਮਣੀ ਨੂੰ ਵੀ ਨਾਲ ਹੀ ਰੱਖਦੀ ਹੈ। ਉਸ ਨੂੰ ਵੇਖ ਕੇ ਮਨੂੰ ਨੂੰ ਜੋਸ਼ ਆ ਰਿਹੈ। ਉਹ ਵੀ ਕਿਸੇ ਨਾਲ ਪਿਆਰ ਕਰਦੀ ਹੈ।"

"ਕਿਸ ਨਾਲ ?" ਗਿਆਸੁਦੀਨ ਚੌਂਕ ਗਿਆ। ਉਸ ਤੋਂ ਬਾਦ ਹੱਸਦਿਆਂ ਇਕ ਸਿਗਰਟ ਸੁਲਗਾ ਲਈ।

ਬਰੂਆ ਨੇ ਕਿਹਾ, "ਸੁਣਿਐ ਉਹ ਇਜ਼ਮਾਈਲ ਨੂੰ ਪਿਆਰ ਕਰਦੀ ਹੈ।" ਗਿਆਸੁਦੀਨ ਨੇ ਕੋਈ ਜਵਾਬ ਨਾ ਦਿੱਤਾ।

ਜਹਾਂਨਾਰਾ ਬਰੂਆ ਦਾ ਮੂੰਹ ਵੇਖਦੀ ਰਹੀ। ਉਸ ਦੇ ਮਨ ਵਿਚ ਵੀ ਇਹੋ ਉਲਝਣ ਹੈ, ਮਨੂੰ ਕਿਸ ਨਾਲ ਪਿਆਰ ਕਰਦੀ ਹੈ ਇਹ ਗੱਲ ਜਾਨਣਾ ਆਸਾਨ ਨਹੀਂ। ਇਹ ਬੜੀ ਉਲਝੀ ਸਮੱਸਿਆ ਹੈ। ਮੁਹੱਬਤ ਵਿਆਹ ਇਹ ਸਾਰੀਆਂ ਇਨਸਾਨਾਂ ਦੀਆਂ ਹੀ ਗੱਲਾਂ ਹਨ ਤਾਂ ਵੀ ਦੋਵੇਂ ਚੀਜ਼ਾਂ ਆਸਾਨ ਨਹੀਂ ਹਨ। ਉਹ ਬਿਨਾਂ ਜਵਾਬ ਦਿੱਤਿਆਂ ਅੰਦਰ ਚਲੀ ਗਈ।

ਬਰੂਆ ਨੂੰ ਗਿਆਸੁਦੀਨ ਤੋਂ ਵੀ ਕੋਈ ਜਵਾਬ ਨਹੀਂ ਮਿਲਿਆ। ਉਸ ਨੂੰ ਕੋਈ ਖਾਸ ਜਗਿਆਸਾ ਵੀ ਨਹੀਂ ਸੀ।

ਏਨੇ ਵਿਚ ਹੀ ਅਚਾਨਕ ਦੂਰੋਂ ਆਵਾਜ਼ ਆਈ। ਅਚਾਨਕ, ਅਸੰਭਾਵਤ ਗੋਲ-ਮਾਲ। ਬਰੂਆ ਨੇ ਦੇਖਿਆ ਸਾਹਮਣਿਓਂ ਚੰਡੀ ਅਤੇ ਚੈਟਰਜੀ ਨੱਠੇ ਆ ਰਹੇ ਹਨ। ਉਨ੍ਹਾ ਦੇ ਪਿੱਛੇ ਰਿਫਾਇਨਰੀ ਦੇ ਕਰੀਬ ਬਾਰਾਂ ਆਦਮੀ। ਉਹ ਲੋਕ ਗੇਟ ਖੋਲ੍ਹ ਕੇ ਗਿਆਸੁਦੀਨ ਦੇ ਸਾਹਮਣੇ ਆ ਕੇ ਖੜੇ ਹੋ ਗਏ। ਚੈਟਰਜੀ ਹੌਂਕ ਰਹੇ ਹਨ, ਚੰਡੀ ਦੀ ਛਾਤੀ ਵੀ ਤੇਜ਼ੀ ਨਾਲ ਧੜਕ ਰਹੀ ਸੀ।

"ਹੋਰ ਕੀ ਹੋਵੇਗਾ ! ਬਿਨਾਂ ਗੱਲ ਸਾਹਿਬ ਨੇ ਪੰਜਾਹ ਮਜ਼ਦੂਰਾਂ ਨੂੰ ਬਰਖਾਸਤ ਕਰ ਦਿਤਾ ਹੈ। ਸਾਰੇ ਲੋਕ ਭੜਕ ਗਏ ਹਨ। ਇਕ ਸਕਿੰਟ 'ਚ ਹੀ ਰਿਫਾਇਨਰੀ ਬੰਦ ਹੋ

ਗਈ। ਕੋਈ ਵੀ ਕੰਮ ਨਹੀਂ ਕਰ ਰਿਹਾ। ਲੋਕ ਰਿਫਾਇਨਰੀ 'ਚੋਂ ਬਾਹਰ ਨਿਕਲ ਆਏ ਹਨ। ਉਧਰ ਖਾਨ ਦੇ ਮਜ਼ਦੂਰ ਵੀ ਚੁਕੰਨੇ ਹੋ ਗਏ ਹਨ। ਉਹ ਲੋਕ ਕੀ ਕਰ ਬੈਠਣ ਪਤਾ ਨਹੀਂ। ਵੱਡੇ ਸਾਹਿਬ ਵੀ ਬੇਚੈਨ ਹਨ। ਅੱਜ ਇਕ ਹਜ਼ਾਰ ਗੈਲਨ ਤੇਲ ਭੇਜਣਾ ਹੈ ਨਹੀਂ ਤਾਂ ਕੰਪਨੀ ਨੂੰ ਭਾਰੀ ਨੁਕਸਾਨ ਹੋਵੇਗਾ। ਤੁਹਾਨੂੰ ਅਤੇ ਬਰੂਆ ਬਾਬੂ ਨੂੰ ਇਕ ਵਾਰ ਵੱਡੇ ਸਾਹਿਬ ਨੇ ਬੁਲਾਇਆ ਹੈ," ਚੰਡੀ ਬੋਲਿਆ।

ਗਿਆਸੁਦੀਨ ਬੜਬੜਾਉਂਦਿਆਂ ਬੋਲਿਆ, "ਮੈਂ ਉਥੇ ਜਾ ਕੇ ਕੀ ਕਰਾਂਗਾ। ਕੀ ਹੋਇਆ ਸੀ ਜੋ ਉਨ੍ਹਾਂ ਲੋਕਾਂ ਨੇ ਮਜ਼ਦੂਰਾਂ ਨੂੰ ਨੌਕਰੀਓਂ ਕੱਢ ਦਿੱਤਾ। ਹਾਲੀਂ ਉਸ ਦਿਨ ਏਨੇ ਸਾਰਿਆਂ ਨੂੰ ਕਢ ਕੇ ਉਨ੍ਹਾਂ ਦਾ ਦਿਲ ਨਹੀਂ ਭਰਿਆ ?"

ਚੰਡੀ ਨੇ ਜਵਾਬ ਦਿੱਤਾ, "ਨਵੀਂ ਮਸ਼ੀਨ ਆਈ ਹੈ। ਆਦਮੀ ਘੱਟ ਲੱਗਦੇ ਹਨ। ਪਹਿਲਾਂ ਇੰਜਨ ਚਲਾਉਣ ਲਈ ਢੇਰਾਂ ਆਦਮੀ ਲਗਦੇ ਸਨ। ਹੁਣ ਪੰਜਾਂ ਦੀ ਜਗ੍ਹਾ ਇਕ ਹੀ ਕਾਫ਼ੀ ਹੈ।"

ਬਰੂਆ ਨੇ ਕਿਹਾ, "ਇਸ ਲਈ ਕੀ ਨੌਕਰੀਓਂ ਕੱਢ ਦੇਣਗੇ ?"

"ਕੱਢਣਗੇ ਨਹੀਂ ਤਾਂ ਹੋਰ ਕੀ ਕਰਨਗੇ ?" ਚੰਡੀ ਨੇ ਕਿਹਾ, "ਕੰਪਨੀ ਕੋਲ ਕੰਮ ਦਾ ਢੇਰ ਤਾਂ ਨਹੀਂ ਲੱਗਿਆ ?"

ਇਸ ਗੱਲ ਦਾ ਕੋਈ ਜਵਾਬ ਬਰੂਆ ਨੂੰ ਨਹੀਂ ਮਿਲਿਆ। ਕੰਪਨੀ ਤਾਂ ਚੰਗੀਆਂ ਮਸ਼ੀਨਾਂ ਲਗਾਵੇਗੀ ਹੀ, ਤੇਲ ਜ਼ਿਆਦਾ ਨਿਕਲੇਗਾ। ਤਨਖਾਹ ਤੇ ਖਰਚ ਘੱਟ ਹੋਵੇਗਾ। ਉਹ ਇਨਸਾਨ ਸੰਬੰਧੀ ਕਿਉਂ ਸੋਚਣਗੇ ? ਉਨ੍ਹਾਂ ਨੂੰ ਤਾਂ ਧਨ ਚਾਹੀਦਾ ਹੈ। ਧਨ ਨਾਲ ਇਹ ਲੋਕ ਮਸਾਣਾਂ ਬਣਾਉਂਦੇ ਹਨ। ਮਨੁੱਖ ਲਈ ਹਰ ਮਨੁੱਖ ਦਾ ਜੋ ਦਰਦ ਹੈ ਉਹ ਦਰਦ ਕੰਪਨੀ ਵਿਚਕਾਰ ਕਿਵੇਂ ਰਹੇਗਾ ? ਪਰ ਵੱਡੇ ਸਾਹਿਬ ਨੂੰ ਜਾ ਕੇ ਕਹੇਗਾ ਕੀ ? ਸ਼ਾਇਦ ਸਾਹਿਬ ਕਹਿਣਗੇ, "ਬਰੂਆ ਏਨ੍ਹਾਂ ਲੋਕਾਂ ਵਿਚਕਾਰ ਸੁਲਾਹ ਕਰਵਾ ਦਿਓ !" ਪਰ ਕੀ ਉਸ ਕੋਲ ਸ਼ਕਤੀ ਹੈ ? ਤਾਂ ਵੀ ਹੇਠਲਾ ਮੁਲਾਜ਼ਮ ਹੋਣ ਨਾਤੇ ਵੱਡੇ ਸਾਹਿਬ ਦੇ ਬੁਲਾਉਣ ਤੇ ਜਾਣਾ ਹੀ ਪਵੇਗਾ। ਬਰੂਆ ਨੇ ਉਠਦਿਆਂ ਗਿਆਸੁਦੀਨ ਨੂੰ ਕਿਹਾ, "ਚਲੋ ਸਾਹਿਬ ਕੀ ਕਹਿੰਦੇ ਹਨ, ਸੁਣ ਆਈਏ।"

ਗਿਆਸੁਦੀਨ ਦੇ ਮੱਥੇ ਤੇ ਮੁੜ੍ਹਕਾ ਦਿਖਾਈ ਦੇਣ ਲੱਗਿਆ। ਉਨ੍ਹਾਂ ਲਈ ਵੀ ਚਿੰਤਾ ਦਾ ਕਾਰਨ ਹੋ ਗਿਆ ਹੈ। ਗਿਆਸੁਦੀਨ ਤਾਂ ਸਾਹਿਬ ਨੂੰ ਸਿਰਫ਼ ਇਕੋ ਹੀ ਗੱਲ ਕਹਿਣਾ ਚਾਹੁੰਦਾ ਹੈ—'ਨੋ ਰਿਟੈਂਰਚਮੈਂਟ।' ਕੀ ਸਾਹਿਬ ਮੰਨਣਗੇ ? ਖਾਸ ਤੌਰ ਤੇ ਟਾਊਲਰ ਸਾਹਿਬ ! ਉਹੋ ਸਾਰੀ ਗੜਬੜ ਦੀ ਜੜ੍ਹ ਹਨ। ਗਿਆਸੁਦੀਨ ਨੇ ਪੁੱਛਿਆ, "ਕਿੰਨੇ ਮਜ਼ਦੂਰਾਂ ਨੂੰ ਨੋਟਿਸ ਦਿੱਤਾ ਗਿਆ ਹੈ ?" "ਪੰਜਾਹ ਨੂੰ।" "ਏਨ੍ਹਾਂ ਪੰਜਾਹਾਂ ਨੂੰ ਆਸਾਨੀ ਨਾਲ ਫੀਲਡ ਵਿਚ ਲਿਆ ਜਾ ਸਕਦਾ ਹੈ। ਵਰਨਾ ਦਿਗਬਈ ਵਿਚ ਹੋਰ ਕੋਈ ਕੰਮ ਨਹੀਂ।" ਗਿਆਸੁਦੀਨ ਚੁੱਪ ਹੋ ਗਿਆ। ਉਸ ਨੇ ਮੱਥੇ ਤੋਂ ਹੱਥ ਨਾਲ ਮੁੜ੍ਹਕਾ ਪੂੰਝਦਿਆਂ ਕਿਹਾ, "ਚਲੋ ਗੱਲ ਕਰਕੇ ਦੇਖਦੇ ਹਾਂ।"ਬਰੂਆ, ਗਿਆਸੁਦੀਨ, ਚੰਡੀ ਹੋਰ ਲੋਕਾਂ ਨਾਲ ਵੱਡੇ ਸਾਹਿਬ ਦੇ ਦਫ਼ਤਰ ਵੱਲ ਤੁਰ ਪਏ।

# 15

ਨੈਣਮਣੀ ਧਿਆਨ ਦੇ ਰਹੀ ਹੈ ਕਿ ਮੇਮ ਸਾਹਿਬ ਬਹੁਤ ਬੇਚੈਨ ਨੇ । ਲਾਲ ਮੂੰਹ ਤੇ ਸੁਰਮ ਰੂਪੀ ਕੇਸ਼ ਮੂਸਾ ਸੂਤ ਦੇ ਲੱਛੀ ਧਾਗੇ ਵਾਂਗ ਚਮਕ ਰਹੇ ਹਨ । ਲਾਲ ਛੀਟ ਵਾਲੇ ਗਾਊਨ ਅੰਦਰ ਦੁਬਲਾ ਪਤਲਾ ਸਰੀਰ ਸ਼ਾਂਤ ਨਹੀਂ ਹੋ ਪਾ ਰਿਹਾ । ਵੱਡੇ ਸਾਹਿਬ ਵੀ ਨਹੀਂ ਆਏ ।

ਨੈਣਮਣੀ ਤੋਂ ਗਾਣਾ ਸੁਨਣ ਦੀ ਇੱਛਾ ਵੀ ਉਸ ਸਮੇਂ ਨਹੀਂ ਸੀ । ਦੁਰਗਾ ਸਾਹਿਬ ਨੂੰ ਲੈਣ ਗਿਆ ਹੈ ਪਰ ਹਾਲੀਂ ਤੀਕ ਮੁੜਿਆ ਨਹੀਂ । ਫੋਨ ਤੇ ਵੀ ਸਾਹਿਬ ਨਾਲ ਗੱਲ ਨਹੀਂ ਹੋਈ । ਬੜੀ ਗੜਬੜ ਹੋ ਰਹੀ ਹੈ । ਰਿਫਾਇਨਰੀ ਅਤੇ ਖਾਨ ਦੇ ਸਾਰੇ ਮਜ਼ਦੂਰ ਆਪਣਾ ਕੰਮ ਛੱਡ ਕੇ ਆਫਿਸ ਦੇ ਸਾਹਮਣੇ ਇਕੱਠੇ ਹੋ ਗਏ ਹਨ ।

ਮੇਮ ਸਾਹਿਬ ਨੇ ਮਾਰਗਰਿਟਾ ਜਾਣਾ ਹੈ । ਹਫ਼ਤੇ ਵਿਚ ਇਕ ਵਾਰ ਉਥੇ ਜਾਣ ਦੀ ਆਦਤ ਜਿਹੀ ਪੈ ਗਈ ਹੈ । ਉਥੋਂ ਹੀ ਆਦਿਵਾਸੀ ਇਲਾਕੇ ਵਿਚ ਪਹੁੰਚਿਆ ਜਾਂਦਾ ਹੈ । ਮੇਮ ਸਾਹਿਬ ਉਥੇ ਜਾ ਕੇ ਤਸਵੀਰਾਂ ਖਿੱਚਦੀ ਹੈ ਅਤੇ ਫਿਰ ਘਰ ਆ ਕੇ ਲਿਖਦੀ ਹੈ । ਨੈਣਮਣੀ ਇਹ ਨਹੀਂ ਜਾਣਦੀ ਕਿ ਕੀ ਲਿਖਦੀ ਹੈ । ਕਿਤੇ ਅਖਬਾਰ ਵਿਚ ਭੇਜਦੀ ਹੈ । ਮੇਮ ਸਾਹਿਬ ਦਾ ਦਿਲ-ਦਿਮਾਗ਼ ਦੋਵੇਂ ਹੀ ਵੱਡੇ ਹਨ । ਇਸ ਤੋਂ ਇਲਾਵਾ ਉਨ੍ਹਾਂ ਦੇ ਲਿਖਣ ਬਾਰੇ ਨੈਣਮਣੀ ਕੁਝ ਨਹੀਂ ਜਾਣਦੀ ।

ਥੋਹੜੀ ਦੇਰ ਵਿਚ ਦੁਰਗਾ ਖਾਲੀ ਗੱਡੀ ਲੈ ਕੇ ਮੁੜ ਆਇਆ । ਬੋਲਿਆ, ''ਵੱਡੇ ਸਾਹਿਬ ਨਹੀਂ ਜਾਣਗੇ । ਜਾਣਾ ਚਾਹੋ ਤਾਂ ਤੁਹਾਨੂੰ ਇਕੱਲਿਆਂ ਨੂੰ ਜਾਣ ਲਈ ਹੀ ਕਿਹਾ ਹੈ ।''

''—ਕੀ ਹੋਇਆ ?''

''—ਪੰਜਾਹ ਆਦਮੀਆਂ ਨੂੰ ਕੱਢ ਦਿੱਤਾ ਗਿਆ ਹੈ ।''

ਮੇਮ ਸਾਹਿਬ ਦਾ ਚਿਹਰਾ ਇਕਦਮ ਕਾਲਾ ਹੋ ਗਿਆ । ਮਜ਼ਦੂਰਾਂ ਦੀ ਹੜਤਾਲ ! ਇਸੇ ਗੱਲ ਦਾ ਉਨ੍ਹਾਂ ਨੂੰ ਬਹੁਤਾ ਡਰ ਸੀ । ਦੁੱਖੀ ਹੋ ਕੇ ਬੋਲੀ, ''ਤਾਂ ਤੁਸੀਂ ਲੋਕ ਜਾਓ ।''

ਮੇਮ ਸਾਹਿਬ ਉਪਰ ਚਲੀ ਗਈ । ਬੰਗਲੇ ਦਾ ਫਾਟਕ ਬੰਦ ਹੋ ਗਿਆ । ਨੈਣਮਣੀ ਬੋਲੀ, ''ਜਾਣਦਾ ਐਂ ਦੁਰਗਾ, ਮੇਮ ਸਾਹਿਬ ਨੇ ਕੀ ਪੁੱਛਿਆ ਸੀ ।''

''—ਕੀ ?''

ਨੈਣਮਣੀ ਦਾ ਮੂੰਹ ਲਾਲ ਹੋ ਗਿਆ । ''ਸ਼ਾਦੀ ਕਦੋਂ ਹੋਵੇਗੀ ?''

ਦੁਰਗਾ ਗੰਭੀਰ ਹੋ ਗਿਆ । ਫਿਰ ਬੋਲਿਆ, ''ਮੈਂ ਪੰਡਤ ਕੋਲ ਗਿਆ ਸੀ, ਉਹ ਕਹਿੰਦਾ ਹੈ ਪਿਓ ਨੂੰ ਬਗ਼ੈਰ ਪੁੱਛਿਆਂ ਕੁਝ ਨਹੀਂ ਹੋ ਸਕਦਾ । ਮਨੂੰ ਨੇ ਸਿਰਫ਼ ਇਕ ਖਬਰ ਦਿੱਤੀ ਹੈ ।''

''ਮਨੂੰ ਨਾਲ ਕਦ ਮੁਲਾਕਾਤ ਹੋਈ ਸੀ ?''

"ਅੱਜ ਸਵੇਰੇ ਹੀ । ਇਸ ਦੌਰਾਨ ਉਸ ਨੇ ਵੀ ਕੋਈ ਕਾਂਡ ਕੀਤਾ ਹੈ । ਘਰ ਵਿਚ ਕਿਸੇ ਦੀ ਗੱਲ ਨਹੀਂ ਸੁਣਦੀ । ਵਿਆਹ ਵੀ ਨਹੀਂ ਕਰਨਾ ਚਾਹੁੰਦੀ ।"

ਨੈਣਮਣੀ ਨੇ ਜੀਭ ਕੱਢ ਲਈ । ਕੀ ਗੱਲ ਹੈ ਜੋ ਸ਼ਾਦੀ ਨਹੀਂ ਕਰਵਾਏਗੀ ! ਹਰੀ ਵਿਸ਼ਨੂੰ ! ਅਣਦੇਖਿਆ ਅਣਸੁਣਿਆ ਕਾਂਡ । ਉਸ ਨੇ ਜਗਿਆਸਾ ਨਾਲ ਪੁੱਛਿਆ, "ਤੂੰ ਕੀ ਕਿਹਾ ? '

"—ਕੀ ਕਹਿੰਦਾ । ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਸ ਨੇ ਕੀ ਜਵਾਬ ਦਿੱਤਾ ਜਾਣਦੀ ਏਂ ? 'ਤੂੰ ਆਪ ਕੀ ਕੀਤਾ ਐ ? ਪ੍ਰਧਾਨ ਤੈਨੂੰ ਮਿਲਣ ਤੇ ਵੱਢ ਸੁੱਟਣਗੇ ।' ਮੈਂ ਕਿਹਾ, 'ਜਾਣਦਾ ਹਾਂ ਪਰ ਕੀ ਕਰਾਂ ਦਿਲ ਦੇ ਹੱਥੋਂ ਮਜਬੂਰ ਹਾਂ ।' ਉਸ ਨੇ ਕਿਹਾ, 'ਮੇਰਾ ਵੀ ਇਹੋ ਹਾਲ ਹੈ; ਪ੍ਰਾਣ ਨਹੀਂ ਮੰਨਦੇ ।' ਗੱਲ ਤਾਂ ਸੱਚੀ ਹੈ । ਪਿਆਰ ਜਾਤ-ਧਰਮ ਕੁਝ ਨਹੀਂ ਮੰਨਦਾ । ਪਿੰਡ ਵਿਚ ਇਹ ਸਭ ਚੱਲਦਾ ਹੈ ਪਰ ਸ਼ਹਿਰ ਵਿਚ ਅਜਿਹਾ ਕਿਥੇ ਹੁੰਦਾ ਹੈ ? ਮੇਮ ਸਾਹਿਬ ਦੀ ਰਾਇ ਜਾਣਦਾ ਹੀ ਹੈਂ । ਪਿਆਰ ਵਿਚ ਮਾਂ-ਬਾਪ ਨਹੀਂ ਆ ਸਕਦੇ । ਸ਼ਾਦੀ ਹੋ ਜਾਣੀ ਚਾਹੀਦੀ ਹੈ । ਪਰ ਇਹ ਤਾ ਸਾਹਿਬ ਦਾ ਮੁਲਕ ਨਹੀਂ ਹੈ । ਇਹ ਉਨ੍ਹਾਂ ਲੋਕਾਂ ਦੀ ਬਸਤੀ ਹੈ ਇਥੇ ਪਿਆਰ ਆਸਾਨੀ ਨਾਲ ਨਹੀਂ ਹੁੰਦਾ । ਮਨੂੰ ਬੋਲੀ, "ਏਨ੍ਹਾਂ ਗੱਲਾਂ ਵਿਚ ਡਿੰਬੇਜਵਰ ਬਾਬੂ ਹੀ ਸਮਝਦਾਰ ਰਹੇ । ਵੇਖਿਆ ਨਹੀਂ ਕਿਹੋ ਜਿਹਾ ਪਿਆਰ ਹੈ ਉਨ੍ਹਾਂ ਦਾ । ' ਨੈਣਮਣੀ ਨੇ ਪੁੱਛਿਆ, "ਪਰ ਪਿਆਰ ਕਿਸ ਨਾਲ, ਇਸਮਾਈਲ ਨਾਲ ?" ਦੁਰਗਾ ਨੇ ਕਿਹਾ, "ਮੈਨੂੰ ਦੱਸਿਆ ਨਹੀਂ ।"

ਨੈਣਮਣੀ ਚੁੱਪ ਰਹੀ । ਉਹ ਵਿਆਹ ਲਈ ਬੇਚੈਨ ਹੋ ਰਹੀ ਹੈ । ਉਹ ਬੋਲੀ, "ਦੇਖ ਦੁਰਗਾ, ਮੈਂ ਹੁਣ ਹੋਰ ਇਸ ਤਰ੍ਹਾਂ ਨਹੀਂ ਰਹਿ ਸਕਦੀ । ਬਿਨਾਂ ਸ਼ਾਦੀ ਕੀਤਿਆਂ ਹੋਰ ਇਸ ਤਰ੍ਹਾਂ ਰਹਿਣਾ ਠੀਕ ਨਹੀਂ ਹੈ । ਤੂੰ ਅੱਜ ਹੀ ਗਿਆਸੁਦੀਨ ਬਾਬੂ ਕੋਲ ਜਾ । ਸੁਣਿਆ ਹੈ ਕਚਹਿਰੀ ਵਿਚ ਲਿਖਾ-ਪੜ੍ਹੀ ਕਰਨੀ ਪਵੇਗੀ । ਤੈਨੂੰ ਦੋ ਦਿਨਾਂ ਦੀ ਛੁੱਟੀ ਲੈਣੀ ਪਵੇਗੀ । ਮੇਮ ਸਾਹਿਬ ਕਹਿ ਰਹੀ ਹੈ ਕਿ ਉਹ ਗੱਡੀ ਦੇ ਦੇਣਗੇ ।"

"—ਗੱਡੀ ਦੇਣਗੇ ?" ਅਚੰਭਤ ਹੋ ਕੇ ਦੁਰਗਾ ਨੇ ਪੁੱਛਿਆ ।

"ਹਾਂ ।'

"—ਮੇਮ ਸਾਹਿਬ ਤਾਂ ਜਿਵੇਂ ਕਰੁਣਾਮਈ ਮਾਂ ਹੈ । ਉਨ੍ਹਾਂ ਦੇ ਆਸਰੇ ਵਿਚ ਹੀ ਤਾਂ ਅਸੀਂ ਜਿਉ ਰਹੇ ਹਾਂ । ਵਰਨਾ ਪ੍ਰਧਾਨ ਤਾਂ ਤੈਨੂੰ ਠੀਕ ਕਰ ਚੁੱਕਿਆ ਹੁੰਦਾ । ਸਿਰਫ਼ ਮਨੂੰ ਨੇ ਹੀ ਸਾਡੀ ਹਿਮਾਇਤ ਕੀਤੀ ਹੈ । ਪਰ ਗਿਆਸੁਦੀਨ ਸਾਹਿਬ ਤਾਂ ਟਾਊਲਰ ਸਾਹਿਬ ਨਾਲ ਬਹਿਸ ਰਹੇ ਹਨ । ਪੰਜਾਹ ਆਦਮੀਆਂ ਨੂੰ ਵਾਪਸ ਲੈਣਾ ਹੀ ਪਵੇਗਾ । ਜਿਲਾਪੋਸੀ ਸਾਹਿਬ ਵੀ ਟਾਊਲਰ ਕੋਲ ਖੜੇ ਸਨ । ਆਦਮੀ ਵਿਚ ਕਿੰਨੀ ਜ਼ਬਰਦਸਤ ਹਿੰਮਤ ਹੈ । ਫਟਾਫਟ ਅੰਗਰੇਜ਼ੀ ਬੋਲਦਾ ਹੈ । ਕਿਤੇ ਕਿਸੇ ਤੋਂ ਭੋਰਾ ਵੀ ਡਰ ਨਹੀਂ । ਵੱਡੇ ਸਾਹਿਬ ਦਫ਼ਤਰ ਵਿਚ ਬੰਦ ਹਨ । ਮਨ ਬਿਲਕੁਲ ਦੁੱਖੀ ਹੈ । ਉਨ੍ਹਾਂ ਨੂੰ ਇਹ ਗੜਬੜ ਬਿਲਕੁਲ ਪਸੰਦ ਨਹੀਂ ਹੈ । ਚਾਰੇ ਪਾਸੇ ਖਚਾਖਚ ਪੁਲਸ ਤੈਨਾਤ ਹੈ । ਵੇਖਣਾ ਚਾਹੁੰਦੀ ਹੈ ਤਾਂ ਜਾਹ । ਨਸੀਰੁਦੀਨ ਦੇ ਟਿੱਲੇ ਤੋਂ ਸਭ ਦਿਖਾਈ ਦਿੰਦਾ ਹੈ ।"

ਦੋਵੇਂ ਤੇਜ਼ੀ ਨਾਲ ਸਾਹਮਣੇ ਵਾਲੇ ਟਿੱਲੇ ਤੇ ਚੜ੍ਹਨ ਲੱਗੇ । ਅਤੇ ਉਥੋਂ

ਨਸੀਰੁਦੀਨ ਦੇ ਘਰ ਕੋਲ ਖਲੋ ਕੇ ਹੇਠਾਂ ਆਫਿਸ ਦੇ ਵਿਹੜੇ ਵਿਚ ਦੇਖਣ ਲੱਗੇ। ਕਰੀਬ ਦੋ ਹਜ਼ਾਰ ਲੋਕ ਉੱਚੀ ਉੱਚੀ ਬੋਲ ਰਹੇ ਹਨ। ਗਿਆਸੁਦੀਨ ਆਸਤੀਨਾਂ ਚੜ੍ਹਾ ਕੇ ਕੁਝ ਕਹਿ ਰਹੇ ਹਨ। ਮਾਲਾ ਸਿੰਘ ਵੀ ਕੋਲ ਹੀ ਖੜਾ ਹੈ। ਸਿੱਖ ਸਰਦਾਰ ਦੀ ਵਿਰਾਟ ਦੇਹ ਸਾਰਿਆਂ ਨੂੰ ਨਜ਼ਰ ਆ ਰਹੀ ਹੈ। ਕੁਝ ਹੀ ਪਰ੍ਹੇ ਬਰੂਆ, ਚੈਟਰਜੀ ਅਤੇ ਚੰਡੀ ਖੜੇ ਹਨ। ਕਿਸ ਨਾਲ ਕੀ ਹੋ ਗਿਆ ਹੈ ਕੁਝ ਸਮਝ ਨਹੀਂ ਆ ਰਿਹਾ। ਕਿਸੇ ਨੇ ਇਹ ਨਹੀਂ ਸੋਚਿਆ ਸੀ ਕਿ ਗਿਆਸੁਦੀਨ ਇਸ ਤਰ੍ਹਾਂ ਦਲੀਲਬਾਜ਼ੀ ਕਰਨਗੇ। ਦੁਰਗਾ ਬੋਲਿਆ—''ਵੇਖੀਂ ਗਿਆਸੁਦੀਨ ਸਾਹਿਬ ਜਿੱਤ ਕੇ ਹੀ ਰਹਿਣਗੇ। ਕਿਸੇ ਵੀ ਗੱਲ ਵਿਚ ਪਿਛਾਂਹ ਹੱਟਣ ਵਾਲੇ ਨਹੀਂ। ਉਹ ਨਾ ਹੁੰਦੇ ਤਾਂ ਖਾਨ ਵਿਚ ਕੰਮ ਨਾ ਹੁੰਦਾ। ਜਿਲਾਪੋਸੀ ਸਾਹਿਬ ਉਨ੍ਹਾਂ ਤੋਂ ਡਰਦੇ ਹਨ। ਵੱਡੇ ਸਾਹਿਬ ਦੀ ਤਾਂ ਗੱਲ ਹੀ ਨਹੀਂ। ਅਜਿਹਾ ਕਾਬਲ ਆਦਮੀ ਸਾਰੀ ਕੰਪਨੀ ਵਿਚ ਹੋਰ ਨਹੀਂ। ਸਾਹਿਬ ਦੀਆਂ ਨਜ਼ਰਾਂ ਵਿਚ ਰਹੋ ਤਾਂ ਡਰਨ ਦੀ ਕੀ ਗੱਲ ਹੈ ?''

ਨੈਣਮਣੀ ਦੀ ਇੱਛਾ ਸੀ ਕਿ ਉਥੇ ਜੋ ਬਹਿਸ ਹੋ ਰਹੀ ਹੈ ਪੂਰੀ ਸੁਣੇ। ਉਹ ਆਦਮੀਆਂ ਦੇ ਝੁੰਡ ਵਿਚ ਪਿਤਾ ਨੂੰ ਲੱਭ ਰਹੀ ਸੀ। ਉਹ ਚੰਡੀ ਕੋਲ ਹੀ ਖੜਾ ਸੀ। ਉਸ ਨੂੰ ਬੁਰਾ ਲੱਗ ਰਿਹਾ ਸੀ। ਅੱਜ ਦੋ ਹਫਤੇ ਹੋ ਗਏ ਘਰੋਂ ਸੰਪਰਕ ਟੁੱਟ ਗਿਆ ਹੈ। ਕੌਣ ਜਾਣਦਾ ਏ ਇਹ ਸੰਬੰਧ ਜੁੜੇਗਾ ਵੀ ਜਾਂ ਨਹੀਂ ? ਦੁਰਾਚਾਰ ਦੀ ਸਜ਼ਾ ਹੈ ਵਿਸਰਜਨ। ਬਾਪ ਖੱਤਰੀ ਹੈ। ਪਰ ਉਹ ਇਸ ਸ਼ਾਦੀ ਲਈ ਬੇਚੈਨ ਹੈ। ਦੁਰਗਾ ਵਿਚ ਹਿੰਮਤ ਦੀ ਘਾਟ ਨਹੀਂ। ਇਨ੍ਹਾਂ ਦੋ ਹਫ਼ਤਿਆਂ ਵਿਚ ਉਹ ਕੁਝ ਵੀ ਨਹੀਂ ਕਰ ਸਕਿਆ। ਹੁਣ ਉਹ ਉਤਾਵਲੀ ਹੋ ਰਹੀ ਹੈ।

ਨੈਣਮਣੀ ਬੋਲੀ, ''ਦੇਖ ਦੁਰਗਾ, ਮੈਂ ਸਿਰਫ ਅੱਜ ਦੀ ਰਾਤ ਇਥੇ ਰਹਾਂਗੀ। ਇਸ ਤਰ੍ਹਾਂ ਰਹਿਣਾ ਮੇਰੇ ਝੱਲਣੋਂ ਬਾਹਰਾ ਹੈ। ਵਰਨਾ ਮੈਂ ਵੀ ਜੈਬੁਨਿੱਸਾ ਵਾਂਗ ਨਰਸ ਬਣ ਜਾਵਾਂਗੀ। ਸੱਚ ਕਹਿ ਰਹੀ ਹਾਂ।''

ਦੁਰਗਾ ਨੇ ਉਸ ਦਾ ਹੱਥ ਫੜਨਾ ਚਾਹਿਆ। ਉਸ ਨੇ ਰੋਕਦਿਆ ਕਿਹਾ, ''ਹਾਲੀਂ ਨਹੀਂ। ਜਦ ਆਦਮੀ ਵਾਂਗ ਕੰਮ ਕਰੇਂਗਾ ਉਦੋਂ ਫੜਨ ਦਿਆਂਗੀ। ਹਾਲੀਂ ਸਮਾਂ ਨਹੀਂ ਆਇਆ।''

ਦੁਰਗਾ ਦੇ ਚਿਹਰੇ ਤੇ ਪੀੜ ਝਲਕ ਆਈ। ਜਦੋਂ ਵੀ ਉਹ ਨੈਣਮਣੀ ਨੂੰ ਛੂਹਣਾ ਚਾਹੁੰਦਾ ਏ ਉਦੋਂ ਹੀ ਉਹ ਰੋਕ ਦਿੰਦੀ ਹੈ। ਕੁੜੀ ਏਨੀ ਕਰੜੀ ਕਿਵੇਂ ਹੋ ਸਕਦੀ ਹੈ ? ਉਸ ਨੂੰ ਕਚਹਿਰੀ ਦੀ ਕਾਰਵਾਈ ਸੰਬੰਧੀ ਕੁਝ ਵੀ ਨਹੀਂ ਪਤਾ। ਉਥੇ ਜਾ ਕੇ ਕਿਸ ਨੂੰ ਪੁੱਛੇ ? ਕੀ ਵਕੀਲ ਤੋਂ ਪੁੱਛਣਾ ਪਵੇਗਾ ? ਜਾਣੇ-ਪਛਾਣੇ ਕਿਸੇ ਇੱਜ਼ਤਦਾਰ ਆਦਮੀ ਦੀ ਮਦਦ ਬਿਨਾਂ ਕੁਝ ਨਹੀਂ ਬਨਣਾ। ਗਿਆਸੁਦੀਨ ਦੀ ਮਦਦ ਮਿਲ ਜਾਂਦੀ ਤਾਂ ਹੋਰ ਗੱਲ ਸੀ। ਸਿੰਘ ਜੀ ਨੇ ਭਰੋਸਾ ਦਿੱਤਾ ਸੀ ਪਰ ਨੈਣਮਣੀ ਉਸ 'ਜਾਨਵਰ' ਦਾ ਨਾਂ ਵੀ ਨਹੀਂ ਸੁਨਣਾ ਚਾਹੁੰਦੀ। ਮੇਮ ਸਾਹਿਬ ਨੇ ਕਿਹਾ ਹੈ ਕਿ ਉਹ ਆਪ ਵੀ ਗਵਾਹ ਰਹੇਗੀ। ਇਹ ਕੀ ਘੱਟ ਖੁਸ਼ਕਿਸਮਤੀ ਹੈ ? ਤਾਂ ਵੀ ਉਹ ਕੁਝ ਨਹੀਂ ਕਰ ਪਾ ਰਿਹਾ। ਆਪਣੇ ਆਪ ਨੂੰ ਧਿਰਕਾਰ ਰਿਹੈ। ਮਨੂੰ ਨੇ ਵੀ ਕਿਹੈ, 'ਇਸ ਤਰ੍ਹਾਂ ਰਹਿਣਾ ਤੇਰੇ ਲਈ ਚੰਗਾ ਨਹੀਂ ਵੀਰੇ। ਸਮਾਜ ਵੀ ਤਾਂ ਕੋਈ ਚੀਜ਼ ਹੈ। ਮੇਮ

ਸਾਹਿਬ ਤੈਨੂੰ ਪ੍ਰਧਾਨ ਤੋਂ ਤਾਂ ਬਚਾ ਸਕਦੀ ਹੈ ਪਰ ਤੇਰੀ ਇੱਜ਼ਤ ਕਿਵੇਂ ਬਚਾਵੇਗੀ ।'

ਦੁਰਗਾ ਨੂੰ ਗੁੱਸਾ ਆ ਗਿਆ ਸੀ । ਗੁੱਸੇ ਨਾਲ ਉਸ ਨੇ ਕਿਹਾ ਸੀ, "ਤੂੰ ਕਿਹੜੀ ਇੱਜ਼ਤ ਸਾਂਭੀ ਹੈ । ਇਸਮਾਈਲ ਨਾਲ ਤੇਰਾ ਉਠਣਾ-ਬੈਠਣਾ ਸਾਰੇ ਹੀ ਜਾਣਦੇ ਹਨ । ਜੈਬੁਨਿੱਸਾ ਉਸ ਦੀ ਉਡੀਕ ਵਿਚ ਹੈ ਜਾਣਦੀ ਏਂ ? ਜਿਲਾਪੋਸੀ ਸਾਹਿਬ ਦੇ ਬੰਗਲੇ ਤੋਂ ਉਹ ਇਕਦਮ ਡਿਬਰੂਗੜ੍ਹ ਪਹੁੰਚ ਗਈ ਹੈ । ਦੋ ਮਹੀਨਿਆਂ ਬਾਦ ਜਦ ਮੁੜ ਕੇ ਆਵੇਗੀ ਤਾਂ ਕੀ ਕਰੇਂਗੀ ? ਉਸ ਦੇ ਸੁਹੱਪਣ ਅਤੇ ਗੁਣਾਂ ਨਾਲ ਤੂੰ ਮੁਕਾਬਲਾ ਕਰ ਸਕੇਂਗੀ—?"

"ਤੂੰ ਆਪਣੇ ਪਤੀਲੇ ਵਿਚ ਹੀ ਚੌਲ ਪਾ," ਮੁਸਕਰਾ ਕੇ ਮਨੂੰ ਨੇ ਜਵਾਬ ਦਿੱਤਾ ਸੀ । ਲੋਕ ਦੂਜਿਆਂ ਦੀਆਂ ਗੱਲਾਂ ਤੇ ਏਨੀ ਆਸਾਨੀ ਨਾਲ ਕਿਵੇਂ ਵਿਸ਼ਵਾਸ ਕਰ ਲੈਂਦੇ ਹਨ ? ਇਹ ਸਭ ਝੂਠ ਹੈ । ਇਸ ਤੋਂ ਇਲਾਵਾ ਮੈਂ ਕੀ ਕਰਦੀ ਹਾਂ ਇਹ ਮੇਰੀ ਆਪਣੀ ਨਿੱਜੀ ਗੱਲ ਹੈ, ਤੂੰ ਆਪਣੇ ਆਪ ਨੂੰ ਸੰਭਾਲ ।"

ਮਨੂੰ ਦੀਆ ਗੱਲਾਂ ਸੁਣ ਕੇ ਦੁਰਗਾ ਚੁੱਪ ਰਹਿ ਗਿਆ ਸੀ । ਉਹ ਸਮਝ ਗਿਆ ਸੀ ਕਿ ਉਸ ਦੀ ਕਣਕਭਿੰਨੀ ਸੋਹਣੀ ਜਵਾਨ ਭੈਣ ਦੇਹ ਤੋਂ ਹੀ ਨਹੀਂ ਮਨੋਂ ਵੀ ਜਵਾਨ ਹੋ ਗਈ ਹੈ । ਉਸ ਦਾ ਦਿਲ ਵਿਲੱਖਣ ਹੈ । ਪਰ ਜਦ ਵਿਆਹ ਨਾ ਕਰਾਉਣ ਦੀ ਗੱਲ ਸੁਣਦਾ ਹੈ ਤਾਂ ਦੁਰਗਾ ਦਾ ਮਨ ਕੰਬ ਉਠਦੈ । ਧਰਮ ਦਾ ਘੇਰਾ ਤੋੜਨ ਦੀ ਤਾਕਤ ਇਸ ਕੁੜੀ ਵਿਚ ਕਿਥੋਂ ਆਂਵੇਗੀ ? ਉਸ ਨੇ ਸਵਾਲ ਕੀਤਾ ਸੀ—"ਪਿਤਾ ਤੋਂ ਪੁੱਛ ਲਿਐ ?"

"ਕਿਉਂ ਪੁੱਛਣ ਜਾਵਾਂਗੀ । ਤੂੰ ਪੁੱਛਿਆ ਸੀ ਕੀ ?" ਮਨੂੰ ਨੇ ਉਸ ਦੀ ਗੱਲ ਫੜ ਲਈ ।

"ਮੈਂ ਪੁੱਛਾਂ ਜਾਂ ਨਾ ਪੁੱਛਾਂ, ਮੇਰੀ ਗੱਲ ਹੋਰ ਹੈ । ਤੂ ਤਾਂ ਕੁੜੀ ਹੈਂ—" ਸਾਹ ਲੈਂਦਿਆਂ ਦੁਰਗਾ ਨੇ ਕਿਹਾ ।

"ਇਹੋ ਤਾਂ ਤੁਹਾਡੇ ਲੋਕਾਂ ਦੀ ਸਭ ਤੋਂ ਵੱਡੀ ਭੁੱਲ ਹੈ । ਕੁੜੀ ਨੂੰ ਕੀ ਕਿਸੇ ਤਰ੍ਹਾਂ ਦੀ ਸੁਤਤਰਤਾ ਨਹੀਂ ਹੈ ? ਵੇਖ ਲਈਂ ਮੈਂ ਕੀ ਕਰਾਂਗੀ—" ਏਨਾ ਕਹਿ ਕੇ ਉਹ ਪਰ੍ਹੇ ਹੱਟ ਗਈ ਸੀ । ਕੀ ਹੈ ਇਸ ਕੁੜੀ ਦੇ ਦਿਲ ਵਿਚ ?

ਦੁਰਗਾ ਨੂੰ ਮਾਂ ਦੀ ਯਾਦ ਆ ਗਈ । ਮਾਂ ਜਿਉਂਦੀ ਰਹਿੰਦੀ ਤਾਂ ਏਨੀ ਆਜ਼ਾਦੀ ਦਿੰਦੀ ਕੀ ? ਭਰਾ ਅਤੇ ਭੈਣ ਵਿਚਕਾਰ ਅੱਜ ਬੜੇ ਦਿਨਾਂ ਬਾਦ ਮੁਲਾਕਾਤ ਹੋਈ ਸੀ । ਪਰ ਮਾਂ-ਬਾਪ ਜਾਂ ਮਰ ਗਏ ਦੋਵਾਂ ਭਰਾਵਾਂ ਦਾ ਜ਼ਿਕਰ ਉਸ ਇਕ ਵਾਰ ਵੀ ਨਹੀਂ ਕੀਤਾ । ਬਾਪ ਰਾਤ ਨੂੰ ਘਰ ਨਹੀਂ ਰਹਿੰਦਾ । ਇਸ ਦੀ ਵੀ ਕੋਈ ਗੱਲ ਨਹੀਂ ਹੋਈ । ਜਿਵੇਂ ਕੋਈ ਦੋ ਜਾਣ-ਪਛਾਣ ਵਾਲੇ ਆਦਮੀ ਸੜਕ ਕਿਨਾਰੇ ਖਲੋ ਕੇ ਗੱਲਾਂ ਕਰ ਰਹੇ ਹੋਣ । ਮਨੂੰ ਜਹਾਂਨਾਰਾ ਕੋਲੋਂ ਪੜ੍ਹ ਕੇ ਆ ਰਹੀ ਸੀ । ਇਹ ਗੱਲ ਵੀ ਉਨ੍ਹਾਂ ਦੀ ਗੱਲਬਾਤ ਵਿਚ ਨਹੀਂ ਸੀ ਆਈ । ਕੁੜੀਆਂ ਦੀ ਪੜ੍ਹਾਈ ! ਸੁਣ ਕੇ ਵੀ ਝੱਲਿਆ ਨਹੀਂ ਜਾਂਦਾ । ਪੜ੍ਹ ਕੇ ਕੀ ਕਰੇਂਗੀ ? ਇਨ੍ਹਾਂ ਲੋਕਾਂ ਦੀ ਤਾਂ ਇਕੋ ਇਕ ਸਮੱਸਿਆ ਹੈ ਵਿਆਹ । ਮਨੂੰ, ਜਹਾਂਨਾਰਾ, ਜੈਬੁਨਿੱਸਾ ਜਾਂ ਨੈਣਮਣੀ ਸਾਰਿਆਂ ਦੀ ਇਕ਼ ਉਹੀ ਸਮੱਸਿਆ ।

ਨੈਣਮਣੀ ਨੇ ਦੁਰਗਾ ਵੱਲ ਡੂੰਘੀ ਤਰ੍ਹਾਂ ਤੱਕਦਿਆਂ ਠੰਡਾ ਸਾਹ ਭਰਦਿਆਂ ਕਿਹਾ, "ਤੂੰ ਕੀ ਸੋਚ ਰਿਹੈਂ ? ਕੰਬ ਤਾਂ ਨਹੀਂ ਗਿਆ ?"

ਅਕਾਰਣ ਸੰਦੇਹ। ਦੁਰਗਾ ਨੈਣਮਣੀ ਵਿਚ ਇਸ ਤਰ੍ਹਾਂ ਦੀ ਅਸਥਿਰਤਾ ਹਾਲ ਵਿਚ ਕੁਝ ਹੀ ਦਿਨਾਂ ਤੋਂ ਦੇਖ ਰਿਹੈ। ਉਸ ਵਿਚ ਵੈਰਾਗ ਪੈਦਾ ਹੋ ਰਿਹੈ। ਪਿਆਰ ਵਿਚ ਅਵਿਸ਼ਵਾਸ ਚੰਗਾ ਨਹੀਂ ਹੁੰਦਾ। ਕੁੜੀਆਂ ਸ਼ਾਇਦ ਅਜਿਹੀਆਂ ਹੀ ਹੁੰਦੀਆਂ ਹਨ। ਚਿੜੀ ਵਾਂਗ ਇਕ ਆਲ੍ਹਣਾ ਬਣਾ ਦੇਣ ਨਾਲ ਹੀ ਉਨ੍ਹਾਂ ਦੀ ਰੱਖਿਆ ਹੁੰਦੀ ਹੈ।

ਅਚਾਨਕ ਨੈਣਮਣੀ ਬਿਹਬਲ ਹੋ ਕੇ ਚੀਖ ਪਈ, "ਦੇਖ ਕੀ ਹੋ ਰਿਹੈ। ਸਾਹਿਬ ਲੋਕਾਂ ਨੇ ਘੋੜੇ ਕਿਵੇਂ ਕਤਾਰ ਵਿਚ ਖੜੇ ਕਰ ਦਿੱਤੇ ਹਨ। ਜ਼ਰੂਰ ਕੁਝ ਹੋਵੇਗਾ—"

ਅਸਮ ਲਾਈਟ ਇਨਫੈਂਟਰੀ ਦੇ ਘੁੜਸਵਾਰ ਕਤਾਰ ਬੰਨ੍ਹ ਕੇ ਖੜੇ ਹੋ ਗਏ ਹਨ। ਸਾਲ ਵਿਚ ਉਨ੍ਹਾਂ ਨੂੰ ਇਕ ਵਾਰ ਇਸੇ ਤਰ੍ਹਾਂ ਪਰੇਡ ਕਰਨੀ ਪੈਂਦੀ ਹੈ। ਸਾਰੇ ਬਾਗਾਨ ਦੇ ਸਾਹਿਬ ਲੋਕ ਇਥੇ ਮੌਜੂਦ ਹਨ। ਉਨ੍ਹਾਂ ਦੀ ਜੰਗੀ ਸਿਖਿਆ ਇਸੇ ਤਰ੍ਹਾਂ ਹੁੰਦੀ ਹੈ। ਹਮੇਸ਼ਾ ਨਿਰਪੱਖ ਰਹਿਣ ਦੀ ਵੀ ਇਹੋ ਕੋਸ਼ਿਸ਼ ਹੈ। ਪਿਛਲੀ ਸੰਸਾਰ-ਜੰਗ ਤੋਂ ਇਹੋ ਹੁੰਦਾ ਆ ਰਿਹੈ। ਕੰਪਨੀ ਦੇ ਸਾਹਿਬ ਲੋਕਾਂ ਦਾ ਭਾਗ। ਦੇਖੋ ਠੀਕ ਗੜਬੜ ਵਾਲੇ ਦਿਨ ਇਥੇ ਸਭ ਜਮ੍ਹਾਂ ਹੋ ਗਏ ਹਨ। ਘੁੜਸਵਾਰ ਸਾਹਿਬ ਲੋਕਾਂ ਦੀ ਕਤਾਰ ਬੰਨ੍ਹਣ ਦੇ ਨਾਲ ਹੀ ਟਾਊਲਰ ਸਾਹਿਬ ਦਾ ਜੋਸ਼ ਵੱਧ ਰਿਹਾ ਹੈ। ਉਹ ਹੱਥਾਂ ਨੂੰ ਖੂਬ ਹਿਲਾ ਰਹੇ ਹਨ। ਜਿਲਾਪੋਸੀ ਸਾਹਿਬ ਹੱਸ ਰਹੇ ਹਨ। ਬਲੀ ਦੇ ਬੱਕਰੇ ਵਾਂਗ ਹੈਰਾਨ ਲੋਕਾਂ ਦਾ ਝੁੰਡ ਟੁੱਟ ਗਿਆ ਹੈ। ਕੁਝ ਲੋਕਾਂ ਨੇ ਭੱਜਣਾ ਸ਼ੁਰੂ ਕਰ ਦਿੱਤਾ ਹੈ। ਗਿਆਸੁਦੀਨ ਸਾਹਿਬ ਹੀ ਹੁਣ ਤਕ ਨਿਡਰ ਹੋ ਕੇ ਗੱਲਾਂ ਕਰ ਰਹੇ ਹਨ। ਬਾਕੀ ਲੋਕਾਂ ਦੇ ਚਿਹਰੇ ਸੁੱਕ ਗਏ ਹਨ। ਨੈਣਮਣੀ ਪ੍ਰਧਾਨ ਵੱਲ ਵੇਖ ਰਹੀ ਹੈ। ਦੁਰਗਾ ਚੰਡੀ ਵੱਲ। ਦੋਵਾਂ ਦੇ ਮੂੰਹ ਤੇ ਬੇਚੈਨੀ ਹੈ। ਸਾਹਿਬ ਲੋਕਾਂ ਦੇ ਇਕ ਹੱਥ ਵਿਚ ਛਾਂਟਾ ਅਤੇ ਮੋਢਿਆਂ ਤੇ ਬੰਦੂਕ ਹੈ। ਜ਼ਰੂਰ ਹੀ ਕੋਈ ਕਾਂਡ ਵਾਪਰੇਗਾ—

ਨੈਣਮਣੀ ਨੇ ਬਿਹਬਲਤਾ ਨਾਲ ਕਿਹਾ—"ਪਿਤਾ ਜੀ ਉਥੋਂ ਹੱਟ ਕਿਉਂ ਨਹੀਂ ਜਾਂਦੇ ?"

ਦੁਰਗਾ ਨੇ ਕੋਈ ਜ਼ਵਾਬ ਨਹੀਂ ਦਿੱਤਾ। ਆਗੂ ਲੋਕ ਹੀ ਪਿੱਠ ਦਿਖਾ ਜਾਣ ਤਾਂ ਸਰਬਨਾਸ਼ ਹੈ। ਲੋਕਾਂ ਨੇ ਭੱਜਣਾ ਸ਼ੁਰੂ ਕਰ ਦਿੱਤਾ ਸੀ।

ਨੈਣਮਣੀ ਹੋਰ ਧੀਰਜ ਨਹੀਂ ਰੱਖ ਸਕੀ। ਉਹ ਬੋਲੀ—"ਪਤਾ ਨਹੀਂ ਕੀ ਵਾਪਰਨ ਵਾਲਾ ਹੈ ?"

ਬਹਿਸ ਚੱਲਦੀ ਰਹੀ। ਕੁਝ ਸਮਾਂ ਹੀ ਲੰਘਿਆ। ਸਾਰੇ ਘੋੜੇ ਗਿਆਸੁਦੀਨ ਵੱਲ ਅੱਗੇ ਵਧੇ। ਚੰਡੀ ਭੱਜਣਾ ਚਾਹ ਰਿਹਾ ਸੀ। ਪਰ ਅਚਾਨਕ ਕਿਸੇ ਨੇ ਅੱਗੇ ਵੱਧ ਕੇ ਕਿਹਾ, "ਇਕ ਕਦਮ ਵੀ ਪਿਛਾਂਹ ਨਹੀਂ ਹੱਟਣਾ। ਇਹ ਲਲਕਾਰ ਦਾ ਵੇਲਾ ਹੈ। ਸਾਹਿਬ ਸਾਨੂੰ ਮਾਰ ਸੁੱਟਣ ਤਾਂ ਵੀ ਨਿਡਰਤਾ ਨਾਲ ਡਟੇ ਰਹੋ।"

ਦੁਰਗਾ ਅਸਪੱਸ਼ਟ ਸੁਰ ਵਿਚ ਬੋਲਿਆ, "ਦੇਖ ਨੈਣਮਣੀ ਉਹ ਇਸਮਾਈਲ। ਇਹ ਤਾਂ ਕੰਪਨੀ ਦਾ ਆਦਮੀ ਸੀ। ਇਸ ਦਾ ਤਾਂ ਰੰਗ-ਢੰਗ ਬਿਲਕੁਲ ਹੀ ਬਦਲ ਗਿਐ।"

ਨੈਣਮਣੀ ਨੇ ਇਕ ਨਜ਼ਰ ਇਸਮਾਈਲ ਨੂੰ ਚੰਗੀ ਤਰ੍ਹਾਂ ਵੇਖਿਆ। ਉਹ ਦੋਵੇਂ ਹੱਥ ਫੈਲਾਈ ਚੰਡੀ ਨੂੰ ਰੋਕ ਰਿਹੈ। ਚੰਡੀ ਰੁਕ ਗਿਆ। ਪ੍ਰਧਾਨ, ਬਰੂਆ ਅਤੇ ਚੈਟਰਜੀ ਜਿਥੇ ਸੀ ਉਥੇ ਰੁਕ ਗਏ। ਸਾਹਿਬ ਲੋਕ ਗਿਆਸੁਦੀਨ ਵੱਲ ਅੱਗੇ ਵੱਧਦੇ ਰਹੇ। ਕੀ ਹੋ ਜਾਏ ਕੁਝ ਪਤਾ ਨਹੀਂ।

ਨੈਣਮਣੀ ਅਤੇ ਦੁਰਗਾ ਉਥੋਂ ਦੀ ਗੱਲਬਾਤ ਨਹੀਂ ਸੁਣ ਸਕੇ ਸਨ। ਪਰ ਉਥੇ ਕੀ ਗੱਲਾਂ ਹੋ ਰਹੀਆਂ ਸਨ ਕਿ ਉਨ੍ਹਾਂ ਨੂੰ ਸਾਫ ਸਮਝ ਆ ਰਿਹਾ ਸੀ। ਸਾਹਿਬ ਲੋਕ ਹੱਥਾਂ ਦੇ ਛਾਂਟੇ ਸਰੀਰ ਤੇ ਸੱਟ ਲਾਉਣ ਵਾਂਗ ਘੁਮਾ ਰਹੇ ਸਨ। ਨੈਣਮਣੀ ਨੇ ਡਰ ਨਾਲ ਅੱਖਾਂ ਮੀਟ ਲਈਆਂ।

ਅਚਾਨਕ ਦੁਰਗਾ ਬੋਲਿਆ, "ਵੱਡੇ ਸਾਹਿਬ ਆ ਗਏ। ਦੇਖ ਇਸ਼ਾਰੇ ਨਾਲ ਕੁਝ ਕਹਿ ਰਹੇ ਹਨ—"

ਨੈਣਮਣੀ ਨੇ ਅੱਖਾਂ ਖੋਲ੍ਹ ਦਿੱਤੀਆਂ।

ਇਕ ਪਲ ਵਿਚ ਜਿਵੇਂ ਕੁਝ ਹੋ ਗਿਆ। ਟਾਊਲਰ ਸਾਹਿਬ ਉਪਰ ਚਲੇ ਗਏ। ਉਨ੍ਹਾਂ ਦੇ ਪਿੱਛੇ ਜਿਲਾਪੋਸੀ। ਵੱਡੇ ਸਾਹਿਬ ਨੇ ਗਿਆਸੁਦੀਨ, ਬਰੂਆ ਅਤੇ ਮਾਲਾ ਸਿੰਘ ਨੂੰ ਅੰਦਰ ਬੁਲਾਇਆ ਹੈ। ਘੁੜਸਵਾਰ ਸਾਹਿਬ ਲੋਕ ਉਥੇ ਰੁਕੇ ਹੋਏ ਹਨ। ਉਨ੍ਹਾਂ ਨੂੰ ਅੱਗੇ ਵੱਧਣ ਤੋਂ ਰੋਕ ਦਿੱਤਾ ਹੈ।

ਨੈਣਮਣੀ ਕਹਿ ਰਹੀ ਹੈ, "ਵੱਡੇ ਸਾਹਿਬ ਤਾਂ ਹੱਸ ਰਹੇ ਹਨ।"

ਦੁਰਗਾ ਬੋਲਿਆ, "ਹਾਂ ਲੱਗਦਾ ਤਾਂ ਇੰਝ ਹੀ ਹੈ। ਕੁਝ ਫੈਸਲਾ ਤਾਂ ਹੋ ਹੀ ਜਾਵੇਗਾ। ਇਸ ਕੰਪਨੀ ਵਿਚ ਇਕੋ ਉਪਰਲੇ ਨੂੰ ਇਨਸਾਨ ਨਾਲ ਹਮਦਰਦੀ ਹੈ ਤੇ ਉਹ ਹਨ ਵੱਡੇ ਸਾਹਿਬ ਸਮਝੀ ?"

ਨੈਣਮਣੀ ਨੇ ਜਵਾਬ ਦਿੱਤਾ, "ਹਾਂ। ਹੁਣ ਸਭ ਲੋਕ ਅੰਦਰ ਚਲੇ ਗਏ ਹਨ। ਹੁਣ ਤਕ ਕੁਝ ਫੈਸਲਾ ਹੋ ਗਿਆ ਹੋਵੇਗਾ ?"

ਦੁਰਗਾ ਬੋਲਿਆ, "ਕੁਝ ਫੈਸਲਾ ਤਾਂ ਹੋ ਹੀ ਜਾਵੇਗਾ। ਦੋਵੇਂ ਆਫਿਸ ਦੇ ਦਰਵਾਜ਼ੇ ਵੱਲ ਇਕਟੱਕ ਦੇਖਦੇ ਰਹੇ।"

ਦੁਪਹਿਰ ਵੇਲੇ ਰਿਫਾਇਨਰੀ ਵਿਚ ਹਰ ਰੋਜ਼ ਚਾਹ-ਪਾਣੀ ਦੀ ਛੁੱਟੀ ਹੁੰਦੀ ਹੈ। ਇਸ ਵੇਲੇ ਸੀਟੀ ਵੱਜਦੀ ਹੈ। ਪਰ ਅੱਜ ਸੀਟੀ ਨਹੀਂ ਵੱਜੀ। ਪਹਾੜੀ ਹੇਠਲੇ ਰਾਹ ਤੇ ਛੋਟੇ-ਵੱਡੇ ਸਾਰੇ ਆਦਮੀਆਂ ਦਾ ਸਿਰਫ ਆਉਣ-ਜਾਣ ਹੋ ਰਿਹੈ। ਸਾਹਿਬ ਦੇ ਬੰਗਲੇ ਤੇ ਵੀ ਅੱਜ ਭੋਜਨ ਬੰਦ ਹੈ। ਨਸੀਰੁਦੀਨ ਬਾਹਰ ਗਿਆ ਹੋਇਆ ਸੀ। ਜੈਬੁਨਿੱਸਾ ਦੇ ਆਉਣ ਦੀ ਗੱਲ ਸੀ। ਉਸ ਨੂੰ ਲੈਣ ਲਈ ਬੁੱਢਾ ਸਟੇਸ਼ਨ ਤੇ ਗਿਆ ਸੀ। ਉਸ ਨੂੰ ਸਟੇਸ਼ਨ ਤੋਂ ਲਿਆ ਕੇ ਜਹਾਂਨਾਰਾ ਕੋਲ ਛੱਡ ਕੇ ਉਹ ਪਹਾੜੀ ਤੇ ਚੜ੍ਹ ਰਿਹਾ ਸੀ।

ਉਸ ਨੇ ਨੈਣਮਣੀ ਨੂੰ ਹੱਸਦਿਆਂ ਕਿਹਾ, "ਸਾਰੇ ਕਾਰਖਾਨਿਆਂ ਦਾ ਚੱਕਾ ਬੰਦ ਹੈ ਅਤੇ ਤੁਸੀਂ ਦੋਵੇਂ ਇਥੇ ਮੌਜ ਕਰ ਰਹੇ ਓ ? ਠੀਕ ਕਰ ਰਹੇ ਓ। ਜਵਾਨੀ ਇਕ ਵਾਰ ਚਲੀ ਜਾਵੇ ਤਾਂ ਮੁੜ ਨਹੀਂ ਆਉਂਦੀ। ਪਰ ਸ਼ਾਦੀ ਨਹੀਂ ਕਰ ਰਹੇ ਇਸ ਲਈ ਬੁਰਾ ਲੱਗ ਰਿਹੈ।"

ਦੁਰਗਾ ਨੇ ਕਿਹਾ, "ਨਸੀਰੁਦੀਨ ਤੁਹਾਡੀ ਗੱਲ ਚੰਗੀ ਲੱਗੀ। ਪਰ ਸਾਡੇ ਲਈ ਹੋਮ-ਹਵਨ ਨਾਲ ਸ਼ਾਦੀ ਕਰਨਾ ਮੁਸ਼ਕਲ ਹੈ।"

"ਸ਼ਾਦੀ ਕਿਵੇਂ ਕਰਦੇ ਹੋ ਇਹ ਤੁਹਾਡੀ ਆਪਣੀ ਨਿਜੀ ਗੱਲ ਹੈ।"

ਨਸੀਰੁਦੀਨ ਰੁਕ ਗਿਆ। ਅਚਾਨਕ ਉਸ ਦੀ ਨਿਗਾਹ ਆਫਿਸ ਦੇ ਸਾਹਮਣੇ ਵਾਲੇ ਦ੍ਰਿਸ਼ ਤੇ ਪਈ। ਉਸ ਨੇ ਇਸਮਾਈਲ ਵੱਲ ਵੇਖਿਆ, ਇਸਮਾਈਲ ਨੇ ਵੀ ਉਸ ਵੱਲ ਵੇਖਿਆ। ਨਸੀਰੁਦੀਨ ਨੇ ਉਸ ਨੂੰ ਹੱਥ ਨਾਲ ਕੁਝ ਇਸ਼ਾਰਾ ਕੀਤਾ ਅਤੇ ਸ਼ਾਂਤ ਹੋ ਕੇ ਆਪਣੇ ਘਰ ਵੱਲ ਤੁਰਨ ਲੱਗਾ।

ਨੈਣਮਣੀ ਨੇ ਪੱਛਿਆ, "ਤੁਸੀਂ ਕਿਥੇ ਗਏ ਸੀ ?"

ਨਸੀਰੁਦੀਨ ਬੋਲਿਆ, "ਉਸ ਨੂੰ ਲੈਣ—ਦੋਹਤੀ ਨੂੰ !"

"ਕਿਸ ਨੂੰ ? ਜੈਬੁਨਿੱਸਾ ਨੂੰ ? ਪਰ ਉਸ ਦੀ ਤਾਂ ਦੋ ਮਹੀਨੇ ਬਾਦ ਆਉਣ ਦੀ ਗੱਲ ਸੀ......"

"ਤੂੰ ਬੜੀਆਂ ਖਬਰਾਂ ਰੱਖਦੀ ਏਂ।" ਫੇਰ ਹੱਸ ਕੇ ਬੋਲਿਆ, "ਇਸਮਾਈਲ ਨੂੰ ਮਿਲਣ ਆਈ ਹੈ। ਕੁਝ ਗੱਲਾਂ ਕਰਨੀਆਂ ਹਨ।"

ਨੈਣਮਣੀ ਹੱਸ ਕੇ ਬੋਲੀ, "ਇਸਮਾਈਲ ਨੂੰ ਆਪਣੇ ਦਿਲ ਦੇ ਦੋ ਟੁਕੜੇ ਕਰਨੇ ਪੈਣਗੇ। ਇਕ ਟੁਕੜਾ ਤਾਂ ਮਨੂੰ ਲੈ ਹੀ ਚੁੱਕੀ ਹੈ।"

ਨਸੀਰੁਦੀਨ ਦਾ ਰਸੀਲਾ ਮਨ ਜਾਗ ਪਿਆ। ਬੋਲਿਆ, "ਇਕ ਹਿੱਸਾ ਹੀ ਕਿਉਂ, ਹੁਣ ਤਾਂ ਸਾਰਾ ਹੀ ਮਨੂੰ ਦਾ ਹੈ। ਵੰਡ ਹੋਣੀ ਹੈ ਤਾਂ ਹੁਣੇ ਹੋ ਜਾਵੇਗੀ। ਉਸੇ ਦਾ ਫੈਸਲਾ ਕਰਨ ਆਈ ਹੈ। ਮੈਂ ਉਸ ਦਾ ਮਨ ਸਮਝਦਾ ਹਾਂ। ਅੱਛਾ ਦੁਰਗਾ ਤੂੰ ਦੱਸ ਕਿ ਤੁਸਾਂ ਲੋਕਾਂ ਨੇ ਮਨੂੰ ਦਾ ਵਿਆਹ ਕਿਉਂ ਨਹੀਂ ਕਰਵਾਇਆ ?"

"ਉਹ ਤਾਂ ਸਮਝ ਗਿਆ। ਪਰ ਚੰਡੀ ਦੀ ਕੀ ਸਲਾਹ ਹੈ......"

ਦੁਰਗਾ ਹੱਸਣ ਲੱਗਾ, "ਪਿਤਾ ਜੀ ਦੀ ਕੀ ਸਲਾਹ ਹੋ ਸਕਦੀ ਹੈ ? ਨਾਲੇ ਮਨੂੰ ਨਾਲ ਮੁਲਾਕਾਤ ਹੀ ਕਦੋਂ ਹੁੰਦੀ ਏ। ਨਿਸ਼ਚੇ ਹੀ ਸਲਾਹ ਕੁਝ ਨਹੀਂ ਹੋਵੇਗੀ, ਪਰ ਨਾ ਹੋਣ ਨਾਲ ਕੀ ਹੋਵੇਗਾ। ਮਨੂੰ ਬਿਲਕੁਲ ਆਜ਼ਾਦ ਹੋ ਗਈ ਹੈ। ਕਹਿੰਦੀ ਏ ਵਿਆਹ ਨਹੀਂ ਕਰੇਗੀ।"

ਨਸੀਰੁਦੀਨ ਦੁੱਖੀ ਹੋ ਕੇ ਬੋਲਿਆ, "ਤੇਰੇ ਪਿਓ ਬਾਰੇ ਬੜੀਆ ਗੱਲਾਂ ਸੁਨਣ ਵਿਚ ਆ ਰਹੀਆਂ ਹਨ। ਖਾਣਾ ਹੋਟਲ ਵਿਚ, ਸੌਣਾ ਰਾਮਕ੍ਰਿਸ਼ਨ ਆਸ਼ਰਮ ਵਿਚ। ਸ਼ਰਾਬ ਵੀ ਪੀਂਦਾ ਹੈ। ਫਿਰ ਵੀ ਪਿਤਾ ਦਾ ਦਿਲ ਹੈ ਅਤੇ ਉਤੋਂ ਹਿੰਦੂ ! ਕੁੜੀ ਨੂੰ ਇਸ ਤਰ੍ਹਾਂ ਕਿਵੇਂ ਛੱਡਿਆ ਜਾ ਸਕਦਾ ਹੈ ?"

ਦੁਰਗਾ ਨੇ ਮੁਸਕ੍ਰਾਉਂਦਿਆਂ ਕਿਹਾ, "ਮਨੂੰ ਕਿਸੇ ਦੀ ਗੱਲ ਮੰਨਣ ਵਾਲੀ ਨਹੀਂ। ਉਹ ਜੇ ਖ਼ੁਦ ਸ਼ਾਦੀ ਕਰਨਾ ਚਾਹੇ ਤਾਂ ਅੱਡ ਗੱਲ ਹੈ। ਨਹੀਂ ਤਾਂ ਉਸ ਨੂੰ ਸੰਭਾਲਣਾ ਕਿਸੇ ਦੇ ਵੱਸ ਦੀ ਗੱਲ ਨਹੀਂ। ਉਹ ਬਿਲਕੁਲ ਬਦਲ ਗਈ ਹੈ......"

ਨਸੀਰੁਦੀਨ ਨੇ ਕਿਹਾ, "ਇਹ ਸਭ ਸੁਣ ਚੁੱਕਿਆ ਹਾਂ। ਪਰ ਮਨੂੰ ਚੰਗੀ ਕੁੜੀ ਹੈ। ਉਹ ਕਦੀ ਗ਼ਲਤ ਕੰਮ ਨਹੀਂ ਕਰੇਗੀ। ਬੋਧਨ ਦੀ ਕੁੜੀ ਕੇਹੀ ਸੀ ਤੂੰ ਦੇਖਿਆ ਹੀ ਸੀ। ਸਿੰਘ ਜੀ ਉਸ ਦੇ ਪਿੱਛੇ ਪਿਆ ਸੀ। ਉਸ ਨੂੰ ਸਮਝਾ-ਬੁਝਾ ਕੇ ਆਪਣੇ ਕੰਮ ਤੇ ਲਾ ਦਿੱਤਾ ਸੀ। ਇਹ ਕੋਈ ਆਸਾਨ ਕੰਮ ਨਹੀਂ। ਅੱਜਕਲ੍ਹ ਕੁੜੀਆਂ ਦਾ ਚਾਲ-

ਚਲਨ, ਧਰਮ-ਕਰਮ, ਹਾਵ-ਭਾਵ ਸਭ ਬਦਲ ਗਏ ਹਨ । ਇਸ ਸ਼ਹਿਰ ਵਿਚ ਅੱਜਕਲ੍ਹ ਕੀ ਨਹੀਂ ਹੋ ਰਿਹੈ । ਮੈਨੂੰ ਕੀ ਲੱਗਦਾ ਹੈ, ਜਾਣਦਾ ਹੈਂ ?''

''ਕੀ ?'' ਦੁਰਗਾ ਨੇ ਪੁੱਛਿਆ ।

''ਮਨੂੰ ਇਸਮਾਈਲ ਨਾਲ ਵਿਆਹ ਨਹੀਂ ਕਰੇਗੀ, ਇਸਮਾਈਲ ਨੇ ਖ਼ੁਦ ਕਿਹਾ ਹੈ । ਉਹ ਕਹਿੰਦੀ ਹੈ, ਉਸ ਨੂੰ ਹਿੰਦੂ ਬਨਣਾ ਪਵੇਗਾ ।''

''ਜਾਣਦਾ ਹਾਂ ।''

ਨਸੀਰੁਦੀਨ ਹੱਸ ਕੇ ਬੋਲਿਆ, ''ਇਸ ਤੇਲ ਦੇ ਸ਼ਹਿਰ ਵਿਚ ਕੀ ਨਹੀਂ ਹੁੰਦਾ । ਇਥੇ ਹਿੰਦੂ ਮੁਸਲਮਾਨ ਬਣਦੇ ਹਨ, ਮੁਸਲਮਾਨ ਹਿੰਦੂ ਬਣਦੇ ਹਨ । ਵੇਸਵਾ ਸਤੀ ਬਣ ਜਾਂਦੀ ਹੈ, ਸਤੀ ਵੇਸਵਾ ਹੋ ਜਾਂਦੀ ਹੈ । ਇਹ ਅਜੀਬ ਸ਼ਹਿਰ ਏ । ਪਰ ਜਾਣਦਾ ਏਂ, ਇਸਮਾਈਲ ਵਿਚ ਹਿੰਮਤ ਦੀ ਘਾਟ ਹੈ । ਉਹ ਗਿਆਸੁਦੀਨ ਵਾਂਗ ਨਹੀਂ ।''

ਦੁਰਗਾ ਦੇ ਦਿਮਾਗ਼ ਤੇ ਹਨੇਰਾ ਛਾ ਗਿਆ । ਗੱਲ ਦੀ ਏਨੀ ਡੂੰਘਾਈ ਵਿਚ ਜਾਣ ਦੀ ਉਸ ਵਿਚ ਤਾਕਤ ਨਹੀਂ ਸੀ । ਪਰ ਮਨੂੰ ਬਾਰੇ ਸੋਚ ਕੇ ਅਚਾਨਕ ਉਸ ਦੇ ਮਨ ਨੂੰ ਬੇਚੈਨੀ ਹੋਣ ਲੱਗੀ । ਮਨੂੰ ਕੀ ਕਰਨ ਜਾ ਰਹੀ ਏ ? ਇਸਮਾਈਲ ਜੇ ਹਿੰਦੂ ਬਣ ਵੀ ਜਾਵੇ ਤਾਂ ਵੀ ਉਹ ਵਿਆਹ ਨਹੀਂ ਕਰੇਗੀ । ਇਹ ਵੀ ਉਹ ਜਾਣਦਾ ਹੈ । ਸ਼ਾਇਦ ਉਸ ਦੇ ਦਿਲ ਵਿਚ ਕੋਈ ਹੋਰ ਹੈ । ਇਹ ਗੱਲ ਕਿਸੇ ਨੇ ਦੱਸੀ ਨਹੀਂ । ਇਸ ਲਈ ਉਸ ਨੂੰ ਫ਼ਿਕਰ ਹੋ ਰਿਹੈ ।

ਨਸੀਰੁਦੀਨ ਬੋਲਿਆ, ''ਅਤੇ ਇਸਮਾਈਲ ਦੇ ਮਨ ਦੀ ਗੱਲ ਵੀ ਕਿਵੇਂ ਜਾਣ ਸਕੋਗੇ ? ਉਹ ਕੁਝ ਵੀ ਸਥਿਰ ਨਹੀਂ ਕਰ ਪਾਉਂਦਾ । ਉਸ ਦਾ ਮਨ ਬਿਲਕੁਲ ਭੌਰੇ ਵਰਗਾ ਹੈ । ਕਦੀ ਜੈਬੁਨਿੱਸਾ ਦਾ ਰੂਪ ਵੇਖ ਕੇ ਗੁਆਚ ਜਾਂਦੈ, ਕਦੀ ਮਨੂੰ ਦੇ ਪਿਆਰ ਵਿਚ ਰਮ ਜਾਂਦੈ, ਕਦੀ ਲੱਛਮੀ ਦੀਆਂ ਗੱਲਾਂ ਵਿਚ ਸਭ ਭੁੱਲ ਜਾਂਦੈ । ਉਹ ਆਪ ਵੀ ਆਪਣਾ ਦਿਲ ਨਹੀਂ ਪਛਾਣ ਸਕਦਾ ।''

''ਲੱਛਮੀ ਦਾ ਨਾਂ ਵੀ ਇਥੇ ਜੁੜਿਐ ?'' ਨੈਣਮਣੀ ਨੇ ਪੁੱਛਿਆ ।

''ਹਾਂ ।''

ਦੁਰਗਾ ਦੀ ਚਿੰਤਾ ਹੋਰ ਵੱਧ ਗਈ । ਨੈਣਮਣੀ ਨੇ ਫੇਰ ਪੁੱਛਿਆ, ''ਮਨੂੰ ਇਹ ਗੱਲ ਜਾਣਦੀ ਏ ਜਾਂ ਨਹੀਂ ?''

''ਉਹ ਸਮਝਦਾਰ ਕੁੜੀ ਹੈ ਕਿਵੇਂ ਕਹੀਏ ਕਿ ਨਹੀਂ ਜਾਣਦੀ......''

ਦੁਰਗਾ ਬੋਲਿਆ, ''ਇਸਮਾਈਲ ਨੂੰ ਆਪਣਾ ਮਨ ਸਥਿਰ ਕਰਨਾ ਚਾਹੀਦਾ ਹੈ । ਅੱਛਾ ਜੈਬੁਨਿੱਸਾ ਕਿਉਂ ਆਈ ਹੈ ?''

''ਇਸਮਾਈਲ ਨੂੰ ਕਲ੍ਹ ਉਸ ਦੀ ਚਿੱਠੀ ਮਿਲੀ । ਉਸ ਨੂੰ ਵੀ ਇਸਮਾਈਲ ਦੀ ਇਕ ਚਿੱਠੀ ਮਿਲੀ ਸੀ । ਪਰ ਉਸ ਵਿਚ ਕੀ ਲਿਖਿਆ ਹੈ ਮੈਂ ਨਹੀਂ ਜਾਣਦਾ । ਜਾਨਣ ਦੀ ਜਗਿਆਸਾ ਵੀ ਨਹੀਂ । ਹਿਰਦਾ ਰੁੱਤ ਵਰਗੀ ਸ਼ੈਅ ਹੈ, ਬਦਲਦਾ ਰਹਿੰਦੈ......''

ਨੈਣਮਣੀ ਬੋਲੀ, ''ਨਾਮੁਮਕਿਨ, ਬਦਲੇਗਾ ਹੀ ਕਿਉਂ ?''

ਨਸੀਰੁਦੀਨ ਹੱਸਣ ਲੱਗਾ, ''ਧੀਏ ਤੇਰੀ ਹਾਲੀਂ ਉਮਰ ਈ ਕੀ ਏ ?''

ਨੈਣਮਣੀ ਨੇ ਵਿਰੋਧ ਵਿਚ ਜਵਾਬ ਦਿੱਤਾ, "ਇਨਸਾਨ ਦਾ ਹਿਰਦਾ ਹੱਟੀ ਦੀ ਚੀਜ਼ ਨਹੀਂ । ਇਸਮਾਈਲ ਦਾ ਵਰਤਾਰਾ ਠੀਕ ਨਹੀਂ ਹੈ ।"

ਨਸੀਰੁਦੀਨ ਨੇ ਕੋਈ ਜਵਾਬ ਨਹੀਂ ਦਿੱਤਾ । ਕੁਝ ਅਸ਼ਚਰਜ ਨਾਲ ਨੈਣਮਣੀ ਵੱਲ ਵੇਖਿਆ । ਉਸ ਦੀ ਗੱਲ ਵਿਚ ਸੱਚਾਈ ਹੈ, ਵਰਨਾ ਉਹ ਹੁਣ ਤਕ ਆਪਣੀ ਘਰਵਾਲੀ ਨੂੰ ਭੁੱਲ ਗਿਆ ਹੁੰਦਾ । ਇਸਮਾਈਲ ਹਾਲੀਂ ਤਕ ਬੱਚਾ ਹੈ; ਪਿਆਰ ਦੀ ਰੋਸ਼ਨੀ ਉਸ ਨੇ ਵੇਖੀ ਨਹੀਂ, ਇਸਤਰੀਆਂ ਦੇ ਮਨ ਦੀ ਗੱਲ ਉਹ ਸਮਝ ਨਹੀਂ ਪਾਉਂਦਾ । ਪਹਿਲਾਂ ਲੋਕਾਂ ਦੀ ਚਾਲ ਵੇਖ ਕੇ ਭੁੱਲ ਗਿਆ, ਹੁਣ ਚੋਣ ਕਰਨਾ ਚਾਹ ਰਿਹੈ । ਕੌਣ ਜਾਣਦਾ ਹੈ ਕਿਸ ਵਿਚ ਕਿੰਨੀ ਚੁੰਬਕੀ ਤਾਕਤ ਹੈ । ਨਸੀਰੁਦੀਨ ਮੁਸ-ਕਰਾਉਣ ਲੱਗਾ ।

ਨੈਣਮਣੀ ਉਸ ਵੱਲ ਦੇਖ ਕੇ ਕਹਿਣ ਲੱਗੀ, "ਇਸਮਾਈਲ ਨੂੰ ਆਪਣਾ ਮਨ ਸਥਿਰ ਰੱਖਣਾ ਚਾਹੀਦਾ ਹੈ । ਤਿੰਨ ਪਾਸੇ ਖੇਡਣਾ ਠੀਕ ਨਹੀਂ ।"

ਨਸੀਰੁਦੀਨ ਨੇ ਜਵਾਬ ਦਿੱਤਾ, "ਬੱਚਾ ਜਦ ਵੱਡਾ ਹੁੰਦੈ ਉਦੋਂ ਹੀ ਖੇਡਣਾ ਛੱਡਦੈ ।" ਫਿਰ ਦੁੱਖ ਨਾਲ ਕਿਹਾ, "ਆਦਮੀ ਆਮ ਤੌਰ ਤੇ ਕਾਮੀ ਹੁੰਦੇ ਨੇ ਪਸ਼ੂ ਵਾਂਗ । ਅਸਲ ਵਿਚ ਕੀ ਹੁੰਦਾ ਐ, ਜਾਣਦੀ ਏਂ ਨੈਣਮਣੀ । ਵੱਡੇ ਲੋਕ ਤਾਂ ਨਿੰਦਾ ਤੋਂ ਪਰ੍ਹੇ ਰਹਿੰਦੇ ਨੇ, ਇਸ ਲਈ ਉਹ ਆਪਣੇ ਆਪ ਨੂੰ ਭੋਗ ਵਿਚ ਰਚਾ ਲੈਂਦੇ ਨੇ । ਜਿਲਾਪੋਸੀ ਵਰਗੇ ਕਿੰਨੇ ਹੀ ਪਸ਼ੂ ਹਨ, ਪਰ ਨਿੰਦਾ ਉਨ੍ਹਾਂ ਨੂੰ ਛੂ ਨਹੀਂ ਸਕਦੀ । ਪਰ ਇਸਮਾਈਲ ਤਾਂ ਅਜਿਹਾ ਨਹੀਂ ਕਰ ਸਕਦਾ, ਉਸ ਨੂੰ ਤਾਂ ਚੁਣਨਾ ਪਵੇਗਾ ।"

ਪਰ ਨਸੀਰੁਦੀਨ ਨੇ ਹੌਕਾ ਭਰਦਿਆਂ ਕਿਹਾ, "ਉਸ ਤੇ ਤਾਂ ਕਲੰਕ ਲੱਗਿਆ ਹੈ ਨਾ, ਇਸਮਾਈਲ ਇਸੇ ਲਈ ਉਸ ਨੂੰ ਗ੍ਰਹਿਣ ਨਹੀਂ ਕਰਨਾ ਚਾਹੁੰਦਾ । ਲੱਛਮੀ ਨਾਲ ਵੀ ਉਹੋ ਗੱਲ ਹੈ । ਇਕ-ਦੋ ਦਿਨ ਉਸ ਨੂੰ ਠੇਕੇਦਾਰ ਦੀ ਮੋਟਰ ਵਿਚ ਦੇਖ ਲਿਆ ਸੀ । ਉਸ ਦਾ ਦਿਲ ਬੜੀ ਆਸਾਨੀ ਨਾਲ ਟੁੱਟ ਜਾਂਦੈ । ਅਤੇ ਮਨੂੰ ਦੀ ਸ਼ਰਤ ਉਹ ਮੰਨ ਨਹੀਂ ਪਾ ਰਿਹਾ—ਹਿੰਦੂ ਨਹੀਂ ਬਨਣਾ ਚਾਹੁੰਦਾ ।"

ਨੈਣਮਣੀ ਖਿੰਨ ਹੋ ਕੇ ਬੋਲੀ, "ਤਾਂ ਉਸ ਦੇ ਦਿਲ ਵਿਚ ਪਿਆਰ ਨਹੀਂ, ਇਸ ਕੰਮ ਲਈ ਡਰਨਾ ਮੈਨੂੰ ਪਸੰਦ ਨਹੀਂ ।"

ਦੁਰਗਾ ਹੁਣ ਤਕ ਚੁੱਪ ਸੀ । ਹੁਣ ਨੈਣਮਣੀ ਉਸ ਵੱਲ ਹਿਮਾਇਤ ਲਈ ਦੇਖਣ ਲੱਗੀ । ਉਹ ਮਨੂੰ ਲਈ ਫ਼ਿਕਰਮੰਦ ਹੋ ਰਿਹਾ ਸੀ । ਉਹ ਤਾਂ ਉਸ ਦਾ ਸੱਕਾ ਭਰਾ ਹੈ । ਉਹ ਉਸ ਨੂੰ ਕਿਵੇਂ ਭੁੱਲ ਸਕਦੈ । ਬਾਪ ਤਾਂ ਬਿਲਕੁਲ ਨਿਰਲਿਪਤ ਹੈ । ਕੁਝ ਦਿਨਾਂ ਵਿਚ ਦੁਨੀਆਂ ਈ ਨਾ ਛੱਡ ਜਾਏ । ਪਰ ਮਨੂੰ ਦੀ ਵੀ ਆਪਣੀ ਸੁਤੰਤਰਤਾ ਹੈ । ਮਨੂੰ ਇਸਮਾਈਲ ਨਾਲ ਵਿਆਹ ਨਹੀਂ ਕਰੇਗੀ ਇਹ ਉਹ ਜਾਣਦੈ । ਨਸੀਰੁਦੀਨ ਨੂੰ ਉਂਝ ਹੀ ਡਰ ਲੱਗ ਰਿਹੈ । ਵਰਨਾ ਉਹ ਵਿਆਹ ਨਾ ਕਰਨ ਦਾ ਸੰਕਲਪ ਨਾ ਕਰਦੀ । ਪਰ ਕੀ ਉਹ ਇਸ ਤਰ੍ਹਾਂ ਰਹਿ ਸਕੇਗੀ ? ਦੁਰਗਾ ਦੀ ਚਿੰਤਾ ਹੋਰ ਡੂੰਘੀ ਹੋ ਗਈ । ਉਸ ਨੇ ਇਕ ਸਿਗਰਟ ਸੁਲਗਾ ਲਈ ਅਤੇ ਇਕ ਨਸੀਰੁਦੀਨ ਨੂੰ ਵੀ ਦਿੱਤੀ ।

ਨੈਣਮਣੀ ਅਸੰਤੁਸ਼ਟ ਹੋ ਗਈ । ਕਦੀ ਕਦੀ ਉਹ ਦੁਰਗਾ ਦੇ ਭਾਵ ਨਾ ਸਮਝਣ ਕਰਕੇ ਪ੍ਰੇਸ਼ਾਨ ਹੋ ਜਾਂਦੀ ਏ । ਉਹ ਉਸ ਦੇ ਦਿਲ ਦੀ ਗੱਲ ਜਾਨਣਾ ਚਾਹੁੰਦੀ ਹੈ ।

ਉਹ ਤਾਂ ਉਸ ਨਾਲ ਸਾਰੀਆਂ ਗੱਲਾਂ ਦਿਲ ਖੋਲ੍ਹ ਕੇ ਕਰਦੀ ਹੈ। ਦੁਰਗਾ ਉਸ ਦਾ ਮਨੋਭਾਵ ਸਮਝਦਿਆਂ ਉਸ ਵੱਲ ਦੇਖਦਿਆਂ ਬੋਲਿਆ, "ਮੈਂ ਮਨੂੰ ਦੀ ਗੱਲ ਸੋਚ ਰਿਹਾਂ। ਉਹ ਕੀ ਕਰ ਬੈਠੇ ਕੁਝ ਪਤਾ ਨਹੀਂ। ਮੈਂ ਕੁਝ ਵੀ ਨਹੀਂ ਕਰ ਸਕਦਾ।"

"ਏਨੇ ਦਿਨਾਂ ਬਾਦ ਕਰਤੱਵ-ਗਿਆਨ? ਬੜੀ ਦੇਰ ਹੋ ਗਈ", ਨੈਣਮਣੀ ਨੇ ਜਵਾਬ ਦਿੱਤਾ। ਉਸ ਦੀ ਆਵਾਜ਼ ਵਿਚ ਬਨਾਵਟੀ ਸ਼ਲੇਸ਼ ਹੈ। ਗੱਲ ਵਿਗੜ ਗਈ ਹੈ ਸਮਝਦਿਆਂ ਬੋਲੀ, "ਤੇਰਾ ਨਿਸਚਾ ਹੀ ਕਰਤੱਵ ਹੈ।"

ਹੇਠਾਂ ਵਾਲੇ ਆਫਿਸ ਦੇ ਦਰਵਾਜ਼ੇ ਨਹੀਂ ਖੋਹਲੇ ਗਏ। ਬਾਹਰ ਸਾਰੇ ਘੁੜਸਵਾਰ ਪੱਥਰ ਦੀਆਂ ਮੂਰਤਾਂ ਵਾਂਗ ਖੜੇ ਹਨ। ਰਾਹ ਤੇ ਲੋਕ ਇਧਰ ਉਧਰ ਖਿੰਡ ਗਏ ਹਨ। ਸਾਰਾ ਸ਼ਹਿਰ ਸ਼ਾਂਤ ਹੈ। ਦਰੱਖਤਾਂ ਦੇ ਪੱਤੇ ਵੀ ਨਹੀਂ ਹਿੱਲ ਰਹੇ। ਸਾਹਿਬ ਲੋਕ ਹੁਣ ਕੀ ਕਰਨਗੇ? ਜੇ ਪੰਜਾਹ ਮਜ਼ਦੂਰਾਂ ਨੂੰ ਮੁੜ ਨਾ ਰਖਿਆ ਗਿਆ ਤਾਂ ਜ਼ਰੂਰ ਗੜਬੜ ਹੋਵੇਗੀ। ਇਕੋ ਇਕ ਉਮੀਦ ਹੈ ਗਿਆਸੁਦੀਨ। ਉਨ੍ਹਾਂ ਦੀ ਗੱਲ ਸਾਹਿਬ ਲੋਕ ਮੰਨਦੇ ਹਨ। ਉਹ ਕੰਪਨੀ ਦੇ ਮਨਚਾਹੁੰਦੇ ਪਾਤਰ ਨੇ।

ਹੇਠਲੇ ਰਾਹ ਤੇ ਕੋਈ ਔਰਤ ਦੁਰਗਾਬਾੜੀ ਜਾ ਰਹੀ ਏ। ਨੈਣਮਣੀ ਨੇ ਹੱਸ ਕੇ ਕਿਹਾ, "ਬਰੂਆਣੀ ਏ।" ਫੇਰ ਬੋਲੀ, "ਜਾਣਦੈਂ ਦੁਰਗਾ ਇਹ ਔਰਤ ਬੜਾ ਵਧੀਆ ਗਾਉਂਦੀ ਏ। ਮੈਨੂੰ ਦੇਖ ਕੇ ਬਹੁਤ ਹੱਸਦੀ ਐ।"

"ਕਿਉਂ?" ਦੁਰਗਾ ਨੇ ਪੁੱਛਿਆ।

"ਨਹੀਂ ਜਾਣਦਾ ਕੀ? ਪਿਤਾ ਜੀ ਦੇ ਸਕੂਲ ਵਿਚ ਥੋਹੜੇ ਦਿਨ ਪੜ੍ਹਾਇਆ ਸੀ ਉਦੋਂ ਦੀ ਵਾਕਫ਼ੀਅਤ ਹੈ। ਹੁਣ ਬੱਚਾ ਹੋਣ ਦਾ ਵੇਲਾ ਆ ਰਿਹੈ ਇਸ ਲਈ ਹਸਪਤਾਲ ਦੇ ਚੱਕਰ ਲੱਗ ਰਹੇ ਹਨ। ਇਕ ਦਿਨ ਮੇਰੇ ਕੰਨ ਵਿਚ ਕਿਹਾ ਸੀ, ਸ਼ਾਦੀ ਹੋ ਜਾਏ ਤਾਂ ਸਾਡੇ ਘਰ ਆਉਣਾ।"

"ਪਰ ਬਰੂਆ ਨੇ ਤਾਂ ਸਾਡੇ ਪਿਤਾ ਦਾ ਪੱਖ ਲਿਐ।"

"ਸਾਰੇ ਬੰਦਿਆਂ ਦੀ ਇਕੋ ਈ ਜਾਤ ਹੁੰਦੀ ਐ। ਤੀਵੀਂਆਂ ਦੀ ਜਾਤ ਅੱਡ।" ਨੈਣਮਣੀ ਹੱਸਣ ਲੱਗੀ।

ਨਸੀਰੁਦੀਨ ਨੇ ਵੀ ਮਜ਼ਾਕ ਕਰਦਿਆਂ ਕਿਹਾ, "ਸਿਰਫ਼ ਜਾਤ ਈ ਨਹੀਂ, ਧਾਤ ਵੀ ਅੱਡ ਹੁੰਦੀ ਏ। ਆਦਮੀ ਕੀ ਔਰਤ ਦੇ ਪਿਆਰ ਨੂੰ ਪਹੁੰਚ ਸਕਦੈ? ਪਿਆਰ ਔਰਤ ਦੀ ਜਿੰਦ ਏ। ਆਦਮੀ ਦਾ ਪਿਆਰ ਸਿਰਫ ਮਨ ਦੀ ਚਾਲ ਏ। ਉਹ ਜਿੰਦ ਕਿਸੇ ਨੂੰ ਨਹੀਂ ਦੇਣਾ ਚਾਹੁੰਦਾ।"

ਦੋਵੇਂ ਹੱਸਣ ਲੱਗੇ।

ਕਰੀਬ ਅੱਧ ਘੰਟੇ ਬਾਦ ਆਫਿਸ ਦਾ ਦਰਵਾਜ਼ਾ ਖੁੱਲ੍ਹ ਗਿਆ। ਵੱਡੇ ਸਾਹਿਬ ਦਾ ਚਿਹਰਾ ਪਹਿਲਾਂ ਦਿਖਾਈ ਦਿੱਤਾ ਉਸ ਤੋਂ ਮਗਰੋਂ ਜਿਲਾਪੋਸੀ। ਬਾਦ 'ਚ ਦੂਸਰੇ ਲੋਕ। ਸਿਰਫ ਟਾਊਲਰ ਸਾਹਿਬ ਹੀ ਵਿਖਾਈ ਨਹੀਂ ਦੇ ਰਹੇ ਸਨ।

ਉਧਰ ਵੱਡੇ ਸਾਹਿਬ ਦੇ ਬੰਗਲੇ ਤੇ ਮੇਮ ਸਾਹਿਬ ਦਿਖਾਈ ਦਿੱਤੀ। ਸੁਨਹਿਰੀ ਕੇਸ ਹਾਲੀਂ ਵੀ ਚਮਕ ਰਹੇ ਹਨ। ਦੁਰਗਾ ਨੂੰ ਖਿਆਲ ਆਇਆ ਕਿ ਜਾਣ ਦਾ ਸਮਾਂ ਹੋ ਗਿਆ ਹੈ। ਨੈਣਮਣੀ ਨੂੰ ਕਿਹਾ, "ਚਲ ਨੈਣਮਣੀ, ਮੇਮ ਸਾਹਿਬ ਨੇ ਬੁਲਾਇਐ।"

ਦੋਵੇਂ ਵਾਪਸ ਪਹਾੜੀ ਹੇਠਾਂ ਉਤਰਨ ਲੱਗੇ, ਅਤੇ ਵੱਡੇ ਸਾਹਿਬ ਬੰਗਲੇ ਦੇ ਟਿੱਲੇ ਤੇ ਚੜ੍ਹਨ ਲੱਗੇ। ਚੜ੍ਹਦੇ ਚੜ੍ਹਦੇ ਦੋਵੇਂ ਅੱਖੋਂ ਓਹਲੇ ਹੋ ਗਏ।

ਨਸੀਰੁਦੀਨ ਨੇ ਦੇਖਿਆ ਕਿ ਵੱਡੇ ਸਾਹਿਬ ਗਿਆਸੁਦੀਨ ਨੂੰ ਕੁਝ ਕਹਿ ਰਹੇ ਹਨ। ਦੋਵਾਂ ਦੇ ਚਿਹਰਿਆਂ ਤੇ ਹਾਸਾ ਹੈ। ਕੁਝ ਫ਼ੈਸਲਾ ਜ਼ਰੂਰ ਹੋ ਗਿਐ। ਵਰਨਾ ਹੱਸਦੇ ਨਾ। ਸਾਰੇ ਘੁੜਸਵਾਰ ਜਾ ਚੁੱਕੇ ਨੇ।

ਅਚਾਨਕ ਰਿਫਾਇਨਰੀ ਦੀ ਸੀਟੀ ਵੱਜ ਪਈ। ਨਸੀਰੁਦੀਨ ਨੇ ਹੱਸ ਕੇ ਮਨ ਹੀ ਮਨ ਸੋਚਿਆ ਨਾਟਕ ਦਾ ਦ੍ਰਿਸ਼ ਖਤਮ ਹੋਇਆ। ਪਰ ਇਸ ਤੋਂ ਬਾਦ ਕੀ ਹੋਵੇਗਾ?

# 16

ਜੈਬੁਨਿੱਸਾ ਜਹਾਂਨਾਰਾ ਦੇ ਘਰ ਇਸਮਾਈਲ ਨੂੰ ਉਡੀਕ ਰਹੀ ਸੀ। ਗਿਆਸੁਦੀਨ ਦੇ ਘਰ ਇਸਮਾਈਲ ਦੇ ਸਾਰੇ ਸਾਥੀ ਆਏ ਹੋਏ ਹਨ। ਵੱਡੇ ਸਾਹਿਬ ਦੀਆਂ ਮਿੱਠੀਆਂ-ਮਿੱਠੀਆਂ ਗੱਲਾਂ ਨਾਲ ਸਾਰੇ ਸੰਤੁਸ਼ਟ ਹੋ ਕੇ ਆਏ ਹਨ। ਵੱਡੇ ਸਾਹਿਬ ਨੇ ਟਾਊਲਰ ਨੂੰ ਗੱਲ ਕਰਨ ਦਾ ਮੌਕਾ ਹੀ ਨਹੀਂ ਦਿੱਤਾ। ਸਿਰਫ ਗੰਭੀਰ ਸੁਰ ਵਿਚ ਕਿਹਾ, "ਉਨ੍ਹਾਂ ਪੰਜਾਹ ਮਜ਼ਦੂਰਾਂ ਨੂੰ ਮੁੜ ਕੰਮ ਤੇ ਲਾ ਲਵੋ।" ਸਾਰਿਆਂ ਦੇ ਚਿਹਰੇ ਤੇ ਆਨੰਦ ਦਾ ਭਾਵ ਹੈ। ਕੁਝ ਚਿਰ ਗਿਆਸੁਦੀਨ ਦੇ ਵਰਾਂਡੇ ਵਿਚ ਮਹਿਫ਼ਲ ਜਮਾ ਕੇ ਸਾਰੇ ਲੋਕੀਂ ਉਠ ਕੇ ਚਲੇ ਗਏ। ਜਦ ਸਾਰੇ ਜਾ ਚੁੱਕੇ ਤਾਂ ਜਹਾਂਨਾਰਾ ਨੇ ਬਾਹਰ ਆ ਕੇ ਇਸਮਾਈਲ ਨੂੰ ਕਿਹਾ, "ਇਸਮਾਈਲ, ਜੈਬੁਨਿੱਸਾ ਆਈ ਹੈ।"

ਇਸਮਾਈਲ ਨੇ ਜਵਾਬ ਦਿੱਤਾ, "ਹਾਂ ਜਾਣਦਾ ਹਾਂ, ਨਸੀਰੁਦੀਨ ਨੇ ਦੱਸਿਆ ਹੈ।"

"ਅੱਛਾ! ਕੁਝ ਦੇਰ ਬੈਠ, ਇਥੋਂ ਰੋਟੀ ਖਾ ਕੇ ਹੀ ਫੈਕਟਰੀ ਚਲਿਆ ਜਾਈਂ।"

ਚੰਡੀ ਨੇ ਇਹ ਸੁਣ ਕੇ ਇਕ ਵਾਰ ਇਸਮਾਈਲ ਵੱਲ ਦੇਖਿਆ। ਉਸ ਤੋਂ ਬਾਦ ਉਸ ਨੂੰ ਇਕ ਪਾਸੇ ਲਿਜਾ ਕੇ ਕਿਹਾ, "ਇਸਮਾਈਲ ਤੈਨੂੰ ਇਕ ਗੱਲ ਕਹਿਣੀ ਐ।"

"ਕੀ?" ਇਸਮਾਈਲ ਦੀ ਆਵਾਜ਼ ਗੰਭੀਰ।

ਚੰਡੀ ਨੇ ਇਸਮਾਈਲ ਵੱਲ ਤਿੱਖੀ ਨਿਗਾਹ ਨਾਲ ਦੇਖਿਆ। "ਸੁਣਿਐ ਮਨੂੰ ਨਾਲ ਤੇਰਾ ਮੇਲ-ਜੋਲ ਵੱਧਦਾ ਜਾ ਰਿਹੈ। ਪਰ ਉਸ ਨੂੰ ਆਪਣੀ ਭੈਣ ਵਾਂਗ ਸਮਝੀਂ। ਨਹੀਂ ਤਾਂ ਅਣਹੋਣੀ ਵਾਪਰ ਸਕਦੀ ਐ।"

ਇਸਮਾਈਲ ਦਾ ਮੂੰਹ ਜਿਵੇਂ ਕਾਲਾ ਹੋ ਗਿਆ। ਉਸ ਨੇ ਸਿਰ ਝੁਕਾ ਲਿਆ। ਮਨੂੰ ਨੂੰ ਭੈਣ ਸਮਝਣਾ ਉਸ ਲਈ ਸੰਭਵ ਨਹੀਂ। ਭੈਣ ਤੋਂ ਵੱਖਰੀ ਪ੍ਰੇਮਿਕਾ।

ਚੰਡੀ ਨੇ ਸਖ਼ਤ ਆਵਾਜ਼ ਵਿਚ ਕਿਹਾ, "ਸਮਝ ਗਿਆ? ਮੈਂ ਮਨੂੰ ਨੂੰ ਵੀ ਦੱਸ

ਦਿੱਤਾ ਹੈ । ਮੈਂ ਆਪਣੇ ਜਿਊਂਦਿਆਂ ਜੀਅ ਕੁੜੀ ਨੂੰ ਦੂਜੇ ਧਰਮ ਵਿਚ ਨਹੀਂ ਦੇ ਸਕਦਾ ।''

ਇਸਮਾਈਲ ਨੂੰ ਗੁੱਸਾ ਆ ਗਿਆ । ਉਹ ਬੋਲਿਆ, ''ਤੂੰ ਬਿਨਾਂ ਜਾਣੇ-ਸਮਝੇਂ ਕਿਹੋ ਜਿਹੀਆਂ ਗੱਲਾਂ ਕਰ ਰਿਹੈਂ ? ਹਾਂ ਥੋਹੜੀ ਜਿਹੀ ਭਾਵਨਾ ਜ਼ਰੂਰ ਸੀ, ਪਰ ਉਹ ਵੀ ਤੈਨੂੰ ਦੱਸਣ ਦੀ ਲੋੜ ਨਹੀਂ । ਪਰ ਵਿਆਹ ਨਹੀਂ ਹੋਵੇਗਾ, ਤੂੰ ਨਿਸ਼ਚਿੰਤ ਰਹਿ ।''

ਏਨਾ ਕਹਿ ਕੇ ਅੱਡ ਜਾ ਕੇ ਬੈਠਕ ਵਿਚ ਬਹਿ ਗਿਆ । ਚੰਡੀ ਚਲਿਆ ਗਿਆ । ਗਿਆਸੁਦੀਨ ਨੇ ਇਸਮਾਈਲ ਵੱਲ ਦੇਖ ਕੇ ਪੁੱਛਿਆ, ''ਕੀ ਹੋਇਐ ਤੈਨੂੰ ?''

''ਮਨੂੰ ਦੀਆਂ ਸਾਰੀਆਂ ਗੱਲਾਂ ।''

ਗਿਆਸੁਦੀਨ ਨੇ ਪੁੱਛਿਆ, ''ਚੰਡੀ ਮਨ੍ਹਾਂ ਕਰ ਰਿਹਾ ਹੋਵੇਗਾ ?''

''ਹਾਂ ਸਿਰਫ ਚੰਡੀ ਹੀ ਨਹੀਂ, ਇਸ ਮਾਮਲੇ ਵਿਚ ਉਹ ਵੀ ਇਕੋ ਈ ਗੱਲ ਕਹਿੰਦੀ ਏ । ਮੈਨੂੰ ਹਿੰਦੂ ਬਨਣਾ ਪਵੇਗਾ । ਮੇਰਾ ਮਨ ਪਿਛਾਂਹ ਹੱਟ ਜਾਂਦੈ ।''

ਗਿਆਸੁਦੀਨ ਹੱਸਣ ਲੱਗਾ, ''ਧਰਮ ਇਕ ਕੋਟ ਵਰਗਾ ਐ, ਪਿਆਰ ਹੈ ਦੇਹ । ਇਕ ਕੋਟ ਬਦਲ ਕੇ ਦੂਜਾ ਪਹਿਨਣਾ ਕਾਫ਼ੀ ਹੈ । ਹਿੰਮਤ ਨਹੀਂ ਪੈਂਦੀ ?''

''ਅਜਿਹਾ ਕਰਨਾ ਮੁਸ਼ਕਲ ਹੈ ।''

''ਕਿਉਂ ?''

''ਨਹੀਂ ਕਰ ਸਕਦਾ ।''

''ਸਮਝਿਆ ।''

ਗਿਆਸੁਦੀਨ ਨੇ ਇਕ ਸਿਗਰਟ ਸੁਲਗਾਈ । ਫਿਰ ਨਹਾਉਣ ਚਲਿਆ ਗਿਆ । ਜਹਾਂਨਾਰਾ ਅੰਦਰੋਂ ਇਸਮਾਈਲ ਦੀਆਂ ਗੱਲਾਂ ਸੁਣ ਰਹੀ ਸੀ । ਜੈਬੁਨਿੱਸਾ ਨੂੰ ਸਾਰੀਆਂ ਗੱਲਾਂ ਦੱਸਣ ਨਾਲ ਉਸ ਦੇ ਮਨ ਦੀ ਸ਼ੰਕਾ ਦੂਰ ਹੋ ਗਈ । ਜਹਾਂਨਾਰਾ ਨੇ ਉਸ ਨੂੰ ਧੱਕ ਕੇ ਬਾਹਰ ਘੱਲਦਿਆਂ ਕਿਹਾ, ''ਗੱਲ ਕਰ ਲੈ ।''

ਜੈਬੁਨਿੱਸਾ ਬਾਹਰ ਆ ਗਈ । ਜੈਬੁਨਿੱਸਾ ਪਹਿਲਾਂ ਤੋਂ ਵੀ ਵੱਧ ਸੋਹਣੀ ਲੱਗ ਰਹੀ ਸੀ । ਇਸਮਾਈਲ ਉਸ ਵੱਲੋਂ ਨਿਗਾਹਾਂ ਨਹੀਂ ਹਟਾ ਸਕਿਆ । ਮਨੂੰ ਕੋਲ ਅਜਿਹੀ ਤਾਕਤ ਨਹੀਂ ਸੀ । ਉਹ ਸਿਰਫ ਚੋਰ ਵਾਂਗ ਮਨ ਵਿਚ ਦਾਖਲ ਹੋ ਸਕਦੀ ਹੈ; ਇਕਦਮ ਅੰਦਰ ਤੀਕ । ਅਤੇ ਲੱਛਮੀ ਕੋਲ ਹੈ ਦਿਲ ਸ਼ਾਂਤ ਕਰਨ ਵਾਲਾ ਰਾਂਗਲਾ ਸੁਭਾਅ । ਉਸ ਦੇ ਕੋਲ ਜਾਣ ਨਾਲ ਦੁਨੀਆਂ ਦਾ ਸਾਰਾ ਬੋਝ ਹਲਕਾ ਹੋ ਜਾਂਦਾ ਹੈ । ਪਰ ਜੈਬੁਨਿੱਸਾ ਉਸ ਨੂੰ ਅੰਨ੍ਹਾਂ ਅਤੇ ਗੂੰਗਾ ਬਣਾ ਦਿੰਦੀ ਹੈ । ਉਸ ਦੇ ਰੂਪ ਵਿਚ ਏਨੀ ਚਮਕ ਹੈ ਕਿ ਉਹ ਬਹੁਤੀ ਦੇਰ ਗੱਲ ਨਹੀਂ ਕਰ ਸਕਿਆ ।

ਜੈਬੁਨਿੱਸਾ ਨੇ ਪੁੱਛਿਆ, ''ਮੇਰੀ ਚਿੱਠੀ ਮਿਲ ਗਈ ਸੀ ?''

''ਹਾਂ ।''

''ਕੁਝ ਜਵਾਬ ਹੈ ?''

''ਮਨ ਸਥਿਰ ਨਹੀਂ ਕਰ ਪਾ ਰਿਹਾ ।''

''ਕਦ ਤਕ ਮਨ ਸਥਿਰ ਕਰ ਸਕੇਂਗਾ ?''

ਇਸ ਸਵਾਲ ਨਾਲ ਇਸਮਾਈਲ ਦਾ ਅੰਦਰ ਛਿੱਲਿਆ ਗਿਆ । ਜੈਬੁਨਿੱਸਾ ਦੀ

ਮੂਰਤ ਬਘਿਆੜੀ ਵਰਗੀ । ਸਵਾਲ ਵਿਚ ਇਕ ਤਿੱਖਾ ਦੋਸ਼ ਉਭਰ ਰਿਹੈ । ਦੋਸ਼ ਵਿਚ ਤਾਕਤ ਅਧਿਕਾਰ ਤੋਂ ਆਉਂਦੀ ਹੈ । ਕੀ ਇਹ ਅਧਿਕਾਰ ਜੈਬੁਨਿੱਸਾ ਨੂੰ ਮਿਲਿਆ ਏ ? ਇਸਮਾਈਲ ਨੂੰ ਆਪਣਾ ਮਨ ਇਕੱਲਿਆਂ ਪੱਕਾ ਕਰ ਲੈਣ ਦਾ ਹੱਕ ਹੈ । ਇਸਮਾਈਲ ਕਹਿਣਾ ਚਾਹ ਰਿਹਾ ਸੀ ਨਹੀਂ ਕਰ ਸਕਾਂਗਾ । ਮੈਂ ਤੈਨੂੰ ਗ੍ਰਹਿਣ ਨਹੀਂ ਕਰ ਸਕਾਂਗਾ ਜੈਬੁਨਿੱਸਾ । ਵਿਵੇਕ ਨੂੰ ਜਚਦਾ ਨਹੀਂ । ਤੇਰੇ ਤੇ ਕਲੰਕ ਲੱਗਿਐ । ਪਰ ਜੈਬੁਨਿੱਸਾ ਦਾ ਮੂੰਹ ਵੇਖ ਕੇ ਕੁਝ ਨਹੀਂ ਕਹਿ ਸਕਿਆ । ਇਹ ਗੁਲਾਬ ਦੇ ਫੁੱਲ ਵਰਗਾ ਖ਼ੂਬਸੂਰਤ ਚਿਹਰਾ ਜਿਸ ਨੂੰ ਹੱਥਾਂ ਵਿਚ ਲੈਣ ਨੂੰ ਮਨ ਕਰਦਾ ਹੈ, ਮੈਨੂੰ ਨਹੀਂ ਚਾਹੀਦਾ । ਇਹੋ ਗੱਲ ਉਹ ਸੋਚ ਨਹੀਂ ਸਕਿਆ । ਉਸ ਨੇ ਸਿਰਫ ਏਨਾ ਕਿਹਾ, "ਦੇਖਦਾ ਹਾਂ ।"

ਜੈਬੁਨਿੱਸਾ ਨੇ ਕਿਹਾ, "ਨਹੀਂ ਮੈਨੂੰ ਅੱਜ ਹੀ ਸਿੱਧਾ ਸਾਫ਼ ਜਵਾਬ ਚਾਹੀਦਾ ਹੈ । ਤੂੰ ਮਨ ਸਥਿਰ ਨਹੀਂ ਕਰ ਸਕਦਾ ਤਾਂ ਕੀ ਬਣੇਗਾ ? ਤਿੰਨਾਂ ਨਾਲ ਤਾਂ ਵਿਆਹ ਨਹੀਂ ਕਰ ਸਕਦਾ ? ਇਕ ਨਾਲ ਹੀ ਕਰ ਸਕੇਂਗਾ ?"

"ਏਨੀ ਕਾਹਲ ਕੀ ਐ ?"

ਜੈਬੁਨਿੱਸਾ ਨੇ ਤਿੱਖੀ ਆਵਾਜ਼ ਵਿਚ ਕਿਹਾ, "ਕਾਸ਼ ਦਿਲ ਚੀਰ ਕੇ ਵਿਖਾ ਸਕਦੀ ਕਿ ਕਿੰਨਾ ਜਲ ਰਿਹੈ ?" ਉਸ ਤੋਂ ਬਾਦ ਸਹਿਜ ਹੋਣ ਲਈ ਉਹ ਮੁਸਕਰਾ ਉਠੀ । ਬਿਨਾਂ ਸ਼ਾਦੀ ਕੀਤਿਆਂ ਵੀ ਔਰਤਾਂ ਵਿਚ ਸੌਂਕਣ ਵਾਲੀ ਜਲਨ ਹੁੰਦੀ ਏ, ਇਹ ਉਸ ਨੂੰ ਅੱਜ ਹੀ ਪਤਾ ਲੱਗਿਆ । ਉਹ ਇਸਮਾਈਲ ਨੂੰ ਛੱਡ ਨਹੀਂ ਸਕਦੀ ।

ਮਨੂੰ ਇਸ ਤਰ੍ਹਾਂ ਗੱਲ ਨਹੀਂ ਕਰਦੀ । ਮਨੋਂ ਹਮੇਸ਼ਾ ਉਦਾਸ ਰਹਿੰਦੀ ਏ । ਮਿਲਣ ਤੇ ਇਸਮਾਈਲ ਦੇ ਮਨ ਵਿਚ ਵੀ ਇਕ ਅਜੀਬ ਵਿਸ਼ਾਦ ਭਾਵਨਾ ਪੈਦਾ ਹੁੰਦੀ ਏ । ਲੱਛਮੀ ਨੂੰ ਮਿਲਣ ਤੇ ਬਚਪਨ ਵਿਚ ਤਿਤਲੀਆਂ ਫੜਨ ਦੀ ਖੇਡ ਯਾਦ ਆ ਜਾਂਦੀ ਏ । ਉਹ ਸ਼ਾਦੀ-ਵਿਆਹ ਦੀ ਗੱਲ ਨਹੀਂ ਕਰਦੀ । ਉਸੇ ਪਲ ਹੀ ਭੋਗ ਕਰਨ ਵਿਚ ਉਸ ਨੂੰ ਆਨੰਦ ਹੈ । ਇਸਮਾਈਲ ਜਾਂ ਹੋਰ ਕਿਸੇ ਨੂੰ ਵੀ ਬੰਨ੍ਹ ਕੇ ਰੱਖਣ ਦੀ ਭਾਵਨਾ ਉਸ ਦੇ ਮਨ ਵਿਚ ਨਹੀਂ । ਸਿੰਘ ਜੀ, ਰਾਮੂ, ਇਸਮਾਈਲ ਸਾਰਿਆਂ ਨਾਲ ਹਾਸਾ-ਮਜ਼ਾਕ ਕਰਦੀ ਐ । ਬੜੀ ਸਖਤ ਪ੍ਰਕ੍ਰਿਤੀ ਦੀ ਸੋਹਣੀ ਅਤੇ ਮਨ ਬਿਲਕੁਲ ਸਾਫ ਹੈ । ਪਰ ਜੈਬੁਨਿੱਸਾ ਤਾਂ ਉਸ ਨੂੰ ਫੜ ਕੇ ਰੱਖਣਾ ਚਾਹੁੰਦੀ ਏ । ਉਸਦੀਆਂ ਅੱਖਾਂ ਵਿਚ ਹੈ ਸਮੋ ਲੈਣ ਵਾਲੀ ਦ੍ਰਿਸ਼ਟੀ ।

ਇਸਮਾਈਲ ਨੇ ਕਿਹਾ, "ਕੁਝ ਦਿਨ ਠਹਿਰ ਜਾ ।"

"ਨਹੀਂ । ਹੁਣ ਇਕ ਦਿਨ ਵੀ ਨਹੀਂ ਠਹਿਰ ਸਕਦੀ ।"

ਹੁਣ ਇਸਮਾਈਲ ਬਿਲਕੁਲ ਮੁਕਤ ਹੋ ਗਿਆ । ਉਹ ਬੋਲਿਆ, "ਜਹਾਂਨਾਰਾ ਭਾਬੀ ਨੇ ਕੁਝ ਨਹੀਂ ਕਿਹਾ ?"

"ਸਭ ਕੁਝ ਦੱਸ ਦਿੱਤੇ ।"

"ਤਾਂ ਬੱਸ ਉਹੋ ਠੀਕ ਐ ।"

"ਉਹੋ ?"

"ਨਹੀਂ, ਮੈਂ ਆਪਣਾ ਮਨ ਸਥਿਰ ਨਹੀਂ ਕਰ ਪਾ ਰਿਹਾ ।"

"ਹਿੰਦੂ ਬਣ ਜਾਣ ਸੰਬੰਧੀ ?"

"ਨਹੀਂ ।"

ਜੈਬੁਨਿੱਸਾ ਨੂੰ ਹੁਣ ਹਾਸਾ ਆ ਗਿਆ । ਬੋਲੀ, "ਤੇਰਾ ਬਚਪਨਾ ਹਾਲੀਂ ਗਿਆ ਨਹੀਂ । ਤੂੰ ਇਹ ਸਾਰੀਆਂ ਗੱਲਾਂ ਛੱਡ, ਮੈਨੂੰ ਅੱਜ ਹੀ ਜਵਾਬ ਦੇਣਾ ਪਵੇਗਾ । ਮੈਂ ਜਾਣਦੀ ਹਾਂ ਕਿ ਜਿਸ ਤਰ੍ਹਾਂ ਮੈਂ ਤੈਨੂੰ ਚਾਹੁੰਦੀ ਹਾਂ, ਤੂੰ ਮੈਨੂੰ ਨਹੀਂ ਚਾਹੁੰਦਾ । ਪਰ ਤੂੰ ਇਹ ਗੱਲ ਕਹਿੰਦਾ ਵੀ ਨਹੀਂ । ਇਸ ਲਈ ਮੈਨੂੰ ਜਵਾਬ ਚਾਹੀਦਾ ਏ । ਇਹ ਤਾਂ ਤੂੰ ਜਾਣਦਾ ਈ ਐਂ ਕਿ ਮੈਂ ਅਨਾਥ ਹਾਂ, ਝੂਠੀ ਉਮੀਦ ਵਿਚ ਬੱਝੇ ਰਹਿਣ ਦਾ ਧੀਰਜ ਮੇਰੇ ਵਿਚ ਹੈ ਨਹੀਂ । ਤੂੰ ਜੇ ਨਹੀਂ ਚਾਹੁੰਦਾ ਤਾਂ ਮੈਂ ਦੂਜਾ ਰਾਹ ਫੜਾਂਗੀ ।"

"ਦੂਜਾ ਰਾਹ ਜਾਂ ਦੂਜਾ ਆਦਮੀ ?" ਤਾਅਨਾ ਦਿੰਦਿਆਂ ਇਸਮਾਈਲ ਨੇ ਪੁੱਛਿਆ ।

"ਆਦਮੀ ! ਆਦਮੀ ਕਿੱਥੇ ? ਹੁਣ ਤਕ ਤਾਂ ਇਕ ਵੀ ਆਦਮੀ-ਨਹੀਂ ਮਿਲਿਆ । ਅੱਗੋਂ ਵੀ ਮਿਲੇ ਜਾਂ ਨਾ ਕੌਣ ਜਾਣਦੈ ।"

ਇਸਮਾਈਲ ਨੇ ਜਵਾਬ ਦਿੱਤਾ, "ਉਡੀਕ ਨਹੀਂ ਕਰ ਸਕਦੀ ਤਾਂ ਉਸ ਦੀ ਲੋੜ ਵੀ ਨਹੀਂ । ਜਲਦਬਾਜ਼ੀ ਲਈ ਕੋਈ ਕਾਰਣ ਮੈਂ ਨਹੀਂ ਦੇਖ ਰਿਹਾਂ ।"

ਇਹ ਗੱਲ ਸੁਣਦਿਆਂ ਈ ਜੈਬੁਨਿੱਸਾ ਨੂੰ ਭਿਆਨਕ ਸੱਟ ਲੱਗੀ । ਉਹ ਬੋਲੀ, "ਅੱਜ ਸਮਝ ਵਿਚ ਆਇਆ ਕਿ ਆਪ ਕਿਸੇ ਆਦਮੀ ਕੋਲ ਚੱਲ ਕੇ ਨਹੀਂ ਜਾਣਾ ਚਾਹੀਦਾ । ਮੈਂ ਹੁਣ ਤੇਰੇ ਕੋਲ਼ ਕਦੀ ਨਹੀਂ ਆਵਾਂਗੀ । ਮੈਂ ਮੰਗਤੀ ਨਹੀਂ ਆਂ । ਜੇ ਅਰਥ ਮਤਲਬ ਸਮਝੀਂ ਤਾਂ ਮੇਰੇ ਕੋਲ ਆਈਂ, ਮੈਂ ਉਡੀਕਾਂਗੀ ।"

ਜੈਬੁਨਿੱਸਾ ਫੌਰਨ ਉਠ ਕੇ ਅੰਦਰ ਚਲੀ ਗਈ । ਇਸਮਾਈਲ ਦੇ ਦਿਲ ਨੂੰ ਸਖ਼ਤ ਸੱਟ ਲੱਗੀ । ਜੈਬੁਨਿੱਸਾ ਦੀ ਇਹ ਇਕ ਵੱਖਰੀ ਹੀ ਤਸਵੀਰ ਹੈ । ਉਸ ਦੇ ਸੁਫ਼ਨੇ ਵਿਚ ਹੈ ਇਕ ਬਹਾਦਰੀ ਭਰੇ ਆਦਮੀ ਦੀ ਤਸਵੀਰ ।

ਸ਼ਾਮ ਨੂੰ ਜਦ ਇਸਮਾਈਲ ਘਰ ਮੁੜਿਆ ਤਾਂ ਉਸ ਨੂੰ ਉਮੀਦ ਸੀ ਕਿ ਘਰ ਦੇ ਵਿਹੜੇ ਵਿਚ ਮਨੂੰ ਨਾਲ ਮੁਲਾਕਾਤ ਹੋਵੇਗੀ, ਪਰ ਹੋਈ ਨਹੀਂ । ਉਸ ਦੇ ਬਦਲੇ ਘਰ ਵਿਚੋਂ ਚੰਡੀ ਦੀ ਆਵਾਜ਼ ਆਈ । ਉਹ ਸਮਝ ਗਿਆ ਕਿ ਮਨੂੰ ਕਿਉਂ ਨਹੀਂ ਨਿਕਲ ਸਕੀ । ਅੱਜ ਚੰਡੀ ਵੀ ਕਿਤੇ ਬਾਹਰ ਨਹੀਂ ਗਿਆ । ਧੀ ਨਾਲ ਘਰੇ ਈ ਹੈ ।

ਉਹ ਚਾਹ ਪੀ ਕੇ ਕੁਝ ਚਿਰ ਕੇਲੇ ਦੇ ਦਰਖਤਾਂ ਕੋਲ ਖੜਾ ਰਿਹਾ । ਇਸ ਵੇਲੇ ਮਨੂੰ ਪਾਣੀ ਲੈਣ ਆਉਂਦੀ ਹੈ । ਕੁਝ ਹੀ ਚਿਰ ਵਿਚ ਦੇਖਿਆ ਕਿ ਮਨੂੰ ਬਦਲੇ ਚੰਡੀ ਖ਼ੁਦ ਪਾਣੀ ਲੈਣ ਆਇਆ ਹੈ । ਚੰਡੀ ਨੇ ਬਾਲਟੀ ਵਿਚ ਪਾਣੀ ਭਰ ਕੇ ਇਕ ਵਾਰ ਇਸਮਾਈਲ ਵੱਲ ਵੇਖਿਆ ਅਤੇ ਕਿਹਾ, "ਇਸਮਾਈਲ ਇਧਰ ਆ ।"

ਇਸਮਾਈਲ ਚੰਡੀ ਨੇੜੇ ਆਇਆ । ਚੰਡੀ ਨੇ ਪੁੱਛਿਆ, "ਮੇਰੇ ਚਿਹਰੇ ਤੋਂ ਕੁਝ ਦਿਖਾਈ ਦੇ ਰਿਹੈ ?"

ਇਸਮਾਈਲ ਸ਼ਾਮ ਦੇ ਝੁਟਪੁਟੇ ਵਿਚ ਕੁਝ ਵੀ ਨਹੀਂ ਦੇਖ ਸਕਿਆ । ਪਰ ਇਉਂ ਲੱਗਿਆ ਜਿਵੇਂ ਚੰਡੀ ਦਾ ਚਿਹਰਾ ਸੁੱਕਿਆ ਹੋਇਆ ਹੈ । "ਅੱਜ ਕੁਝ ਖਾਧਾ-ਪੀਤਾ ਨਹੀਂ ਕੀ ?"

"ਨਹੀਂ । ਸੋਚਦਾ ਹਾਂ ਬਿਨਾਂ ਖਾਧਿਆਂ-ਪੀਤਿਆਂ ਹੀ ਮਰ ਜਾਵਾਂ ।"

ਇਸਮਾਈਲ ਦੀ ਛਾਤੀ ਵਿਚ ਜਿਵੇਂ ਕਿਸੇ ਨੇ ਤੀਰ ਵਿੰਨ੍ਹ ਦਿੱਤਾ ਹੋਵੇ । ਚੰਡੀ ਬੋਲਿਆ, "ਤੁਸੀਂ ਲੋਕ ਛੋਟੇ ਹੋ । ਦੁਨੀਆਂ ਕਿਹੋ ਜਿਹੀ ਏ ਸਮਝ ਨਹੀਂ ਪਾਉਂਦੇ । ਪਿਤਾ ਬਨਣ ਦਾ ਕਿਹੋ ਜਿਹਾ ਦੁੱਖ ਹੈ ।"

ਕੁਝ ਚਿਰ ਚੁੱਪ ਰਹਿ ਕੇ ਫੇਰ ਬੋਲਿਆ, "ਇਕ ਦੁਰਗਾ ਨੇ ਫੂਕ ਸੁੱਟਿਐ । ਹੁਣ ਦਿਲ ਵੀ ਤੋੜ ਦਿੱਤਾ । ਹੁਣ ਜਿਊਂਦਾ ਰਹਿਣ ਦਾ ਕੀ ਹੱਜ ? ਮੌਤ ਆ ਜਾਵੇ ਤਾਂ ਚੰਗਾ ਏ । ਪਲ ਭਰ ਵੀ ਜਿਊਣ ਦੀ ਇੱਛਾ ਨਹੀਂ ਹੈ । ਤੁਸੀਂ ਸਾਰੇ ਲੋਕ ਨਾਸਮਝ ਹੋ । ਇਸ ਅਗਿਆਨੀ ਕੁੜੀ ਨੂੰ ਨਾ ਜਾਣੇ ਕਿਸੇ ਨੇ ਕੀ ਕਰ ਦਿੱਤੈ ਇਸਮਾਈਲ, ਕਹਿੰਦੀ ਏ ਵਿਆਹ ਨਹੀਂ ਕਰਾਂਗੀ । ਤੂੰ ਤਾਂ ਨਹੀਂ ਕੁਝ ਕਰ ਦਿੱਤਾ ?"

ਇਸਮਾਈਲ ਨੂੰ ਬੁਰਾ ਲੱਗਿਆ । ਮਨੂੰ ਦੀਆਂ ਗੱਲਾਂ ਅੱਜਕਲ੍ਹ ਉਸ ਦੀ ਸਮਝ ਵਿਚ ਨਹੀਂ ਆ ਰਹੀਆਂ ਹਨ । ਚੰਡੀ ਦੀ ਗੱਲ ਸੁਣ ਕੇ ਉਹ ਉਥੇ ਠਹਿਰ ਨਹੀਂ ਸਕਿਆ । ਚੰਡੀ ਹੁਣ ਉਸ ਨੂੰ ਹੀ ਦੋਸ਼ੀ ਠਹਿਰਾ ਰਿਹਾ ਏ । ਪਰ ਮਨੂੰ ਨੇ ਇਹ ਫ਼ੈਸਲਾ ਉਸ ਲਈ ਨਹੀਂ ਕੀਤਾ ਏ । ਉਸ ਦੇ ਮਨ ਵਿਚ ਕੋਈ ਹੋਰ ਈ ਗੱਲ ਐ । ਉਹ ਰਸਤੇ ਵੱਲ ਤੁਰ ਪਿਆ । ਉਸ ਦਿਨ ਚਾਰੇ ਪਾਸੇ ਹਨੇਰਾ ਸੀ—ਅੱਗੇ ਪਿੱਛੇ ਸਾਰੇ ਪਾਸੇ ਹਨੇਰਾ ਹੀ ਹਨੇਰਾ । ਸਾਹ ਲੈਣ ਲਈ ਖੁੱਲ੍ਹੀ ਹਵਾ ਦੀ ਲੋੜ ਮਹਿਸੂਸ ਹੋਣ ਲੱਗੀ । ਅਜਿਹੇ ਵਿਚ ਅਣਜਾਣਿਆਂ ਈ ਉਹ ਬੋਧਨ ਦੀ ਬਸਤੀ ਵਿਚ ਪਹੁੰਚ ਗਿਆ । ਦਰਵਾਜ਼ਿਓਂ ਬਾਹਰੋਂ ਹੀ ਉਸ ਨੇ ਆਵਾਜ਼ ਲਾਈ, "ਲੱਛਮੀ, ਲੱਛਮੀ !"

ਕੋਈ ਜਵਾਬ ਨਹੀਂ ਆਇਆ । ਉਹ ਮੁੜਨਾ ਹੀ ਚਾਹ ਰਿਹਾ ਸੀ ਕਿ ਏਨੇ ਵਿਚ ਰਾਮੂ ਕਿਤੋਂ ਆ ਪਹੁੰਚਿਆ । ਉਸ ਦਾ ਮਨ ਉਖੜਿਆ ਹੋਇਆ ਸੀ । ਆਉਂਦਿਆਂ ਹੀ ਬੋਲਿਆ, "ਕੌਣ ਇਸਮਾਈਲ ?"

"ਹਾਂ ।"

"ਤੁਸੀਂ ਲੋਕ ਇਥੇ ਕਿਉਂ ਆਉਂਦੇ ਓ ? ਸ਼ਰਮ ਨਹੀਂ ਆਉਂਦੀ ਕਿਸੇ ਦੀ ਮੰਗੇਤਰ ਦਾ ਮਨ ਬਦਲਦਿਆਂ ? ਧਰਮ ਦਾ ਭੈਅ ਨਹੀਂ ? ਜਦੋਂ ਦੀ ਉਹ ਹਸਪਤਾਲ 'ਚ ਭਰਤੀ ਹੋਈ ਏ, ਉਹ ਪਿਸ਼ਾਚ ਉਸ ਦੇ ਪਿੱਛੇ ਪਿਆ ਐ । ਕੀ ਕਹਾਂ, ਤੁਹਾਡੇ ਲੋਕਾਂ ਵਿਚ ਭੋਰਾ ਵੀ ਵਿਵੇਕ ਨਹੀਂ ਐ ।"

"ਕੌਣ ਪਿਸ਼ਾਚ ?"

"ਉਹੀ ਸਿੰਘ ਜੀ !"

ਇਸਮਾਈਲ ਨੂੰ ਗੁੱਸਾ ਆ ਗਿਆ । ਉਸ ਨੇ ਰਾਮੂ ਨੂੰ ਕੋਈ ਜਵਾਬ ਨਹੀਂ ਦਿੱਤਾ । ਉਸ ਦਾ ਮਨ ਪਹਿਲਾਂ ਨਾਲੋਂ ਵੀ ਵੱਧ ਦੁੱਖੀ ਹੋ ਗਿਆ । ਰਾਮੂ ਨੂੰ ਉਥੇ ਛੱਡ ਕੇ ਉਹ ਰਾਹ ਤੇ ਨਿਕਲ ਆਇਆ । ਉਹ ਸਿੱਧਾ ਸ਼ਰਾਬ ਦੀ ਦੁਕਾਨ ਵੱਲ ਤੁਰਨ ਲੱਗਿਆ । ਸਿੰਘ ਜੀ ਦੀ ਦੁਕਾਨ ਤੇ ਵਧੀਆ ਵਿਸਕੀ ਮਿਲਦੀ ਐ । ਅੱਜ ਉਹੀ ਪੀਵੇਂਗਾ ਤਾਂ ਈ ਮਨ ਸ਼ਾਂਤ ਹੋਵੇਗਾ । ਇਕ ਹੀ ਦਿਨ ਵਿਚ ਤਿੰਨ ਸੱਟਾਂ ਉਹ ਝੱਲ ਨਹੀਂ ਪਾ ਰਿਹਾ । ਲੱਛਮੀ ਵਿਚ ਵੀ ਕੋਈ ਵਿਵੇਕ ਨਹੀਂ ਹੈ । ਮਨੂੰ ਵਿਚ ਹਿੰਮਤ ਨਹੀਂ ਏ । ਅਤੇ ਜੈਬੁਨਿੱਸਾ ਵਿਚ ਕਰੁਣਾ ਨਹੀਂ । ਆਪਣਾ ਕੋਈ ਸਿਧਾਂਤ

ਨਹੀਂ । ਚੰਡੀ ਅਤੇ ਮਨੂੰ ਦੋਵੇਂ ਹੀ ਰੁਕਾਵਟਾਂ ਬਣ ਰਹੇ ਹਨ । ਹੁਣ ਮਨੂੰ ਨੂੰ ਹਾਸਲ ਕਰਨਾ ਪਹਿਲਾਂ ਜਿੰਨਾ ਸਹਿਜ ਨਹੀਂ ਹੋਵੇਗਾ । ਜੈਬੁਨਿੱਸਾ ਨੂੰ ਉਹ ਚਾਹੁੰਦਾ ਨਹੀਂ ਇਸ ਲਈ ਉਹ ਲੱਛਮੀ ਕੋਲ ਆਇਆ ਸੀ । ਪਰ ਲੱਛਮੀ ਤਾਂ ਮਿਲੀ ਨਹੀਂ, ਬਦਲੇ 'ਚ ਸੁਨਣੀਆਂ ਪਈਆਂ ਹੋਛੀਆਂ ਗੱਲਾਂ । ਮਨ ਦੀ ਪੀੜ ਦੂਰ ਕਰਨ ਲਈ ਉਸ ਨੇ ਇਕ ਬੋਤਲ ਵਿਸਕੀ ਖ਼ਰੀਦ ਲਈ । ਹੁਣ ਉਹ ਘਰ ਮੁੜ ਸਕਦਾ ਐ ।

# 17

ਮਜ਼ਦੂਰਾਂ ਵਿਚਕਾਰ ਅਜੀਬ ਕਸ਼ਮਕਸ਼ ਹੈ । ਟਾਊਲਰ ਸਾਹਿਬ ਦਾ ਆਰਡਰ ਵੱਡੇ ਸਾਹਿਬ ਨੇ ਰੱਦ ਕਰ ਦਿੱਤਾ ਹੈ । ਇਸ ਤੋਂ ਵੱਧ ਗਰਮ ਖਬਰ ਹੋਰ ਕੀ ਹੋ ਸਕਦੀ ਹੈ । ਬਰਖਾਸਤ ਕੀਤੇ ਹੋਏ ਪੰਜਾਹ ਮਜ਼ਦੂਰਾਂ ਨੂੰ ਕੰਮ ਤੇ ਵਾਪਸ ਲੈ ਲਿਆ ਗਿਆ ਹੈ । ਸਭ ਤੋਂ ਵੱਡੀ ਖਬਰ ਦਿੱਤੀ ਹੈ ਜਨਾਰਦਨ ਗੋਸਵਾਮੀ ਨੇ । ਸਾਹਿਬ ਤੋਂ ਵੀ ਵੱਡੇ, ਭਾਰਤੀ ਕਾਂਗਰਸ ਦੇ ਪ੍ਰਧਾਨ ਜਵਾਹਰ ਲਾਲ ਨਹਿਰੂ ਇਸ ਸ਼ਹਿਰ ਵਿਚ ਆਉਣ ਵਾਲੇ ਹਨ । ਗੋਸਵਾਮੀ ਸਿਰਫ਼ ਮਜ਼ਦੂਰਾਂ ਅਤੇ ਬਾਬੂ ਲੋਕਾਂ ਨੂੰ ਹੀ ਮਿਲ ਕੇ ਨਹੀਂ ਗਏ, ਵੱਡੇ ਸਾਹਿਬ ਨਾਲ ਵੀ ਮੁਲਾਕਾਤ ਕੀਤੀ ਸੀ । ਇਕ ਸੁਆਗਤੀ ਕਮੇਟੀ ਵੀ ਬਣਾ ਗਏ ਹਨ । ਇਕ ਹੋਰ ਖਬਰ ਨੇ ਸਾਰਿਆਂ ਦਾ ਧਿਆਨ ਖਿੱਚਿਆ, ਉਹ ਹੈ ਦੁਰਗਾ ਅਤੇ ਨੈਣਮਣੀ ਦਾ ਰਜਿਸਟਰਡ ਵਿਆਹ । ਖ਼ੁਦ ਮੇਮ ਸਾਹਿਬ ਗਵਾਹ ਸਨ । ਅਤੇ ਦੂਜੇ ਗਵਾਹ ਸਨ ਗਿਆਸੁਦੀਨ ਸਾਹਿਬ ।

ਪ੍ਰਧਾਨ ਬਿਲਕੁਲ ਮੁਰਝਾ ਗਏ ਹਨ । ਵੱਡੇ ਸਾਹਿਬ ਦੀ ਮੇਮ ਹੀ ਜਦ ਨੈਣਮਣੀ ਦਾ ਸਾਥ ਦੇ ਰਹੀ ਹੈ ਤਾਂ ਉਨ੍ਹਾਂ ਦੇ ਵਿਰੋਧ ਦਾ ਕੀ ਮੁੱਲ ? ਪਰ ਉਨ੍ਹਾਂ ਘਰ ਵਿਚ ਸਾਰਿਆਂ ਨੂੰ ਸਾਵਧਾਨ ਕਰ ਦਿੱਤਾ ਹੈ ਕਿ ਉਸ ਨੂੰ ਘਰ ਦੀ ਦੇਹਲੀ ਨਾ ਟੱਪਣ ਦਿੱਤੀ ਜਾਵੇ । ਘਰ ਆਉਣ ਤੇ ਪ੍ਰਧਾਨ ਖੁਖਰੀ ਨਾਲ ਦੋ ਟੁਕੜੇ ਕਰ ਦੇਣਗੇ ।

ਦੁਰਗਾ ਅਤੇ ਨੈਣਮਣੀ ਨੇ ਨੇਮਬੱਧ ਦੁਨੀਆਂ ਸ਼ੁਰੂ ਕਰ ਦਿੱਤੀ ਹੈ । ਵਿਆਹ ਮਗਰੋਂ ਸੰਬੰਧੀਆਂ-ਮਿੱਤਰਾਂ ਤੇ ਆਂਢ-ਗੁਆਂਢ ਨੂੰ ਚਾਹ-ਪਾਣੀ ਵੀ ਪਿਲਾਇਆ । ਦਾਅਵਤ ਵਿਚ ਬਰੂਆਣੀ ਵੀ ਆਈ ਸੀ । ਪਰ ਬਰੂਆ ਨਹੀਂ ਆਏ । ਪ੍ਰਧਾਨ ਦੇ ਬੁਰਾ ਮਨਾਉਣ ਦਾ ਡਰ ਸੀ । ਮਨੂੰ ਆਈ ਸੀ ਪਰ ਚੰਡੀ ਨਹੀਂ ਆਇਆ । ਲੱਛਮੀ ਆਈ, ਬੋਧਨ ਕੋਈ ਕਾਰਨ ਦੱਸ ਕੇ ਨਹੀਂ ਆਇਆ । ਗਿਆਸੁਦੀਨ, ਜਹਾਂਨਾਰਾ, ਇਸਮਾਈਲ, ਨਸੀਰੁਦੀਨ ਜ਼ਰੂਰ ਆਏ ਸਨ । ਇਕ ਹੋਰ ਹੈਰਾਨਕੁਨ ਮਹਿਮਾਨ ਸੀ, ਵੱਡੇ ਸਾਹਿਬ ਦੀ ਮੇਮ ।

ਗਿਆਸੁਦੀਨ ਨੇ ਉਦੋਂ ਨੈਣਮਣੀ ਨੂੰ ਕਿਹਾ ਸੀ, "ਦੇਖ ਨੈਣਮਣੀ ਹੁਣ ਖੁਸ਼ੀ ਵਿਚ ਮਸਤ ਰਹਿ ਕੇ ਨਹੀਂ ਸਰਨਾ । ਜਵਾਹਰ ਲਾਲ ਨਹਿਰੂ ਆ ਰਹੇ ਹਨ, ਤੈਨੂੰ

ਗੀਤ ਗਾਉਣਾ ਪਵੇਗਾ। ਸਮੂਹ ਗੀਤ। ਔਰਤਾਂ ਵਿਚਕਾਰ ਤੁਸਾਂ ਲੋਕਾਂ—ਯਾਨੀ ਤੂੰ, ਮਨੂੰ, ਲੱਛਮੀ, ਬਰੂਆਨੀ, ਜਹਾਂਨਾਰਾ ਸਾਰਿਆਂ ਨੂੰ ਕੰਮ ਕਰਨਾ ਪਵੇਗਾ।''

ਨੈਣਮਣੀ ਬੋਲੀ, ''ਪਰ ਇਸ ਵੇਲੇ ਬਰੂਆਣੀ ਕਿਵੇਂ ਕੁਝ ਕਰ ਸਕੇਗੀ, ਭਾਰੀ ਸਰੀਰ ਨਾਲ।''

''ਨਹੀਂ ਕਰ ਸਕੇਗੀ ਤਾਂ ਨਾ ਸਹੀ। ਤੈਨੂੰ ਚੰਦਾ ਜਮ੍ਹਾਂ ਕਰਨਾ ਪਵੇਗਾ। ਸਮਾਂ ਜ਼ਿਆਦਾ ਨਹੀਂ ਹੈ। ਦਿਨੇ ਔਰਤਾਂ ਘਰੀਂ ਰਹਿੰਦੀਆਂ ਹਨ ਇਸ ਲਈ ਉਨ੍ਹਾਂ ਤੋਂ ਚੰਦਾ ਲੈ ਲੈਣਾ।''

ਨੈਣਮਣੀ ਨੂੰ ਜਿਵੇਂ ਸੁਰਗ ਹੱਥ ਲੱਗ ਗਿਆ। ਬਾਪ ਦੇ ਡਰੋਂ ਉਹ ਕਰੀਬ ਤਿੰਨ ਹਫ਼ਤੇ ਘਰੇ ਲੁਕੀ ਰਹੀ। ਵਿਆਹ ਮਗਰੋਂ ਅਚਾਨਕ ਨਵੀਂ ਗ੍ਰਿਸਥਣ ਬਣ ਗਈ। ਲੋਕਾਂ ਦਾ ਆਉਣਾ-ਜਾਣਾ ਚੱਲ ਰਿਹਾ ਹੈ। ਉਸੇ ਗੜਬੜ ਵਿਚ ਇਹ ਅਮੁੱਲਾ ਸੁਝਾਅ। ਉਸ ਨੇ ਪੁੱਛਿਆ, ''ਚਾਚਾ ਜੀ, ਸਾਰੇ ਜਹਾਂ ਸੇ ਅੱਛਾ, ਹਿੰਦੁਸਤਾਂ ਹਮਾਰਾ, ਇਹ ਗੀਤ ਗਾਉਣਾ ਚੰਗਾ ਰਵ੍ਹੇਗਾ, ਕੀ ਖਿਆਲ ਹੈ ਤੁਹਾਡਾ ?''

ਗਿਆਸੁਦੀਨ ਬੋਲਿਆ, ''ਚੰਗਾ ਰਵ੍ਹੇਗਾ।''

ਇਸਮਾਈਲ ਚੁੱਪਚਾਪ ਕੁਰਸੀ ਤੇ ਬੈਠਾ ਪਾਨ ਚੱਬ ਰਿਹਾ ਸੀ। ਦੁਰਗਾ ਨਾਲ ਉਸ ਦੀ ਗੱਲ ਨਹੀਂ ਹੋ ਸਕੀ ਸੀ। ਮਨੂੰ ਨਾਲ ਇਕ-ਦੋ ਗੱਲਾਂ ਕੀਤੀਆਂ ਪਰ ਉਸਦਾ ਮਨ ਪਹਿਲਾਂ ਹੀ ਦੁੱਖੀ ਹੈ। ਮਨੂੰ ਨਾਲ ਗੱਲ ਕਰਨ ਲਈ ਉਹ ਮੌਕਾ ਲੱਭ ਰਿਹਾ ਸੀ।

ਅਖੀਰ ਇਕ ਦਿਨ ਮਨੂੰ ਨਾਲ ਇਕੱਲਿਆਂ ਮੇਲ ਹੋ ਗਿਆ। ਉਸ ਨੇ ਪੁੱਛਿਆ, ''ਮਨੂੰ ਤੇਰੇ ਤਾਂ ਦਰਸ਼ਨ ਹੀ ਨਹੀਂ ਹੁੰਦੇ, ਮਿਲਣਾ ਛੱਡ ਦਿੱਤਾ ਹੈ ਕੀ ?'' ਮਨੂੰ ਹੱਸ ਕੇ ਬੋਲੀ, ''ਤੈਨੂੰ ਤਾਂ ਸਭ ਕੁਝ ਦੱਸ ਹੀ ਚੁੱਕੀ ਹਾਂ, ਜਿਸ ਦਿਨ ਅਜਿਹਾ ਕਰ ਸਕਿਆ ਉਸੇ ਦਿਨ ਆ ਜਾਈਂ।''

ਇਸਮਾਈਲ ਨੇ ਕਿਹਾ, ''ਨੈਣਮਣੀ ਵਾਂਗ ਕਰ ਲਈਏ ਤਾਂ ਕਿਵੇਂ ਰਵ੍ਹੇਗਾ ?''

''ਨਹੀਂ। ਇਹ ਨਹੀਂ ਹੋ ਸਕਦਾ। ਸੁਰਗਾਂ ਤੋਂ ਮਾਂ ਸ੍ਰਾਪ ਦੇਵੇਗੀ। ਧਰਮ ਤਿਆਗਣਾ ਅਸੰਭਵ ਹੈ।''

''ਵਾਹ।''

''ਤੂੰ ਕੁਝ ਵੀ ਕਹਿ, ਮੈਂ ਧਰਮ ਨਹੀਂ ਛੱਡ ਸਕਦੀ।''

ਇਸਮਾਈਲ ਚੁੱਪ ਰਿਹਾ। ਨੈਣਮਣੀ ਦੀ ਰਜਿਸਟਰਡ ਸ਼ਾਦੀ ਨੇ ਉਸ ਦੇ ਮਨ ਵਿਚ ਜਿਹੜੀ ਉਮੀਦ ਜਗਾਈ ਸੀ ਉਹ ਪਲ ਭਰ 'ਚ ਹੀ ਨਸ਼ਟ ਹੋ ਗਈ। ਤਾਂ ਵੀ ਉਸ ਨੇ ਪੁੱਛਿਆ, ''ਅੱਜਕਲ੍ਹ ਬੜਾ ਅੱਡ ਅੱਡ ਰਹਿਨੀ ਏਂ ? ਸੁਣਿਐ ਜਹਾਂਨਾਰਾ ਕੋਲ ਪੜ੍ਹਨ ਵੀ ਨਹੀਂ ਜਾਂਦੀ।''

ਮਨੂੰ ਨੇ ਬੇਚੈਨੀ ਨਾਲ ਕਿਹਾ, ''ਕਦੀ ਖੋਜ ਖਬਰ ਲਈ ਹੈ ? ਮੈਂ ਹੀ ਜਾਣਦੀ ਹਾਂ ਕੀ ਬੀਤਿਐ। ਬਾਪੂ ਤਾਂ ਮਰਨ ਈ ਲੱਗਾ ਸੀ। ਮੈਂ ਕੁਝ ਦਿਨ ਸਥਿਰ ਰਹੀ, ਫਿਰ ਵਾਇਦਾ ਕੀਤਾ ਕਿ ਉਸ ਦੇ ਜਿਊਂਦਿਆਂ ਜੀਅ ਕੁਝ ਨਹੀਂ ਕਰਾਂਗੀ। ਤਾਂ ਜਾ ਕੇ ਉਸ ਨੇ ਰੋਟੀ ਖਾਧੀ। ਹੁਣ ਮੈਂ ਵਚਨ ਭੰਗ ਨਹੀਂ ਕਰਾਂਗੀ।''

ਚੰਡੀ ਕੱਦ ਮਰੇਗਾ ਅਤੇ ਮਨੂੰ ਕੱਦ ਵਿਆਹ ਕਰੇਗੀ ? ਇਹ ਤਾਂ ਆਕਾਸ਼ ਬੋਲ।

ਉਸ ਨੇ ਬੇਚੈਨੀ ਨਾਲ ਕਿਹਾ, "ਕਮਲੀਏ, ਅਜਿਹਾ ਵਚਨ ਕਿਉਂ ਦੇ ਦਿੱਤਾ।"

ਗੰਧਲਾਈ ਹਾਸੀ ਨਾਲ ਮਨੂੰ ਬੋਲੀ, "ਮੈਂ ਪੜ੍ਹਾਈ ਕਰ ਰਹੀ ਹਾਂ। ਜਹਾਂਨਾਰਾ ਭੈਣ ਕੋਲ ਘੱਟ ਜਾਂਦੀ ਹਾਂ। ਘਰ ਵਿਚ ਹੀ ਪੜ੍ਹਦੀ ਹਾਂ। ਮੈਂ ਹੁਣ ਚਿੱਠੀ ਲਿਖਣ ਜੋਗਰਾ ਪੜ੍ਹਨਾ ਸਿਖ ਚੁੱਕੀ ਹਾਂ।"

"ਚੰਗਾ। ਪਰ ਤੇਰੀ ਪ੍ਰੀਖਿਆ ਪਾਸ ਕਰਨਾ ਮੇਰੇ ਲਈ ਸੌਖਾ ਨਹੀਂ।"

"ਪਾਸ ਨਹੀਂ ਤਾਂ ਫੇਲ੍ਹ ਹੀ ਸਹੀ", ਕਮਜ਼ੋਰ ਹਾਸੀ ਨਾਲ ਮਨੂੰ ਨੇ ਜਵਾਬ ਦਿੱਤਾ। ਅਤੇ ਉਹ ਚਲੀ ਗਈ।

"ਪਾਸ ਨਹੀਂ ਤਾਂ ਫੇਲ੍ਹ ਹੀ ਸਹੀ—ਇਹ ਮਜ਼ਾਕ ਜਾਂ ਵਿਅੰਗ ?"

ਇਸਮਾਈਲ ਦੇ ਜ਼ਿੰਮੇ ਸੀ ਕੁਝ ਲੀਫਲੈਟ ਛਪਵਾਉਣਾ, ਨਹਿਰੂ ਦੇ ਆਉਣ ਸੰਬੰਧੀ। ਜਦ ਉਹ ਸਿੰਘ ਜੀ ਦੇ ਪ੍ਰੈਸ ਵਿਚ ਛਪਣੇ ਦੇ ਕੇ ਮੁੜ ਰਿਹਾ ਸੀ ਤਾਂ ਰਾਹ ਵਿਚ ਲੱਛਮੀ ਮਿਲ ਗਈ। ਸਿੰਘ ਜੀ ਦੀ ਮੋਟਰ ਤੋਂ ਉਤਰ ਰਹੀ ਸੀ।

ਇਸਮਾਈਲ ਬਰਦਾਸ਼ਤ ਨਹੀਂ ਕਰ ਸਕਿਆ। ਆਵਾਜ਼ ਦਿੱਤੀ, "ਠਹਿਰ ਲੱਛਮੀ।"

ਲੱਛਮੀ ਰੁਕ ਗਈ। ਹੱਥ ਵਿਚ ਇਕ ਪਾਨ ਸੀ। ਪਾਨ ਇਸਮਾਈਲ ਨੂੰ ਦਿੰਦਿਆਂ ਹੱਸ ਕੇ ਪੁੱਛਿਆ, "ਸੁਣਿਐ, ਤੂੰ ਕਈ ਵਾਰ ਸਾਡੇ ਘਰ ਆਇਐਂ ?"

"ਕੀਹਨੇ ਦੱਸਿਐ ?"

"ਰਾਮੂ ਨੇ, ਹੋਰ ਕੌਣ ਦੱਸੇਗਾ। ਉਸ ਦੀ ਈਰਖਾ ਦਾ ਕੀ ਕਹਿਣਾ ! ਮੈਂ ਕਿਸੇ ਵੀ ਮਰਦ ਨਾਲ ਜਾਵਾਂ ਤਾਂ ਉਸ ਨੂੰ ਕੈਫ਼ੀਅਤ ਦੇਣੀ ਪੈਂਦੀ ਏ। ਹਾਲੀਂ ਤਾਂ ਵਿਆਹ ਹੋਇਆ ਵੀ ਨਹੀਂ। ਜਦ ਹੋ ਜਾਵੇਗਾ ਤਾਂ ਖ਼ੁਫ਼ੀਆ ਪੁਲਸ ਵਾਂਗ ਪਿੱਛੇ ਘੁੰਮੇਗਾ।"

ਇਸਮਾਈਲ ਨੇ ਕਿਹਾ, "ਮੈਨੂੰ ਵੀ ਤੇਰਾ ਇਸ ਤਰ੍ਹਾਂ ਕਾਰ ਵਿਚ ਘੁੰਮਣਾ-ਫਿਰਨਾ ਚੰਗਾ ਨਹੀਂ ਲੱਗ ਰਿਹਾ—"

ਲੱਛਮੀ ਹੱਸਣ ਲੱਗੀ, "ਕਿਉਂ ਕਾਰ 'ਚ ਘੁੰਮਣ ਨਾਲ ਕੀ ਹੁੰਦੈ ? ਤੂੰ ਕੀ ਸੋਚਦੈਂ ਸਿੰਘ ਜੀ ਮੈਨੂੰ ਖਾ ਜਾਵੇਗਾ ? ਤੂੰ ਵੀ ਮੇਰੇ ਨਾਲ ਘੁੰਮਦੈਂ, ਮੈਂ ਕਦੇ ਕਿਸੇ ਤਰ੍ਹਾਂ ਵਧਣ ਦਿੱਤੈ ? ਜੇ ਬਾਂਦਰ ਨੱਚਦਾ ਐ ਤਾਂ ਨਚਾਵਾਂਗੇ ਕਿਉਂ ਨਹੀਂ—" ਉਸ ਦਾ ਹਾਸਾ ਹੌਲੀ ਹੌਲੀ ਤੇਜ਼ ਹੁੰਦਾ ਗਿਆ।

"ਤੇਰੇ ਵਿਚ ਵਿਵੇਕ ਵਰਗੀ ਕੋਈ ਚੀਜ਼ ਨਹੀਂ।" ਇਸਮਾਈਲ ਨੇ ਕਿਹਾ।

"ਏਸ ਸ਼ਹਿਰ ਵਿਚ ਵਿਵੇਕ ਹੈ ਕਿਸ ਵਿਚ ? ਦੱਸ ਤੇਰੇ ਵਿਚ ਵਿਵੇਕ ਹੈ ?"

ਏਸ ਸਵਾਲ ਨੇ ਇਸਮਾਈਲ ਦਾ ਅੰਦਰ ਛਿੱਲ ਦਿੱਤਾ। ਉਸ ਨੇ ਫੌਰਨ ਲੱਛਮੀ ਦਾ ਹੱਥ ਫੜ ਲਿਆ, "ਹੋਰ ਜ਼ਿਆਦਾ ਬੋਲੇਂਗੀ ?"

ਲੱਛਮੀ ਖਿੜਖਿੜਾ ਕੇ ਹੱਸਣ ਲੱਗੀ। ਫੇਰ ਬੋਲੀ, "ਬੋਲਾਂਗੀ, ਹਜ਼ਾਰ ਵੇਰਾਂ ਬੋਲਾਂਗੀ। ਇਸਮਾਈਲ ਕੋਲ ਦਿਲ ਨਹੀਂ। ਇਸਮਾਈਲ ਦੇ ਪਿਆਰ ਵਿਚ ਡੂੰਘਾਈ ਨਹੀਂ, ਇਸਮਾਈਲ ਕਿਸ ਨੂੰ ਚਾਹੁੰਦਾ ਐ ਪਤਾ ਨਹੀਂ। ਬਿਲਕੁਲ ਬੱਚੇ ਵਰਗਾ ਐ। ਬੱਸ ਬਹੁਤ ਐ ?"

ਇਸਮਾਈਲ ਨੇ ਲੱਛਮੀ ਦਾ ਹੱਥ ਛੱਡ ਦਿੱਤਾ। ਉਸ ਦੇ ਸਾਰੇ ਸਰੀਰ ਵਿਚੋਂ

ਮੁੜ੍ਹਕਾ ਆਉਣ ਲੱਗਾ। ਲੱਛਮੀ ਨੇ ਵੀ ਉਸ ਦੀ ਕਮਜ਼ੋਰੀ ਫੜ ਲਈ ਹੈ। ਉਸ ਨੂੰ ਕਿਸੇ ਦੀ ਚੋਣ ਕਰਨੀ ਪਵੇਗੀ, ਨਹੀਂ ਤਾਂ ਸਾਰਿਆਂ ਨੂੰ ਗੁਆਉਣਾ ਪਵੇਗਾ। ਇਕ-ਇਕ ਕਰਕੇ ਸਾਰੀਆਂ ਉਸ ਦੇ ਹੱਥੋਂ ਨਿਕਲਦੀਆਂ ਜਾ ਰਹੀਆਂ ਹਨ। ਇਕ ਵੀ ਜਾਲ ਵਿਚ ਨਹੀਂ ਫਸ ਰਹੀ।

ਲੱਛਮੀ ਹੱਸ ਕੇ ਬੋਲੀ, "ਚੱਲ ਸਿੰਘ ਜੀ ਦੀ ਦੁਕਾਨ ਤੋਂ ਚਾਹ ਪੀ ਆਈਏ।"

ਇਸਮਾਈਲ ਨੇ ਜੇਬ 'ਚੋਂ ਰੁਮਾਲ ਕੱਢ ਕੇ ਮੱਥੇ ਤੋਂ ਮੁੜ੍ਹਕਾ ਪੂੰਝਿਆ। ਲੱਛਮੀ ਬੋਲੀ, "ਤੂੰ ਇਕਦਮ ਡਰੂ ਨਹੀਂ ਏਂ? ਮੇਰੇ ਨਾਲ ਬਾਹਰ ਜਾਂਦਿਆਂ ਵੀ ਡਰ ਲੱਗਦੈ ਨਾ? ਮੈਂ ਮਾੜੀ ਹਾਂ ਨਾ? ਪਰ ਮੇਰੇ ਨਾਲ ਇਸ ਤਰ੍ਹਾਂ ਗੱਲਾਂ ਕਰਨਾ ਚੰਗਾ ਲੱਗਦੈ? ਛੀ! ਛੀ! ਇਹ ਸਾਰਾ ਕੁਝ ਛੱਡ ਦੇ। ਜਿਸ ਨਾਲ ਵੀ ਮਨ ਮਿਲਦੈ ਸ਼ਾਦੀ ਕਰ ਲੈ। ਮਨ ਪੱਕਾ ਕਰ ਲੈ। ਤਿੰਨਾਂ ਪਿੱਛੇ ਨਾ ਫਿਰ।"

ਇਸਮਾਈਲ ਦੀ ਜ਼ਬਾਨ ਬੰਦ ਹੋ ਗਈ। ਏਸ ਕੁੜੀ ਨੂੰ ਉਸ ਦੇ ਮਨ ਦੀ ਗੱਲ ਕਿਵੇਂ ਪਤਾ ਲੱਗ ਗਈ? ਉਹ ਆਪਣੇ ਆਪ ਨੂੰ ਸੰਭਾਲ ਕੇ ਬੋਲਿਆ, "ਚੱਲ ਚੱਲਦੇ ਹਾਂ।"

ਉਸ ਦਿਨ ਵੱਡੀ ਰਾਤ ਤੀਕ ਉਹ ਦੋਵੇਂ ਇਕੱਠੇ ਘੁੰਮਦੇ ਰਹੇ। ਅਗਲੇ ਦਿਨ ਐਤਵਾਰ ਸੀ। ਇਸ ਲਈ ਇਸਮਾਈਲ ਨੂੰ ਕੋਈ ਫ਼ਿਕਰ ਨਹੀਂ ਸੀ। ਪਰ ਲੱਛਮੀ ਦੀ ਹਿੰਮਤ ਵੇਖ ਕੇ ਉਸ ਨੂੰ ਹੈਰਾਨੀ ਹੋਈ। ਉਹ ਕਿੰਨੀ ਨਿਡਰਤਾ ਨਾਲ ਉਸ ਨਾਲ ਘੁੰਮ ਸਕਦੀ ਐ। ਉਨ੍ਹਾਂ ਵਿਚਕਾਰ ਕਿੰਨੀਆਂ ਰੁਕਾਵਟਾਂ ਹਨ। ਉਸ ਦੀ ਇਹ ਧਾਰਣਾ ਬਣੀ ਕਿ ਲੱਛਮੀ ਅਜਿੱਤ ਹੈ। ਕੋਈ ਵੀ ਆਦਮੀ ਉਸ ਨੂੰ ਆਸਾਨੀ ਨਾਲ ਹਰਾ ਨਹੀਂ ਸਕਦਾ। ਮੁੜ ਕੇ ਆਉਂਦਿਆਂ ਜਦੋਂ ਉਹ ਸਟੇਸ਼ਨ ਦੇ ਪਲੇਟਫਾਰਮ ਤੇ ਪਹੁੰਚੇ ਤਾਂ ਲੱਛਮੀ ਨੇ ਕਿਹਾ, "ਚਲ ਬੈਂਚ ਤੇ ਬੈਠਦੇ ਹਾਂ। ਤੇਰਾ ਮਨ ਹੌਲਾ ਕਰੀਏ।"

ਦੋਵੇਂ ਬੈਂਚ ਤੇ ਬੈਠ ਗਏ। ਲੱਛਮੀ ਨੇ ਹੱਥ ਦਾ ਪਾਨ ਉਸ ਦੇ ਮੂੰਹ ਵਿਚ ਦਿੰਦਿਆਂ ਕਿਹਾ, "ਮੈਂ ਮਨੂੰ ਨਾਲ ਤੇਰੇ ਬਾਰੇ ਗੱਲ ਕੀਤੀ ਸੀ।"

ਇਸਮਾਈਲ ਨੇ ਪੁੱਛਿਆ, "ਕੀ ਕਿਹਾ?"

"ਤੇਰਾ ਮਨ ਨਹੀਂ ਐ।"

"ਕਿਵੇਂ ਪਤਾ ਲੱਗਿਆ?"

"ਪਿਆਰ ਕੀ ਚੀਜ਼ ਐ, ਜਾਣਦਾ ਐਂ? ਨੈਣਮਣੀ ਸਮਝਦੀ ਐ ਪਿਆਰ ਕੀ ਚੀਜ਼ ਐ? ਤੈਨੂੰ ਵੀ ਡਰ ਐ, ਹਿੰਦੂ ਬਨਣ ਤੋਂ। ਏਨਾ ਕਿਉਂ ਡਰ ਰਿਹੈਂ?"

ਇਸਮਾਈਲ ਚੁੱਪ ਰਿਹਾ।

ਲੱਛਮੀ ਫੇਰ ਬੋਲੀ, "ਸੱਚੀ ਗੱਲ ਤਾਂ ਇਹ ਹੈ ਕਿ ਮਨੂੰ ਨੂੰ ਵੀ ਡਰ ਐ। ਨਹੀਂ ਤਾਂ ਅਜਿਹੀ ਸ਼ਰਤ ਕਿਉਂ ਲਾਉਂਦੀ? ਇਹ ਸਾਰਾ ਪਿਆਰ ਫ਼ਜ਼ੂਲ ਹੈ। ਜ਼ੈਬੁਨਿੱਸਾ ਵਿਚ ਬੜੀ ਹਿੰਮਤ ਐ, ਪਰ ਤੂੰ ਵੇਸਵਾ ਕਹਿ ਕੇ ਉਸ ਨੂੰ ਨਫ਼ਰਤ ਕਰਦਾ ਐਂ। ਮੈਨੂੰ ਗ੍ਰਹਿਣ ਕਰਨ ਵਿਚ ਵੀ ਡਰ ਹੈ ਜਾਂ ਨਹੀਂ?"

ਲੱਛਮੀ ਹੱਸਣ ਲੱਗੀ। ਇਸਮਾਈਲ ਦੇ ਮਨ ਦਾ ਸੰਕੋਚ ਜਿਵੇਂ ਅਚਾਨਕ ਮਿਟ ਗਿਆ। ਅਚਾਨਕ ਉਸ ਨੇ ਲੱਛਮੀ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਪੁੱਛਿਆ, "ਤੂੰ

ਤਾਂ ਮੈਨੂੰ ਪਿਆਰ ਕਰੇਂਗੀ ਨਾ ? ਯਾਨੀ ਤੂੰ ਹੋਰ ਕਿਸੇ ਦੀ ਵੀ ਨਹੀਂ ਹੋਵੇਂਗੀ ? ਦੱਸ—?''

''ਤੇਰੇ ਵਿਚ ਹਿੰਮਤ ਹੈ ਮੇਰੇ ਨਾਲ ਵਿਆਹ ਕਰਨ ਦੀ ?—'' ਲੱਛਮੀ ਦੇ ਚਿਹਰੇ ਤੇ ਹਾਸੀ ਆਈ ।

ਇਸਮਾਈਲ ਖੁੱਲ੍ਹ ਗਿਆ । ਉਸ ਅੰਦਰ ਤਿੱਖੀ ਹਲਚਲ ਹੋਈ । ਪਰ ਹੌਲੀ ਹੌਲੀ ਉਸ ਦਾ ਮਨ ਸ਼ਾਂਤ ਹੋ ਗਿਆ । ਉਸ ਨੇ ਸੋਚਿਆ, ਇਸ ਕੁੜੀ ਨੇ ਉਸ ਦੇ ਦਿਲ ਤੋਂ ਸੰਗ ਦਾ ਪਰਦਾ ਲਾਹ ਦਿੱਤਾ ਹੈ । ਉਸ ਵਿਚ ਆਤਮ-ਪ੍ਰਕਾਸ਼ ਦਾ ਸਮਾਂ ਆ ਗਿਆ ਹੈ । ਉਸ ਨੇ ਹੌਲੀ ਜਿਹੀ ਕਿਹਾ, ''ਹਾਂ ਮੈਂ ਤੈਨੂੰ ਪਿਆਰ ਕਰ ਸਕਾਂਗਾ ।''

ਲੱਛਮੀ ਉਸ ਦੇ ਹੱਥਾਂ ਵੱਲ ਦੇਖ ਕੇ ਮੁਸਕਰਾਉਣ ਲੱਗੀ । ਪਰ ਮੂੰਹੋਂ ਭਰੋਸਾ ਨਹੀਂ ਦੁਆਇਆ । ਇਸਮਾਈਲ ਨੇ ਸਮਝਿਆ ਅਣਜਾਣਿਆਂ ਵੀ ਏਸ ਜ਼ਿੰਦਾਦਿਲ ਬੇਖ਼ੌਫ ਕੁੜੀ ਨੇ ਉਸ ਦੇ ਅੱਗੇ ਆਤਮ-ਸਮਰਪਣ ਕੀਤਾ ਹੈ । ਪਹਿਲਾਂ ਤਾਂ ਉਸ ਨੂੰ ਬੜੀ ਵੇਦਨਾ ਮਹਿਸੂਸ ਹੋਈ, ਪਰ ਹੌਲੀ ਹੌਲੀ ਉਹ ਇਕ ਮੁਕਤੀ ਦਾ ਭਾਵ ਮਹਿਸੂਸ ਕਰਨ ਲੱਗਾ । ਉਸ ਨੇ ਵਿਆਕੁਲਤਾ ਨਾਲ ਪੁੱਛਿਆ, ''ਤੂੰ ਮੇਰੀ ਹੋਵੇਂਗੀ ਨਾ ਲੱਛਮੀ ?''

ਲੱਛਮੀ ਦਾ ਹੱਸਣਾ ਬੰਦ ਹੋ ਗਿਆ ਸੀ ।

# 18

ਇਕ ਮਹੀਨੇ ਬਾਦ ਇਸਮਾਈਲ ਅਤੇ ਲੱਛਮੀ ਦੀ ਰਜਿਸਟਰਡ ਸ਼ਾਦੀ ਦੀ ਖ਼ਬਰ ਨੇ ਸਾਰੇ ਸ਼ਹਿਰ ਵਿਚ ਥਲਕਾ (ਤਹਿਲਕਾ) ਮਚਾ ਦਿੱਤਾ । ਸ਼ਾਦੀ ਤੋਂ ਬਾਦ ਚਾਹ-ਪਾਣੀ ਵਿਚ ਸਾਰੇ ਹਾਜ਼ਰ ਸਨ । ਸਿਰਫ਼ ਮਨੂੰ, ਨਸੀਰੁਦੀਨ, ਜਹਾਂਨਾਰਾ, ਪ੍ਰਧਾਨ, ਬਰੂਆਣੀ ਅਤੇ ਬੋਧਨ ਨਹੀਂ ਆਏ ਸਨ । ਬਰੂਆਣੀ ਜੰਮਣ-ਪੀੜਾਂ ਕਾਰਨ ਹਸਪਤਾਲ ਵਿਚ ਸੀ । ਜਹਾਂਨਾਰਾ ਵੀ ਘਰ ਬਿਮਾਰ ਪਈ ਸੀ, ਉਸ ਦੇ ਬਦਲੇ ਗਿਆਸੁਦੀਨ ਆਇਆ ਸੀ । ਬੋਧਨ ਨੂੰ ਅੰਦਰ ਗੁੱਝੀ ਸੱਟ ਲੱਗੀ ਸੀ ਅਤੇ ਰਾਮੂ ਤਾਂ ਬਿਲਕੁਲ ਪਾਗ਼ਲ ਹੋ ਗਿਆ ਸੀ । ਨਸੀਰੁਦੀਨ ਨੇ ਜੈਬੁਨਿੱਸਾ ਸੰਬੰਧੀ ਸੋਚ ਕੇ ਰੰਜ ਨਹੀਂ ਕੀਤਾ । ਇਸਮਾਈਲ ਦਾ ਇਸ ਤਰ੍ਹਾਂ ਲੱਛਮੀ ਦੇ ਹੱਥੀਂ ਫੜਿਆ ਜਾਣਾ ਅਣਜਾਣਪੁਣਾ ਸਮਝਿਆ । ਇਸ ਤੋਂ ਬਿਨਾਂ ਜੈਬੁਨਿੱਸਾ ਦੀ ਯਾਦ ਵਿਚ ਉਸ ਦਾ ਹਿਰਦਾ ਅਫ਼ਸੋਸ ਨਾਲ ਭਰ ਗਿਆ । ਪ੍ਰਧਾਨ ਦਾ ਨਾ ਆਉਣਾ ਸੁਭਾਵਕ ਹੀ ਸੀ ।

ਮਨੂੰ ਆ ਹੀ ਨਾ ਸਕੀ । ਉਸ ਨੇ ਸੋਚਿਆ ਇਸਮਾਈਲ ਦਾ ਇਹ ਕੰਮ ਚੰਗਾ ਹੋ ਗਿਆ । ਉਸ ਦਾ ਗੁੱਸਾ ਅਤੇ ਦੁੱਖ ਫ਼ਜ਼ੂਲ ਐ । ਚੰਡੀ ਅਤੇ ਦੁਰਗਾ ਨੇ ਸੁੱਖ ਦਾ ਸਾਹ ਲਿਆ । ਖਾਸਕਰ ਚੰਡੀ ਨੇ । ਉਸ ਨੇ ਜਾ ਕੇ ਇਸਮਾਈਲ ਨੂੰ ਭਰਪੂਰ ਅਸ਼ੀਰਵਾਦ

ਵੀ ਦਿੱਤਾ ਸੀ ।

ਬਰੂਆ ਵੀ ਥੋੜ੍ਹੀ ਜਿਹੀ ਦੇਰ ਲਈ ਆਇਆ ਸੀ । ਦਿਗਬਈ ਵਿਚ ਇਸ ਤਰ੍ਹਾਂ ਦੇ ਰਜਿਸਟਰਡ ਵਿਆਹਾਂ ਦੀ ਗਿਣਤੀ ਵਧਣਾ ਉਸ ਨੂੰ ਪਸੰਦ ਨਹੀਂ ਸੀ । ਕਿਸ ਘੜੀ ਕੀ ਹੁੰਦਾ ਹੈ ਕੌਣ ਜਾਣਦਾ ਹੈ ? ਮੇਮ ਸਾਹਿਬ ਨੂੰ ਦੇਖ ਕੇ ਸਾਡੀਆਂ ਕੁੜੀਆਂ ਵੀ ਗੁਸਤਾਖ਼ ਹੋ ਜਾਣ ਤਾਂ ਬਹੁਤ ਮੁਸ਼ਕਲ ਹੈ ।

ਇਸਮਾਈਲ ਨੇ ਆਪ ਮਨੂੰ ਅਤੇ ਜੈਬੁਨਿੱਸਾ ਨੂੰ ਦਾਅਵਤ ਦਿੱਤੀ ਸੀ । ਪਰ ਇਕ ਨੇ ਵੀ ਸੱਦਾ ਪ੍ਰਵਾਨ ਨਹੀਂ ਕੀਤਾ ਸੀ । ਵਿਆਹ ਮਗਰੋਂ ਇਹ ਗੱਲ ਉਸ ਨੂੰ ਬੁਰੀ ਲੱਗੀ ਸੀ । ਪ੍ਰਾਹੁਣਿਆਂ ਦੇ ਸਤਿਕਾਰ ਵਿਚ ਵੀ ਉਹ ਖੁੱਭਿਆ ਨਹੀਂ ਸੀ । ਲੱਛਮੀ ਪਹਿਲਾਂ ਵਾਂਗ ਹੀ ਰੰਗੀਨ ਤੇ ਗਾਲੜੀ ਸੀ । ਹੱਸ ਹੱਸ ਕੇ ਉਸ ਨੇ ਸਾਰਿਆਂ ਦਾ ਸਤਿਕਾਰ ਕੀਤਾ ਸੀ । ਸਿੰਘ ਜੀ ਦਾ ਵੀ ਸਤਿਕਾਰ ਕੀਤਾ ਸੀ ।

ਸਿੰਘ ਜੀ ਬੜੇ ਤੋਹਫ਼ੇ ਲਿਆਏ ਸਨ । ਤੋਹਫ਼ਿਆਂ ਨਾਲ ਸ਼ੁਭ-ਇੱਛਾਵਾਂ ਵੀ ਲਿਆਏ ਸਨ । ਇਸਮਾਈਲ ਉਨ੍ਹਾਂ ਕੋਲ ਬੈਠ ਕੇ ਛੱਲ ਨਹੀਂ ਕਰ ਸਕਿਆ ਸੀ । ਪਰ ਲੱਛਮੀ ਨੇ ਹੱਸ ਹੱਸ ਕੇ ਗੱਲਾਂ ਕੀਤੀਆਂ ਸਨ, ਬਿਠਾਇਆ ਅਤੇ ਖੁਆਇਆ-ਪਿਆਇਆ ਸੀ ।

ਚੈਟਰਜੀ ਵੀ ਆਏ ਸਨ । ਪਰ ਸ਼ਾਮਿਆਨੇ ਵਿਚ ਇਕ ਕਿਨਾਰੇ ਬੈਠ ਕੇ ਚੁੱਪਚਾਪ ਇਕ ਲੀਫਲੈਟ ਪੜ੍ਹ ਰਹੇ ਸਨ । ਵਿਆਹ ਦੇ ਮਾਹੌਲ ਨੇ ਉਨ੍ਹਾਂ ਨੂੰ ਛੂਹਿਆ ਨਹੀਂ ਸੀ । ਯੂਨੀਅਨ ਦਾ ਕੰਮ ਅਗਾਂਹ ਨਾ ਤੁਰ ਸਕਣ ਦਾ ਅਸੰਤੋਸ਼ ਉਨ੍ਹਾਂ ਦੇ ਮਨ ਵਿਚ ਸੀ । ਸਾਹਿਬ ਲੋਕਾਂ ਨੇ ਚੁੱਪਚਾਪ ਯੂਨੀਅਨ ਦੇ ਕੰਮ ਵਿਚ ਰੁਕਾਵਟ ਪਾਉਣ ਦੀ ਕਾਫ਼ੀ ਕੋਸ਼ਿਸ਼ ਕੀਤੀ ਸੀ । ਵੱਡੇ ਸਾਹਿਬ ਦੇ ਛਾਂਟੀ ਕੀਤੇ ਪੰਜਾਹ ਮਜ਼ਦੂਰਾਂ ਨੂੰ ਮੁੜ ਕੇ ਕੰਮ ਤੇ ਲੈਣ ਕਰਕੇ ਲੋਕ ਉਨ੍ਹਾਂ ਦੀ ਤਾਰੀਫ਼ ਵਿਚ ਖੁੱਲ੍ਹ ਕੇ ਬੋਲੇ । ਹਾਲੀਂ ਸਾਰੇ ਵਿਆਹ ਦੇ ਖਾਣੇ ਵਿਚ ਰੁੱਝੇ ਹਨ । ਇਸ ਤੋਂ ਮਗਰੋਂ ਜਵਾਹਰ ਲਾਲ ਨਹਿਰੂ ਆਉਣ ਵਾਲੇ ਹਨ । ਚੰਦਾ ਜਮ੍ਹਾਂ ਕਰਨਾ, ਸ਼ਾਮਿਆਨਾ ਲੁਆਉਣਾ, ਗਾਉਣ ਦਾ ਇੰਤਜ਼ਾਮ ਕਰਨਾ, ਇਨ੍ਹਾਂ ਸਾਰਿਆਂ ਕੰਮਾਂ ਵਿਚ ਆਗੂ ਲੋਕ ਰੁੱਝੇ ਹਨ । ਇਸੇ ਲੀਫਲੈਟ ਵਿਚ ਮਜ਼ਦੂਰਾਂ ਨੂੰ ਇਸ ਸੰਬੰਧੀ ਸਾਵਧਾਨ ਕੀਤਾ ਗਿਆ ਸੀ ।

ਬਰੂਆ ਕੋਲ ਜਨਾਰਦਨ ਗੋਸੁਆਮੀ ਰਾਹੀਂ ਲੀਫਲੈਟ ਆਇਆ ਸੀ । ਪਰ ਉਸ ਵਿਚ ਕੋਈ ਖਾਸ ਗੱਲ ਨਹੀਂ ਸੀ । ਕੰਪਨੀ ਦੀਆਂ ਨੀਤੀਆਂ ਵਿਰੁੱਧ ਮਜ਼ਦੂਰਾਂ ਨੂੰ ਸਾਵਧਾਨ ਕੀਤਾ ਗਿਆ ਸੀ । ਪੰਜਾਹ ਮਜ਼ਦੂਰਾਂ ਦੀ ਛਾਂਟੀ ਉਸੇ ਦੀ ਸ਼ੁਰੂਆਤ, ਹੋਰ ਛਾਂਟੀ ਦੀ ਸੰਭਾਵਨਾ ਵੀ ਹੈ । ਕਾਰਨ ਇਹ ਕਿ ਕੰਪਨੀ ਵਾਲੇ ਨਵੀਆਂ ਮਸ਼ੀਨਾਂ ਲਿਆ ਕੇ ਆਦਮੀ ਘਟਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਇਸ ਸ਼ਹਿਰ ਵਿਚ ਦੁਨੀਆਂ ਦੀ ਸਾਰਿਆਂ ਤੋਂ ਪੁਰਾਣੀ ਰਿਫਾਇਨਰੀ ਹੈ, ਪਰ ਇਸ ਨਾਲ ਕੀ ਹੁੰਦਾ ਹੈ ? ਰਿਫਾ-ਇਨਰੀ ਲਈ ਨਵੇਂ ਨਵੇਂ ਜੰਤਰ ਤਾਂ ਅਮਰੀਕਾ ਵਿਚ ਬਣ ਚੁੱਕੇ ਹਨ । ਉਨ੍ਹਾਂ ਨਾਲ ਮੁਕਾਬਲਾ ਕਰਨਾ ਪਵੇਗਾ । ਉਸ ਤੋਂ ਬਾਦ ਖਾਨਾਂ ਵਿਚ ਜਿੰਨਾ ਤੇਲ ਹੈ, ਉਨਾਂ ਕੱਢਣਾ ਵੀ ਇਕ ਸਮੱਸਿਆ ਬਣ ਗਈ ਹੈ । ਆਟੋਮੈਟਿਕ ਜੰਤਰ ਵੀ ਬਣ ਗਿਆ ਹੈ । ਕੰਪਨੀ ਵਾਲੇ ਚੁੱਪਚਾਪ ਬੈਠਣ ਵਾਲੇ ਨਹੀਂ ਹਨ, ਛਾਂਟੀ ਹੋਰ ਹੋਵੇਗੀ । ਯੂਨੀਅਨ

ਬਣੇ ਬਿਨਾਂ ਮਜ਼ਦੂਰਾਂ ਦੀ ਛਾਂਟੀ ਰੋਕਣਾ ਸੰਭਵ ਨਹੀਂ ਹੈ ।

ਚੈਟਰਜੀ ਨੇ ਲੀਫਲੈਟ ਬਰੂਆ ਨੂੰ ਪੜ੍ਹਨ ਲਈ ਦਿੱਤਾ । ਪੜ੍ਹਨ ਬਾਦ ਬਰੂਆ ਨੇ ਕਿਹਾ, "ਇਹ ਸਾਰੀਆਂ ਗੱਲਾਂ ਬਿਲਕੁਲ ਸੱਚੀਆਂ ਹਨ ।"

"ਪਰ ਬਰੂਆ ਸੁਣਿਆ ਹੈ, ਸਾਹਿਬ ਲੋਕਾਂ ਨੇ ਘਰ ਬਨਵਾਉਣ ਦੀ ਸਕੀਮ ਬਣਾਈ ਹੈ । ਲੋਕਾਂ ਨੂੰ ਦੇਖ ਕੇ ਪ੍ਰੋਮੋਸ਼ਨ ਦੇਣ ਦਾ ਬੰਦੋਬਸਤ ਵੀ ਕੀਤਾ ਗਿਆ ਹੈ । ਇਸ ਦੇ ਸਿੱਟੇ ਵਜੋਂ ਬੇਚੈਨੀ ਘਟ ਜਾਵੇਗੀ ਤਾਂ ਫੇਰ ਯੂਨੀਅਨ ਕੌਣ ਬਣਾਵੇਗਾ ?"

ਬਰੂਆ ਨੇ ਚੈਟਰਜੀ ਨੂੰ ਲੀਫਲੈਟ ਦੇ ਕੇ ਕਿਹਾ, "ਸਹੂਲਤਾਂ ਵੱਧ ਜਾਣ ਨਾਲ ਯੂਨੀਅਨ ਦੀ ਕੀ ਲੋੜ ਹੈ ?"

ਚੈਟਰਜੀ ਨੇ ਕਿਹਾ, "ਯੂਨੀਅਨ ਤਾਂ ਸਿਆਸੀ ਕਾਰਨਾਂ ਕਰਕੇ ਬਨਣੀ ਚਾਹੀਦੀ ਹੈ । ਸਾਹਿਬ ਲੋਕ ਇਕ ਦਿਨ ਸਾਡੇ ਦੇਸ਼ ਵਿਚੋਂ ਤੁਰ ਜਾਣਗੇ ਤਾਂ ਮਜ਼ਦੂਰਾਂ ਨੂੰ ਹੀ ਕੰਪਨੀ ਚਲਾਉਣੀ ਪਵੇਗੀ ।"

ਬਰੂਆ ਨੇ ਡੱਬੀ 'ਚੋਂ ਇਕ ਪਾਨ ਮੂੰਹ 'ਚ ਪਾਉਂਦਿਆਂ ਹੱਸ ਕੇ ਕਿਹਾ, "ਮਜ਼ਦੂਰ ਕੰਪਨੀ ਚਲਾਉਣਗੇ, ਸਾਨੂੰ ਸੁੱਖ ਮਿਲੇਗਾ । ਇਸ ਲਈ ਬੜਾ ਸਮਾਂ ਚਾਹੀਦਾ ਹੈ ।"

"ਵਰ੍ਹਨ ਦਿਓ ਮੀਂਹ, ਝੜਨਗੇ ਪੱਤੇ, ਰੁਕ ਜਾਓ ਜੀਜਾ ਜੀ, ਖਾ ਜਾਓ ਭੱਤਾ ।"

ਚੈਟਰਜੀ ਨੇ ਕਿਹਾ, "ਨਹੀਂ । ਸੁਣਿਆ ਹੈ, ਰੂਸ ਵਿਚ ਕੀ ਹੋਇਆ ਹੈ ? ਮਜ਼ਦੂਰਾਂ ਦਾ ਰਾਜ ਕਾਇਮ ਹੋਇਆ ਹੈ । ਕੋਸ਼ਿਸ਼ ਕਰਨ ਨਾਲ ਸਾਡੇ ਦੇਸ਼ ਵਿਚ ਵੀ ਹੋ ਸਕਦਾ ਹੈ । ਹੋਵੇਗਾ ਕਿਉਂ ਨਹੀਂ ? ਇਕੋ ਹੀ ਹੱਡ-ਮਾਸ ਦਾ ਮਨੁੱਖ ।"

ਬਰੂਆ ਗੰਭੀਰ ਹੋ ਕੇ ਬੋਲਿਆ, "ਮੇਰੇ ਸਹੁਰੇ ਸਾਹਿਬ ਵੀ ਇਹੋ ਗੱਲ ਕਹਿੰਦੇ ਹਨ । ਜਨਾਰਦਨ ਗੋਸਵਾਮੀ ਦੀ ਵੀ ਇਹੋ ਰਾਇ ਹੈ । ਪਰ ਇਥੇ ਯੂਨੀਅਨ ਬਣ ਜਾਣ ਨਾਲ ਕੀ ਹੋ ਜਾਵੇਗਾ ? ਚਾਹ ਬਾਗਾਨ ਵਿਚ ਕਿਥੇ ਹੈ ? ਰੇਲਵੇ ਵਿਚ ਕਿਥੇ ਹੈ ?"

"ਉਹੀ ਤਾਂ । ਕਿੰਨੀਆਂ ਤਕਲੀਫਾਂ ਹਨ !" ਚੈਟਰਜੀ ਬੋਲਿਆ, ਪਰ ਚੈਟਰਜੀ ਅੱਗੋਂ ਨਹੀਂ ਬੋਲ ਸਕਿਆ । ਛਾਤੀ ਤੇ ਸੁਫ਼ਨੇ ਦਾ ਭਾਰੀ ਬੋਝ; ਲੁੱਟ-ਖਸੁੱਟ ਦੇ ਖਤਮ ਹੋਣ ਦਾ ਮਹਾਨ ਸੁਫ਼ਨਾ ।

ਏਨੇ ਵਿਚ ਸਿੰਘ ਜੀ ਕਿਤੋਂ ਉਨ੍ਹਾਂ ਲੋਕਾਂ ਸਾਹਮਣੇ ਆਇਆ । ਆਉਂਦਿਆਂ ਹੀ ਬੋਲਿਆ, "ਬਰੂਆ ਤੁਹਾਡਾ ਘਰ ਬਣ ਗਿਆ । ਤੁਹਾਡੇ ਘਰ ਮੁੰਡਾ ਹੋਵੇਗਾ । ਉਧਰ ਉਸ ਦਿਨ ਦੀ ਗੱਲਬਾਤ ਤੋਂ ਬਾਦ ਤੁਹਾਡੇ ਤੇ ਸਾਹਿਬ ਦੀ ਸ਼ੁਭ ਨਿਗ੍ਹਾ ਟਿਕ ਗਈ ਹੈ । ਤੁਹਾਡੀ ਜੈ ਜੈਕਾਰ । ਬਰੂਆਣੀ ਦਾ ਕੀ ਹਾਲ ਹੈ ?"

ਚੈਟਰਜੀ ਜਾਣ ਲਈ ਉਠ ਖਲੋਤਾ । ਇਹ ਗੱਲਾਂ ਉਸ ਨੂੰ ਸ਼ੈਤਾਨ ਦੀਆਂ ਗੱਲਾਂ ਵਰਗੀਆਂ ਲੱਗੀਆਂ ।

ਬਰੂਆ ਨੇ ਕਿਹਾ, "ਬੈਠੋ ਚੈਟਰਜੀ, ਗਿਆਸੁਦੀਨ ਸਾਹਿਬ ਦੇ ਘਰ ਜਾਣਾ ਹੈ । ਕੁਝ ਕੰਮ ਹੈ ।" ਇਸ ਤੋਂ ਬਾਦ ਸਿੰਘ ਜੀ ਦੇ ਮੂੰਹ ਵੱਲ ਦੇਖ ਕੇ ਕਿਹਾ, "ਏਸ ਉੱਨਤੀ ਨੂੰ ਮੈਂ ਉੱਨਤੀ ਨਹੀਂ ਸਮਝਦਾ । ਸਾਰੇ ਮਜ਼ਦੂਰਾਂ ਦੀ ਉੱਨਤੀ ਤਾਂ ਹੀ ਕੁਝ ਹੋਵੇਗਾ ।"

ਸਿੰਘ ਜੀ ਹੱਸਦਿਆਂ ਬੋਲੇ, "ਆਦਮੀ ਦੀਆਂ ਪੰਜੇ ਉਂਗਲਾਂ ਕੀ ਬਰਾਬਰ

ਹੁੰਦੀਆਂ ਨੇ ? ਕੁਝ ਲੋਕ ਸਾਹਿਬ ਬਨਣਗੇ, ਕੁਝ ਲੋਕ ਬਾਬੂ ਅਤੇ ਕੁਝ ਲੋਕੀਂ ਮਜ਼ਦੂਰ ।"

ਬਰੂਆ ਨੇ ਕਿਹਾ, "ਨਹੀਂ ਨਹੀਂ ਸਾਰੇ ਆਦਮੀ ਬਰਾਬਰ ਹਨ ।"

ਸਿੰਘ ਜੀ ਨੇ ਚੈਟਰਜੀ ਵੱਲ ਅਰਥ-ਭਰਪੂਰ ਦ੍ਰਿਸ਼ਟੀ ਨਾਲ ਵੇਖ ਕੇ ਕਿਹਾ, "ਇਹ ਸਾਰੀਆਂ ਭਾਵਨਾਵਾਂ ਸ਼ਹਿਰ ਵਿਚ ਚੰਗੀ ਤਰ੍ਹਾਂ ਫੈਲ ਗਈਆਂ ਹਨ । ਇਹ ਸਾਰੇ ਲੀਫ-ਲੈਟ ਕਿਥੋਂ ਆਉਂਦੇ ਹਨ, ਤੁਸੀਂ ਜਾਣਦੇ ਹੋ ?"

"ਇਹ ਕੌਣ ਨਹੀਂ ਜਾਣਦਾ ! ਤੁਸੀਂ ਵੀ ਜਾਣਦੇ ਹੋ ।" ਚੈਟਰਜੀ ਨੇ ਜਵਾਬ ਦਿੱਤਾ ।

"ਪਰ ਸਾਹਿਬ ਲੋਕਾਂ ਦੀ ਗੱਲ ਵੀ ਤਾਂ ਸੋਚਣੀ ਚਾਹੀਦੀ ਹੈ—ਉਸ ਦਿਨ ਵੱਡੇ ਸਾਹਿਬ ਨੇ ਘੱਟ ਕੰਮ ਨਹੀਂ ਕੀਤਾ ।" ਸਿੰਘ ਜੀ ਨੇ ਕਿਹਾ ।

ਬਰੂਆ ਬੋਲਿਆ, "ਵੱਡੇ ਸਾਹਿਬ ਦਾ ਕੰਮ ਲੋਕ ਕਰਨ । ਸਾਡਾ ਕੰਮ ਅਸੀਂ ਆਪ ਵੇਖਣਾ ਹੈ । ਇਹੋ ਟ੍ਰੇਡ ਯੂਨੀਅਨ ਦਾ ਅਸੂਲ ਹੈ । ਬਰੂਆ ਉਠ ਖੜ੍ਹਾ ਹੋਇਆ ।

ਸਿੰਘ ਜੀ ਨੇ ਫੇਰ ਪੁੱਛਿਆ, "ਤੁਸੀਂ ਲੋਕ ਕਿਥੇ ਜਾ ਰਹੇ ਹੋ ?"

"ਨਹਿਰੂ ਜੀ ਦੀ ਆਓਭਗਤ ਸੰਬੰਧੀ ਗੱਲਬਾਤ ਕਰਨ ।" ਬਰੂਆ ਨੇ ਜਵਾਬ ਦਿੱਤਾ । "ਕਾਂਗਰਸ ਕਮੇਟੀ ਵਲੋਂ ਇਕ ਖ਼ਤ ਆਇਆ ਹੈ ।"

ਸਿੰਘ ਜੀ ਇਲਜ਼ਾਮ ਦੇ ਸੁਰ ਵਿਚ ਬੋਲਿਆ, "ਨਹਿਰੂ ਜੀ ਆਉਣਗੇ, ਇਹ ਤਾਂ ਚੰਗੀ ਗੱਲ ਹੈ ਪਰ ਸਾਨੂੰ ਸੇਵਾ ਦਾ ਮੌਕਾ ਕਿਥੇ ਦਿੱਤਾ ਗਿਆ ਹੈ ? ਕਾਫ਼ੀ ਰੁਪਇਆ ਇਕੱਠਾ ਕਰ ਸਕਦਾ ਸੀ ।"

ਬਰੂਆ ਅਤੇ ਚੈਟਰਜੀ ਇਸਮਾਈਲ ਤੋਂ ਵਿਦਾ ਲੈ ਕੇ ਰਾਹ ਤੇ ਟੁਰ ਪਏ । ਚੈਟਰਜੀ ਨੇ ਕਿਹਾ, "ਇਸ ਨੂੰ ਇਤਰਾਜ਼ ਕਿਉਂ ਹੈ ਪਤਾ ਹੈ ਨਾ ? ਸਵਾਗਤੀ ਕਮੇਟੀ ਦਾ ਮੈਂਬਰ ਨਾ ਲਏ ਜਾਣ ਕਾਰਨ ।"

ਚੈਟਰਜੀ ਦੀਆਂ ਗੱਲਾਂ ਵਿਚ ਇਕ ਨਿਰਲੇਪਤਾ ਹੈ ।

ਰਾਹ ਤੇ ਆਉਣ ਲਈ ਮਨੂੰ ਦੇ ਘਰ ਸਾਹਮਣਿਓਂ ਹੋ ਕੇ ਨਿਕਲਣਾ ਪੈਂਦਾ ਸੀ । ਅਚਾਨਕ ਮਨੂੰ ਦੀ ਯਾਦ ਬਰੂਆ ਨੂੰ ਹੋ ਆਈ । ਉਸ ਦੇ ਮੂੰਹੋਂ ਨਿਕਲ ਗਿਆ, "ਮਨੂੰ !" ਪਰ ਮਨੂੰ ਦੀ ਆਵਾਜ਼ ਨਹੀਂ ਆਈ, ਜਦਕਿ ਦਰਵਾਜ਼ਾ ਖੁੱਲ੍ਹਾ ਸੀ । ਦਰਵਾਜ਼ੇ ਕੋਲ ਜਾ ਕੇ ਇਸ ਵੇਰਾਂ ਜ਼ੋਰ ਨਾਲ ਬੁਲਾਇਆ, "ਮੈਂ ਬਰੂਆ ਹਾਂ, ਬਾਹਰ ਆ ਮਨੂੰ !"

ਕੁਝ ਚਿਰ ਵਿਚ ਹੀ ਮਨੂੰ ਬਾਹਰ ਆ ਗਈ । ਮੂੰਹ ਉੱਡਿਆ ਅਤੇ ਫਿੱਕਾ । ਦੋਵੇਂ ਅੱਖਾਂ ਸੁੱਜੀਆਂ ਹੋਈਆਂ । —"ਕੀ ਹੋਇਆ ਬਰੂਆ ਦਾਦਾ ? ਕੁਵੇਲੇ ਕਿਵੇਂ ਯਾਦ ਕੀਤਾ ?"

"ਕੁਵੇਲੇ ਨਹੀਂ, ਮੈਂ ਠੀਕ ਵੇਲੇ ਹੀ ਆਇਆ ਹਾਂ । ਮੈਂ ਜਾਣਦਾ ਹਾਂ ਤੂੰ ਗ਼ਲਤੀ ਨਹੀਂ ਕਰਦੀ । ਜੋ ਕੁਝ ਵੀ ਹੋਇਆ ਚੰਗਾ ਹੀ ਹੋਇਆ ।" ਬਰੂਆ ਨੇ ਗਦਗਦ ਗਲੇ ਨਾਲ ਕਿਹਾ ।

ਮਨੂੰ ਨੇ ਫਿੱਕੇ ਹਾਸੇ ਨਾਲ ਕਿਹਾ, "ਚੰਗਾ ਹੋਇਆ ਕਿ ਮਾੜਾ ? ਇਹ ਕਹਿਣਾ

ਮੁਸ਼ਕਲ ਐ । ਮੈਨੂੰ ਬਹੁਤ ਸਹਿਣ ਕਰਨਾ ਪਿਐ । ਭਾਬੀ ਕਿਵੇਂ ਐ ?"

"ਚੰਗੀ ਐ ।"

ਮਨੂੰ ਹੁਣ ਦਰਵਾਜ਼ੇ ਸਾਹਮਣੇ ਆ ਗਈ । ਪੁੱਛਿਆ, "ਉਹ ਚੌਂਤੜੇ ਤੇ ਕੌਣ ਹੈ ?"

"ਚੈਟਰਜੀ ।" ਬਰੂਆ ਨੇ ਕਿਹਾ ।

ਮਨੂੰ ਦਾ ਗਲਾ ਚੁੱਪ ਹੋ ਗਿਆ ।

ਚੈਟਰਜੀ ਆਦਮੀ ਚੁੱਪਾ ਹੈ, ਪਰ ਮਨੋਂ ਖਾਲੀ ਨਹੀਂ ਹੈ । ਉਸ ਨੇ ਅੱਗੇ ਨੇੜੇ ਆ ਕੇ ਕਿਹਾ, "ਮਨੂੰ ਜਾਣਦੀ ਏਂ ਤੁਸਾਂ ਲੋਕਾਂ ਦੀ ਸ਼ਾਦੀ ਕਿਉਂ ਨਹੀਂ ਹੋ ਸਕੀ ? ਤੁਸੀਂ ਦੋਵੇਂ ਅੱਡ ਅੱਡ ਰਾਹਾਂ ਤੇ ਖੜੇ ਹੋ । ਇਸ ਕੰਧ ਨੂੰ ਤੋੜ ਕੇ ਜਦ ਤੀਕ ਇਕ ਨਹੀਂ ਕਰਦੇ ਉਦੋਂ ਤਕ ਮਿਲਾਪ ਸੰਭਵ ਨਹੀਂ ।"

ਮਨੂੰ ਬੋਲੀ, "ਮੈਂ ਵੀ ਸਮਝਦੀ ਹਾਂ ।"

ਚੈਟਰਜੀ ਨੇ ਕਿਹਾ, "ਲੱਛਮੀ ਕਿਉਂ ਰੁਕੀ ਜਾਣਦੀ ਐਂ ?"

"ਕਿਉਂ ?"

"ਉਹ ਕੋਈ ਸੰਸਕਾਰ ਨਹੀਂ ਮੰਨਦੀ । ਬਿਲਕੁਲ ਆਜ਼ਾਦ ਐ ।"

ਮਨੂੰ ਦੇ ਮੂੰਹੋਂ ਹਉਕਾ ਨਿਕਲ ਗਿਆ । ਚੈਟਰਜੀ ਦੀ ਇਸ ਅਚਾਨਕ ਹਮਦਰਦੀ ਨਾਲ ਮਨੂੰ ਦਾ ਅੰਤਰ ਪੰਘਰ ਗਿਆ ਸੀ । ਉਸ ਨੇ ਕਿਹਾ, "ਕਿਸੇ ਦਿਨ ਆਓ, ਤੁਹਾਡੇ ਨਾਲ ਗੱਲਬਾਤ ਕਰਾਂਗੇ ।"

ਬਰੂਆ ਨੇ ਹੱਸ ਕੇ ਕਿਹਾ, "ਹਾਂ ਇਹ ਇਕ ਦਿਨ ਆ ਜਾਣਗੇ । ਹੁਣ ਚਲਦੇ ਹਾਂ । ਤੁਹਾਡੇ ਲੋਕਾਂ ਦੇ ਚੰਦਾ ਜਮ੍ਹਾਂ ਕਰਨ ਦਾ ਕੰਮ ਕਿਥੋਂ ਤਕ ਪਹੁੰਚਿਐ ? ਅਤੇ ਨੈਣਮਣੀ ਦਾ ਗਾਉਣ ?"

ਮਨੂੰ ਨੇ ਜਵਾਬ ਦਿੱਤਾ, "ਪੈਸਾ ਕਾਫ਼ੀ ਜਮ੍ਹਾਂ ਹੋ ਗਿਐ, ਅਤੇ ਨੈਣਮਣੀ ਦੇ ਗਾਉਣ ਦਾ ਅਭਿਆਸ ਵੀ ਠੀਕ ਚਲ ਰਿਹੈ ।"

ਦੋਵੇਂ ਉਥੋਂ ਚਲੇ ਗਏ ।

ਗਿਆਸੁਦੀਨ ਦੇ ਘਰ ਪਹੁੰਚਦਿਆਂ ਪਹੁੰਚਦਿਆਂ ਸਵਾਗਤੀ ਕਮੇਟੀ ਦੀ ਮੀਟਿੰਗ ਖਤਮ ਹੋ ਚੁੱਕੀ ਸੀ । ਚਰਚਾ ਲਈ ਖਾਸ ਗੱਲ ਵੀ ਨਹੀਂ ਸੀ । ਨਹਿਰੂ ਅਗਲੇ ਮਹੀਨੇ ਆਉਣ ਵਾਲੇ ਹਨ । ਪ੍ਰੋਗਰਾਮ ਅਗਲੇ ਮਹੀਨੇ ਤੈਅ ਕੀਤਾ ਜਾਵੇਗਾ । ਚੰਦਾ ਵੀ ਕਾਫ਼ੀ ਜਮ੍ਹਾਂ ਹੋ ਗਿਆ ਹੈ । ਪੰਡਾਲ ਤੇ ਖਰਚ ਨਹੀਂ ਹੋਵੇਗਾ । ਵੱਡੇ ਸਾਹਿਬ ਨੇ ਕਿਹਾ ਹੈ ਪੰਡਾਲ ਉਹ ਆਪ ਬਣਵਾ ਦੇਣਗੇ । ਨੈਣਮਣੀ ਦਾ ਗਾਣਾ ਮਾਲਾ ਸਿੰਘ ਸੁਣ ਚੁੱਕਾ ਹੈ । ਸਵਾਗਤ ਲਈ ਇਕ ਵਾਲੰਟੀਅਰ ਦਲ ਵੀ ਜਥੇਬੰਦ ਹੋ ਗਿਆ ਹੈ । ਉਨ੍ਹਾਂ ਦੀ ਵਰਦੀ ਅਤੇ ਫਲੈਗ ਲਈ ਡਿਬਰੂਗੜ੍ਹ ਵਿਖੇ ਆਰਡਰ ਦੇ ਦਿੱਤਾ ਹੈ । ਕੰਮ ਵਧੀਆ ਢੰਗ ਨਾਲ ਅੱਗੇ ਵੱਧ ਰਿਹਾ ਹੈ ।

ਯੂਨੀਅਨ ਸੰਬੰਧੀ ਚਰਚਾ ਕਰਨ ਦਾ ਵਕਤ ਨਹੀਂ ਮਿਲਿਆ । ਬਿਮਾਰ ਪਈ ਜਹਾਂਨਾਰਾ ਵਾਰ ਵਾਰ ਮਨੂੰ ਨੂੰ ਆਵਾਜ਼ ਦੇ ਰਹੀ ਸੀ । ਕਹਿ ਰਹੀ ਸੀ, ਮਨੂੰ ਲਈ ਅੱਜ ਉਸ ਦੇ ਪ੍ਰਾਣ ਰੋ ਰਹੇ ਹਨ । ਮਹਿਮਾਨਾਂ ਨੂੰ ਵਿਦਾ ਕਰਕੇ, ਗਿਆਸੁਦੀਨ ਇਸੇ ਲਈ ਮਨੂੰ ਨੂੰ ਬੁਲਾਉਣ ਲਈ ਨਿਕਲਿਆ ਸੀ ।

ਗਿਆਸੁਦੀਨ ਦੇ ਬਰੂਆ ਨੂੰ ਸਾਰੀਆਂ ਗੱਲਾਂ ਦੱਸਣ ਤੇ ਬਰੂਆ ਬੋਲਿਆ, ''ਮਨੂੰ ਨੂੰ ਮਿਲ ਕੇ ਆ ਰਿਹਾਂ। ਉਹ ਠੀਕ ਹੈ।''

ਗਿਆਸੁਦੀਨ ਨੇ ਕਿਹਾ, ''ਤਾਂ ਚਲੋ ਉਸ ਨੂੰ ਬੁਲਾ ਲਿਆਈਏ। ਉਸ ਦੇ ਨਾ ਆਉਣ ਤਕ ਜਹਾਨਾਰਾ ਨੂੰ ਚੈਨ ਨਹੀਂ ਮਿਲਣਾ। ਏਧਰ ਮੇਰੀ ਨਾਈਟ ਡਿਊਟੀ ਹੈ।''

''ਬਿਮਾਰ ਨੂੰ ਛੱਡ ਕੇ ਕਿਵੇਂ ਜਾਓਗੇ ?''

''ਨਾ ਜਾਣ ਤੇ ਤਾਂ ਸਰਬਨਾਸ਼ ਹੈ। ਇਕ ਹੋਰ ਨਵਾਂ ਖੂਹ ਪੁੱਟਿਆ ਹੈ। ਮੇਰੇ ਨਾ ਜਾਣ ਨਾਲ ਕੌਣ ਕੀ ਕਰੇ ਕੀ ਟਿਕਾਣਾ ? ਅਹਿਮਦ ਸਾਹਿਬ ਨੂੰ ਵੀ ਕਿਹਾ ਹੈ। ਮਾਮੀ ਨੂੰ ਲੈ ਆਵਾਂਗੇ।'' ਬਰੂਆ ਨੇ ਚੈਨ ਦਾ ਸਾਹ ਲਿਆ। ਉਸ ਤੋਂ ਬਾਦ ਬੋਲਿਆ, ''ਚਲੋ ਅਸੀਂ ਹਸਪਤਾਲ ਚਲਦੇ ਹਾਂ। ਉਨ੍ਹਾਂ ਨੂੰ ਕੀ ਬਿਮਾਰੀ ਦੱਸੀ ਹੈ ?''

''ਕੁਝ ਵੀ ਪਤਾ ਨਹੀਂ ਲੱਗ ਰਿਹਾ।'' ਗਿਆਸੁਦੀਨ ਦੀ ਆਵਾਜ਼ ਧੀਮੀ ਹੋ ਗਈ। ਇਕ ਬੇਚੈਨੀ ਸੀ। ''ਤੁਸੀਂ ਡਾਕਟਰ ਨੂੰ ਪੁੱਛ ਕੇ ਵੇਖਣਾ, ਮੇਰਾ ਵਿਚਾਰ ਵੀ ਹਸਪਤਾਲ ਵਿਚ ਦਾਖਲ ਕਰਾਉਣ ਦਾ ਹੈ। ਮੈਨੂੰ ਕੁਝ ਦੱਸਿਆ ਨਹੀਂ।''

ਬਰੂਆ ਦਾ ਚਿਹਰਾ ਗੰਭੀਰ ਹੋ ਗਿਆ।

ਤਿੰਨੇ ਫੇਰ ਸੜਕ ਤੇ ਚਲਣ ਲੱਗੇ। ਕ੍ਰਿਸ਼ਨ ਪੱਖ ਦਾ ਹਨੇਰਾ ਸੀ। ਗਿਆਸੁਦੀਨ ਹੱਥਲੀ ਟਾਰਚ ਦੀ ਰੋਸ਼ਨੀ ਵਿਚ ਤਿੰਨੇ ਅੱਗੇ ਵੱਧਦੇ ਗਏ।

ਗਿਆਸੁਦੀਨ ਬੋਲਿਆ, ''ਚੈਟਰਜੀ ਤੂੰ ਯੂਨੀਅਨ ਯੂਨੀਅਨ ਕਹਿੰਦਾ ਕਹਿੰਦਾ ਹੀ ਮਰ ਜਾਏਂਗਾ। ਤੇਰੇ ਕੋਲ ਹੋਰ ਕੋਈ ਗੱਲ ਨਹੀਂ ਕਰਨ ਨੂੰ ? ਸ਼ਾਦੀ ਵਿਆਹ, ਭੋਜ, ਖਾਣ-ਪੀਣ, ਪਿਆਰ—ਇਹ ਸਭ ?''

ਚੈਟਰਜੀ ਨੇ ਜਵਾਬ ਦਿੱਤਾ, ''ਇਸ ਦੀ ਲੋੜ ਹੀ ਮਹਿਸੂਸ ਨਹੀਂ ਕੀਤੀ। ਸਿਰਫ਼ ਇਕ ਉਦੇਸ਼ ਲਈ ਜਿਉਂ ਰਿਹਾਂ। ਜਾਣਦਾ ਹੈਂ ਮੈਂ ਕਿਸੇ ਸਮੇਂ ਟੈਰਰਿਸਟ ਰਿਹਾ ਹਾਂ। ਸਰੀਰ ਦੇ ਖ਼ੂਨ ਨਾਲ ਲਿਖ ਦਿੱਤਾ ਸੀ—ਆਜ਼ਾਦੀ ਲਿਆਵਾਂਗਾ। ਕਈ ਕਾਮਰੇਡ ਮਰ ਚੁੱਕੇ ਹਨ, ਮੈਂ ਜਿਉਂਦਾ ਹਾਂ ਤਾਂ ਸਿਰਫ਼ ਉਨ੍ਹਾਂ ਲੋਕਾਂ ਦਾ ਅਧੂਰਾ ਕੰਮ ਪੂਰਾ ਕਰਨ ਲਈ। ਥੋੜ੍ਹਾ ਜਿਹਾ ਵੀ ਕੁਝ ਕਰ ਜਾਵਾਂ ਤਾਂ ਕਾਫ਼ੀ ਹੈ।''

ਦੋਵੇਂ ਚੌਂਕ ਗਏ। ਸਿੰਘ ਜੀ ਅਤੇ ਥਾਣੇ ਦੇ ਓ. ਸੀ. ਮਿਸ਼ਰਾ ਜੀ ਨੇ ਝੂਠ ਨਹੀਂ ਕਿਹਾ ਸੀ ਕਿ ਇਸ ਸ਼ਹਿਰ ਵਿਚ ਟੈਰਰਿਸਟ ਨਹੀਂ ਪਰ ਪੁਰਾਣੇ ਟੈਰਰਿਸਟ ਤਾਂ ਹਨ। ਬਰੂਆ ਨੇ ਪੁੱਛਿਆ, ''ਤਾਂ ਏਨੇ ਦਿਨ ਲੁਕੇ ਕਿਉਂ ਰਹੇ ? ਸਾਨੂੰ ਵੀ ਨਹੀਂ ਦੱਸਿਆ ?''

ਚੈਟਰਜੀ ਨੇ ਕਿਹਾ, ''ਦੱਸ ਕੇ ਕੀ ਫ਼ਾਇਦਾ ? ਤੁਸੀਂ ਲੋਕ ਜਾਣ ਕੇ ਵੀ ਕੀ ਕਰਦੇ। ਪਰ ਗ਼ੁਲਾਮੀ ਦੀ ਪੀੜ ਨਸ ਨਸ ਵਿਚ ਮਹਿਸੂਸ ਕਰ ਰਿਹਾਂ। ਨਹੀਂ ਜਾਣਦਾ ਕਿ ਕਦ ਤੇ ਕਿਵੇਂ ਇਹ ਦੇਸ਼ ਆਜ਼ਾਦ ਹੋਵੇਗਾ ਪਰ ਉਸੇ ਲਈ ਮੈਂ ਜ਼ਿੰਦਾ ਹਾਂ। ਸ਼ਾਦੀ-ਵਿਆਹ, ਘਰ-ਸੰਸਾਰ ਇਹ ਸਭ ਮੇਰੇ ਲਈ ਨਹੀਂ। ਮੇਰਾ ਰਾਹ ਸੰਗਰਾਮ ਦਾ ਰਾਹ ਹੈ। ਯੂਨੀਅਨ ਬਨਾਉਣ ਲਈ ਹੀ ਮੈਂ ਇਥੇ ਕੰਮ ਕਰ ਰਿਹਾ ਹਾਂ। ਯੂਨੀਅਨ ਬਣ ਜਾਣ ਨਾਲ ਆਜ਼ਾਦੀ ਦੀ ਨੀਂਹ ਪੱਕੀ ਹੋਵੇਗੀ। ਆਜ਼ਾਦੀ ਦਾ ਅਰਥ ਹੈ ਮਜ਼ਦੂਰਾਂ ਦਾ ਰਾਜ।''

ਗਿਆਸੁਦੀਨ ਇਹ ਗੱਲਾਂ ਸੁਣ ਕੇ ਮੁਗਧ ਹੋ ਗਿਆ । ਇਹ ਆਦਮੀ ਸਹੀ ਅਰਥਾਂ ਵਿਚ ਇਕ ਪੱਕਾ ਕਾਮਾ ਹੈ । ਹਰ ਵੇਲੇ ਸਿਰਫ਼ ਯੂਨੀਅਨ ਦੀਆਂ ਗੱਲਾਂ, ਕਿਤਾਬਾਂ ਦੀਆਂ ਗੱਲਾਂ ਅਤੇ ਦੇਸ਼-ਪਿਆਰ ਦੀਆਂ ਗੱਲਾਂ । ਬੱਸ ਇਕ ਹੀ ਵਿਸ਼ਾ । ਚੁੱਪ ਸ਼ਾਂਤ ਆਦਮੀ, ਸਭ ਦੀ ਇਹੋ ਧਾਰਣਾ ਹੈ । ਉਸ ਦੇ ਦਿਲ ਵਿਚ ਜੋ ਉਦੇਸ਼ ਹੈ ਕਿ ਸ਼ਿਖਾ ਅਤੇ ਪ੍ਰਣ ਦੀ ਜੋ ਲੋਅ ਮੱਚ ਰਹੀ ਹੈ, ਇਹ ਗੱਲ ਗਿਆਸੁਦੀਨ ਨੇ ਪਹਿਲੀ ਵਾਰ ਮਹਿਸੂਸ ਕੀਤੀ ।

ਕੁਝ ਦੂਰ ਚਲਣ ਮਗਰੋਂ ਬਰੂਆ ਨੇ ਵਿਦਾ ਲਈ । ਤਦ ਚੈਟਰਜੀ ਨੇ ਕਿਹਾ, "ਅਚਾਨਕ ਮਨ ਦੀਆਂ ਸਾਰੀਆਂ ਗੱਲਾਂ ਖੁੱਲ੍ਹ ਕੇ ਕਹਿ ਦਿੱਤੀਆਂ । ਪਰ ਇਸ ਨੂੰ ਮੇਰੀ ਕਮਜ਼ੋਰੀ ਨਾ ਸਮਝਣਾ । ਤਕੜਾਈ ਵੀ ਨਹੀਂ ਹੈ । ਹੁਣ ਸਮਾਂ ਆ ਗਿਆ ਹੈ ਸਾਰਿਆਂ ਲਈ ਇਕੱਠਿਆਂ ਕੰਮ ਕਰਨ ਦਾ । ਨਹਿਰੂ ਜੀ ਦੇ ਆਉਣ ਨਾਲ ਨਿਸ਼ਚੇ ਹੀ ਮਨੋਬਲ ਵਧੇਗਾ । ਇਸੇ ਸੁਮੇਲ ਸਮੇਂ ਯੂਨੀਅਨ ਬਨਾਉਣੀ ਪਵੇਗੀ । ਯੂਨੀਅਨ ਦੀ ਲੋੜ ਕਿਉਂ ਹੈ ਜਾਣਦੇ ਓ ਨਾ ? ਇਕ ਦਿਨ ਮਜ਼ਦੂਰਾਂ ਨੂੰ ਆਪ ਉਦਯੋਗ ਚਲਾਉਣਾ ਪਵੇਗਾ ।"

ਗਿਆਸੁਦੀਨ ਨੇ ਸ਼ਰਧਾ ਨਾਲ ਚੈਟਰਜੀ ਵੱਲ ਦੇਖਿਆ । ਉਸ ਨੇ ਏਨੀ ਡੂੰਘਾਈ ਨਾਲ ਸੋਚਿਆ ਨਹੀਂ ਸੀ ।

# 19

ਕਹਿੰਦੇ ਹਨ ਟੈਰਰਿਸਟਾਂ ਦੇ ਡਰੋਂ ਸਾਹਿਬ ਲੋਕ ਸਹਿਮੇ ਹੋਏ ਨੇ । ਨਸੀਰੁਦੀਨ ਨੇ ਆ ਕੇ ਖ਼ਬਰ ਦਿੱਤੀ ਕਿ ਜਿਲਾਪੋਸੀ ਸਾਹਿਬ ਆਪਣੇ ਦੋਵੇਂ ਪਾਸੇ ਭਰੀਆਂ ਹੋਈਆਂ ਦੋ ਬੰਦੂਕਾਂ ਨਾ ਹੋਣ ਤੇ ਸੌਂ ਨਹੀਂ ਸਕਦੇ । ਸਿਰਫ਼ ਜਿਲਾਪੋਸੀ ਸਾਹਿਬ ਹੀ ਨਹੀਂ, ਕਾਲਾ ਸਾਹਿਬ ਸਿੰਘ ਜੀ ਵੀ ਬਿਸਤਰੇ ਵਿਚ ਤਿੰਨ ਬੰਦੂਕਾਂ ਤਿਆਰ ਰੱਖਦੇ ਹਨ ਅਤੇ ਥਾਣੇ ਦੇ ਓ. ਸੀ. ਮਿਸ਼ਰਾ ਨੂੰ ਸਾਰੀ ਸਾਰੀ ਰਾਤ ਥਾਣੇ ਵਿਚ ਹੀ ਰਹਿਣਾ ਪੈਂਦਾ ਹੈ । ਕਦ ਕੀ ਹੋ ਜਾਵੇ ਕੁਝ ਪਤਾ ਨਹੀਂ । ਇਹ ਵੀ ਸ਼ਹਿਰ ਦੀ ਇਕ ਗਰਮ ਖ਼ਬਰ ਹੈ । ਏਨ੍ਹਾਂ ਸਾਰੀਆਂ ਅਫਵਾਹਾਂ ਵਿਚ ਸੱਚਾਈ ਹੋਵੇ ਜਾਂ ਨਾ ਪਰ ਮਿਸ਼ਰਾ ਚੈਟਰਜੀ, ਗਿਆਸੁਦੀਨ ਅਤੇ ਬਰੂਆ ਤੇ ਸਖਤ ਨਿਗਾਹ ਰੱਖ ਰਹੇ ਹਨ । ਸਿੰਘ ਜੀ ਪਤਾ ਨਹੀਂ ਕਿਥੋਂ ਅਜਿਹੀਆਂ ਅਜੀਬ ਖਬਰਾਂ ਲੈ ਆਉਂਦੇ ਹਨ । ਸਵਾਗਤੀ ਕਮੇਟੀ ਵਿਚ ਥਾਂ ਨਾ ਮਿਲਣ ਕਰਕੇ ਕੁੱਢਰਤਾ ਵੱਧ ਗਈ ਹੈ । ਬਰੂਆ, ਗਿਆਸੁਦੀਨ, ਮਾਲਾ ਸਿੰਘ ਅਤੇ ਚੈਂਡੀ ਦੇ ਘਰ ਵਿਚ ਵੀ ਅੱਜਕਲ੍ਹ ਖਾਨਾਤਲਾਸ਼ੀ ਹੁੰਦੀ ਹੀ ਰਹਿੰਦੀ ਹੈ । ਕੁਝ ਮਿਲਦਾ ਤਾਂ ਹੈ ਨਹੀਂ ਐਵੇਂ ਵਾਧੂ ਦਾ ਸ਼ੱਕ ।

ਏਸ ਦੌਰਾਨ ਮਜ਼ਦੂਰਾਂ ਦੀ ਇਕ ਸਾਧਾਰਨ ਸਭਾ ਵੀ ਹੋ ਚੁੱਕੀ ਹੈ। ਯੂਨੀਅਨ ਬਨਾਉਣ ਦਾ ਮਤਾ ਵੀ ਉਥੇ ਪਾਸ ਹੋ ਚੁੱਕਾ ਹੈ। ਉਦੋਂ ਤੋਂ ਹੀ ਜਥੇਬੰਦੀ ਵਾਲਿਆਂ ਤੇ ਸਖਤ ਨਜ਼ਰ ਹੈ। ਟਾਉਲਰ ਸਾਹਿਬ ਦਾ ਸੱਜਾ ਹੱਥ ਹੈ ਸਿੰਘ ਜੀ ਅਤੇ ਸਿੰਘ ਜੀ ਦਾ ਸੱਜਾ ਹੱਥ ਹੈ ਓ. ਸੀ. ਮਿਸ਼ਰਾ। ਤਾਂ ਵੀ ਕੰਮ ਹੌਲੀ ਹੌਲੀ ਅੱਗੇ ਵਧਦਾ ਰਿਹਾ। ਯੋਗ ਸਮੇਂ ਯੂਨੀਅਨ ਲਈ ਅਰਜ਼ੀ ਵੀ ਭੇਜ ਦਿੱਤੀ ਗਈ। ਪਰ ਸਿਰਫ਼ ਅਰਜ਼ੀ ਭੇਜ ਦੇਣ ਨਾਲ ਕੀ ਹੁੰਦਾ ਹੈ ? ਉਸ ਤੇ ਕੋਈ ਗ਼ੌਰ ਵੀ ਤਾਂ ਕਰੇ। ਸ਼ਿਲਾਂਗ ਤੋਂ ਕੋਈ ਜਵਾਬ ਨਹੀਂ ਆਇਆ।

ਇਸਮਾਈਲ ਦੇ ਵਿਆਹ ਮਗਰੋਂ ਚੰਡੀ ਨੂੰ ਮਨੂੰ ਨੂੰ ਟਿਕਾਣੇ ਲਾਉਣ ਦਾ ਫ਼ਿਕਰ ਲੱਗਿਆ। ਰਾਮੂ ਲੱਛਮੀ ਤੋਂ ਅਸਫਲ ਹੋ ਕੇ ਇਕ ਵਾਰ ਚੰਡੀ ਕੋਲ ਫਿਰ ਆਇਆ ਸੀ। ਪਰ ਮਨੂੰ ਦੇ ਮਨ੍ਹਾਂ ਕਰਨ ਤੇ ਰਾਮੂ ਨੂੰ ਇੱਛਾ ਪੂਰੀ ਹੋਏ ਬਿਨਾਂ ਜਾਣਾ ਪਿਆ। ਚੰਡੀ ਨੇ ਇਕ-ਦੋ ਜਗ੍ਹਾ ਮੁੰਡੇ ਦੀ ਤਲਾਸ਼ ਕੀਤੀ ਸੀ, ਪਰ ਮਨੂੰ ਨੇ ਉਥੇ ਵੀ ਵਿਆਹ ਤੋਂ ਮਨ੍ਹਾਂ ਕਰ ਦਿੱਤਾ। ਹਾਰ ਕੇ ਚੰਡੀ ਨੇ ਨਿਰਲੇਪਤਾ ਨਾਲ ਪੁੱਛਿਆ, "ਤਾਂ ਤੂੰ ਕਰੇਂਗੀ ਕੀ ?"

ਮਨੂੰ ਨੇ ਜਵਾਬ ਦਿੱਤਾ, "ਪੜ੍ਹਾਂਗੀ।"

ਚੰਡੀ ਚੁੱਪ ਹੋ ਗਿਆ ਅਤੇ ਪਹਿਲਾਂ ਵਾਂਗ ਘੁੰਮਣ ਫਿਰਨ ਲੱਗਾ। ਘਰਵਾਲੀ ਦੇ ਮਰਨ ਮਗਰੋਂ ਉਸ ਦਾ ਮਨ ਘਰੋਂ ਉਚਟ ਗਿਆ ਸੀ।

ਮਨੂੰ ਮੁੜ ਕੇ ਜਹਾਂਨਾਰਾ ਕੋਲੋਂ ਨੇਮ ਨਾਲ ਪੜ੍ਹਨ ਲੱਗੀ। ਹੁਣ ਉਹ ਖ਼ੁਦ ਪੜ੍ਹਨ ਯੋਗ ਹੋ ਗਈ ਸੀ। ਪਰ ਜਹਾਂਨਾਰਾ ਦੀ ਸਖਤ ਬਿਮਾਰੀ ਦੇ ਬਾਦ ਮਨੂੰ ਨੂੰ ਕੋਈ ਸਿੱਖਿਆ ਦੇਣ ਵਾਲਾ ਨਾ ਰਿਹਾ। ਇਸ ਲਈ ਉਹ ਘਰ ਵਿਚ ਹੀ ਪੜ੍ਹਨ ਦੀ ਕੋਸ਼ਿਸ਼ ਕਰਨ ਲੱਗੀ। ਗਿਆਸੁਦੀਨ ਨੇ ਉਸ ਨੂੰ ਕਹਿ ਦਿੱਤਾ ਸੀ ਕਿ ਕੋਈ ਗੱਲ ਸਮਝ ਵਿਚ ਨਾ ਆਵੇ ਤਾਂ ਚੈਟਰਜੀ ਕੋਲੋਂ ਪੁੱਛ ਲਵੇ। ਚੈਟਰਜੀ ਮਨੂੰ ਦੇ ਘਰ ਨੇੜੇ ਹੀ ਰਹਿੰਦੇ ਹਨ।

ਜਹਾਂਨਾਰਾ ਨੇ ਉਸ ਨੂੰ ਉਸ ਦਿਨ ਬੁਲਾਇਆ ਸੀ। ਜਹਾਂਨਾਰਾ ਨੇ ਸੋਚਿਆ ਸੀ ਕਿ ਮਨੂੰ ਦਾ ਦਿਲ ਬਿਲਕੁਲ ਟੁੱਟ ਗਿਆ ਹੈ। ਉਸ ਨੇ ਉਸ ਨੂੰ ਤਸੱਲੀ ਦੇਣ ਦੀ ਕੋਸ਼ਿਸ਼ ਕੀਤੀ ਸੀ, ਪਰ ਮਨੂੰ ਹੁਣ ਤਕ ਆਪਣੇ ਆਪ ਸ਼ਾਂਤ ਹੋ ਚੁੱਕੀ ਸੀ। ਮਨੂੰ ਨੇ ਕਿਹਾ, "ਲੱਛਮੀ ਨੇ ਜਿਵੇਂ ਇਸਮਾਈਲ ਨੂੰ ਅਪਣਾਇਆ ਹੈ ਮੈਂ ਵੀ ਅਜਿਹਾ ਕਰ ਸਕਦੀ ਸੀ। ਮੈਂ ਉਸ ਨੂੰ ਹਿੰਦੂ ਬਨਣ ਦੀ ਸਲਾਹ ਦਿੱਤੀ ਪਰ ਉਹ ਮੰਨਿਆ ਨਹੀਂ। ਉਸ ਦਾ ਦੁੱਖ ਕਰਨ ਦਾ ਕੀ ਫ਼ਾਇਦਾ ?"

ਬਿਮਾਰੀ ਕਰਕੇ ਜਹਾਂਨਾਰਾ ਦੀਆਂ ਹੱਡੀਆਂ ਨਿਕਲ ਆਈਆਂ ਸਨ। ਡਾਕਟਰ ਹਾਲੇ ਤਕ ਅਣਜਾਣ ਬਿਮਾਰੀ ਦਾ ਪਤਾ ਨਹੀਂ ਲਾ ਸਕੇ ਸਨ। ਪਰ ਉਹ ਇਕ ਖਾਲੀਪਨ ਮਹਿਸੂਸ ਕਰ ਰਹੀ ਸੀ, ਜ਼ਿੰਦਗੀ ਅਤੇ ਮੌਤ ਵਿਚਕਾਰ ਚਲਨ ਦਾ ਸੁਫ਼ਨਾ ਵੇਖ ਰਹੀ ਸੀ। ਉਸ ਨੇ ਕਿਹਾ ਸੀ, "ਮਨੂੰ ਤੂੰ ਪੜ੍ਹਦੀ ਰਹੀਂ। ਤੇਰੇ ਲਈ ਮੈਨੂੰ ਬੜਾ ਫ਼ਿਕਰ ਐ। ਤੂੰ ਰੋਜ਼ ਆਈਂ।"

ਮਨੂੰ ਸਮਝਦੀ ਸੀ ਜਹਾਂਨਾਰਾ ਦਾ ਉਸ ਨੂੰ ਰੋਜ਼ ਬੁਲਾਉਣ ਦਾ ਕੀ ਅਰਥ ਹੈ।

ਪੜ੍ਹਨ-ਪੜ੍ਹਾਉਣ ਨਾਲ ਦੋਵਾਂ ਵਿਚਕਾਰ ਇਕ ਅਨੋਖਾ ਭਾਈਚਾਰਾ ਪੈਦਾ ਹੋਇਆ ਸੀ। ਦੋਸਤੀ ਡੂੰਘੀ ਹੋ ਗਈ ਸੀ। ਗਿਆਸੁੱਦੀਨ ਦੀ ਮਹਿਮਾ ਸਮਝਣੀ ਔਖੀ ਸੀ। ਚਾਲ-ਢਾਲ, ਗੱਲਬਾਤ, ਕੰਮਕਾਜ ਬਿਲਕੁਲ ਨਿਜੀ—ਏਸ ਸਾਰੇ ਤੇ ਜਹਾਂਨਾਰਾ ਜ਼ਰਾ ਵੀ ਅਸਰ ਨਹੀਂ ਪਾ ਸਕੀ ਸੀ। ਇਸ ਆਦਮੀ ਵਿਚ ਹਿੰਮਤ ਤਾਂ ਹੈ ਪਰ ਉਸ ਦੇ ਪਿਆਰ ਵਿਚ ਡੂੰਘਾਈ ਨਹੀਂ ਹੈ। ਬਿਲਕੁਲ ਇਸਮਾਈਲ ਵਾਂਗ। ਮਾਧੁਰੀ ਦੇ ਜਾਣ ਦਾ ਭੋਰਾ ਵੀ ਦੁੱਖ ਨਹੀਂ। ਰੇਲ ਦੇ ਡੱਬੇ 'ਚੋਂ ਜਿਵੇਂ ਨਾਲ ਦੇ ਮੁਸਾਫ਼ਰ ਦੇ ਉਤਰ ਜਾਣ ਨਾਲ ਦੂਜੇ ਮੁਸਾਫ਼ਰਾਂ ਨੂੰ ਕੋਈ ਦੁੱਖ ਨਹੀਂ ਹੁੰਦਾ। ਉਸੇ ਤਰ੍ਹਾਂ ਇਕ ਔਰਤ ਬਾਦ ਦੂਸਰੀ ਔਰਤ ਦੇ ਚਲੇ ਜਾਣ ਨਾਲ ਕਿਸੇ ਤਰ੍ਹਾਂ ਦਾ ਦੁੱਖ ਮਹਿਸੂਸ ਨਹੀਂ ਹੁੰਦਾ।

ਜਹਾਂਨਾਰਾ ਸਮਝ ਗਈ ਸੀ ਕਿ ਗਿਆਸੁਦੀਨ ਕੁਝ ਲਾਪਰਵਾਹ ਹੈ। ਪਰ ਸੀ ਸਤਿ ਵਾਲਾ, ਹਿੰਮਤੀ ਅਤੇ ਗੁਣੀ; ਪਰ ਦਿਲ ਵਿਚ ਡੂੰਘਾਈ ਦੀ ਯਾਦ। ਔਰਤ ਹਮ-ਬਿਸਤਰ, ਅਜਿਹੀ ਉਸ ਦੀ ਧਾਰਨਾ ਹੈ। ਬਿਸਤਰ ਤੋਂ ਸਿਵਾ ਹੋਰ ਕਿਸੇ ਵੇਲੇ ਗੱਲਬਾਤ ਕਰਨਾ ਵੀ ਯਾਦ ਨਹੀਂ ਰਹਿੰਦਾ। ਬਿਮਾਰੀ ਵਿਚ ਵੀ ਉਹੀ ਨਿਰਾਦਰੀ।

ਸਹਿਣਸ਼ਕਤੀ ਬਾਹਰੋਂ ਹੋਣ ਤੇ ਹੀ ਜਹਾਂਨਾਰਾ ਨੇ ਇਹ ਸਾਰੀਆਂ ਗੱਲਾਂ ਦੱਸੀਆਂ ਸਨ। ਪਹਿਲਾਂ ਮਨੂੰ ਚਕ੍ਰਿਤ ਰਹਿ ਗਈ ਸੀ। ਪਰ ਹੌਲੀ ਹੌਲੀ ਇਹ ਗੱਲ ਉਸ ਦੀ ਸਮਝ ਵਿਚ ਆ ਗਈ ਸੀ ਕਿ ਵਿਆਹ ਕਰ ਲੈਣ ਨਾਲ ਹੀ ਸੁੱਖ ਨਹੀਂ ਮਿਲ ਜਾਂਦਾ। ਪਿਆਰ ਕਹਿਣ ਨਾਲ ਹੀ ਪਿਆਰ ਨਹੀਂ ਮਿਲਦਾ।

ਉਸ ਦਿਨ ਜਹਾਂਨਾਰਾ ਨੇ ਹੌਲੇ ਜਿਹੇ ਕੰਨ ਵਿਚ ਕਿਹਾ, "ਮਨੂੰ ਇਕ ਗੱਲ ਸੋਚ ਕੇ ਬੜਾ ਦੁੱਖ ਹੋ ਰਿਹੈ—"

ਉਸ ਸਮੇਂ ਕਮਰੇ ਵਿਚ ਕੋਈ ਨਹੀਂ ਸੀ। ਮਾਮੀ ਨਾਲ ਵਾਲੇ ਕਮਰੇ ਵਿਚ ਸੌਂ ਰਹੀ ਸੀ ਅਤੇ ਗਿਆਸੁਦੀਨ ਖਾਨ ਵੱਲ ਗਿਆ ਹੋਇਆ ਸੀ। ਜਹਾਂਨਾਰਾ ਬੋਲੀ, "ਉਨ੍ਹਾਂ ਔਲਾਦ ਹੋਣ ਦੀ ਆਸ ਨਾਲ ਮੇਰੇ ਨਾਲ ਵਿਆਹ ਕੀਤਾ ਸੀ। ਹੁਣ ਲੱਗ ਰਿਹੈ ਔਲਾਦ ਹੋਣ ਤੋਂ ਪਹਿਲਾਂ ਹੀ ਮੈਂ ਮਰ ਜਾਵਾਂਗੀ। ਮੈਨੂੰ ਕੀ ਰੋਗ ਲੱਗਿਆ ਹੈ ਕੁਝ ਪਤਾ ਨਹੀਂ ਲੱਗ ਰਿਹਾ। ਦੇਹ ਨੂੰ ਜਿਵੇਂ ਕੋਈ ਖਾ ਰਿਹੈ। ਮਨ ਭੰਵਰ ਵਾਂਗ ਚੱਕਰ ਖਾ ਰਿਹੈ। ਮੈਨੂੰ ਮਰਨ ਤਕ ਛੱਡੀਂ ਨਾ।"

ਮਨੂੰ ਨੂੰ ਗੁੱਸਾ ਆ ਗਿਆ ਸੀ। ਉਸ ਨੇ ਕਿਹਾ, "ਇਹ ਸਾਰੀਆਂ ਗੱਲਾਂ ਉਨ੍ਹਾਂ ਨੂੰ ਕਿਉਂ ਨਹੀਂ ਕਹਿੰਦੀ ? ਤਾਂ ਹੀ ਮਨ ਸ਼ਾਂਤ ਹੋਵੇਗਾ। ਮੈਂ ਤਾਂ ਸਿਰਫ਼ ਕੁੜੀ ਹਾਂ—"

ਜਹਾਂਨਾਰਾ ਨੇ ਪੀੜ ਮਹਿਸੂਸ ਕਰਦਿਆਂ ਕਿਹਾ, "ਨਹੀਂ, ਨਹੀਂ ਇਸ ਦਾ ਸਮਾਂ ਹੀ ਕਿਥੇ ਮਿਲਦਾ ਹੈ ? ਉਹ ਤਾਂ ਸਮਾਂ ਹੀ ਨਹੀਂ ਦਿੰਦੇ।"

ਮਨੂੰ ਦੀ ਜ਼ਬਾਨ ਬੰਦ ਹੋ ਗਈ।

ਪੜ੍ਹਨ ਲਈ ਜਾਂਦੇ ਸਮੇਂ ਸੰਗ ਲਾਹ ਕੇ ਮਨੂੰ ਨੇ ਚੈਟਰਜੀ ਨੂੰ ਪੁੱਛਿਆ, "ਗਿਆਸੁਦੀਨ ਸਾਹਿਬ ਅਜਿਹੇ ਕਿਉਂ ਹਨ ?"

"ਕਿਉਂ, ਕੀ ਹੋਇਆ ?"

"ਜਹਾਂਨਾਰਾ ਭਾਬੀ ਦੀ ਸਿਹਤ ਬਹੁਤ ਖਰਾਬ ਹੈ। ਮਨ ਵੀ ਖਰਾਬ ਹੋ ਗਿਐ। ਗਿਆਸੁਦੀਨ ਸਾਹਿਬ ਉਨ੍ਹਾਂ ਨਾਲ ਗੱਲ ਈ ਨਹੀਂ ਕਰਦੇ। ਪਹਿਲੇ ਜ਼ਮਾਨੇ ਦੇ

ਪਤੀਆਂ ਵਰਗੇ ਹੀ ਹਨ ।''

ਉਸ ਨੇ ਹੱਸਣ ਦੀ ਕੋਸ਼ਿਸ਼ ਕੀਤੀ ਪਰ ਚੈਟਰਜੀ ਦੀਆਂ ਅੱਖਾਂ ਵੱਲ ਵੇਖ ਕੇ ਉਸ ਨੂੰ ਸ਼ਰਮ ਆ ਗਈ । ਛੀ ! ਉਹ ਵੀ ਕਿਹੋ ਜਿਹੀਆਂ ਗੱਲਾਂ ਕਰਨ ਲੱਗੀ ਸੀ । ਕੁਝ ਵੀ ਹੋਏ ਚੈਟਰਜੀ ਛੜਾ ਆਦਮੀ ਹੈ । ਕੀ ਪਤਾ ਕੀ ਸਮਝ ਲਵੇ । ਫੇਰ ਵੀ ਗੱਲ ਕਰਕੇ ਉਸ ਨੂੰ ਚੰਗਾ ਲੱਗਿਆ ।

ਚੈਟਰਜੀ ਦਾ ਮਨ ਖਰਾਬ ਹੋ ਗਿਆ । ਟਾਊਲਰ ਨੇ ਕੁਝ ਚੱਕਰ ਚਲਾ ਕੇ ਉਸ ਨੂੰ ਖਾਨ ਤੋਂ ਹਟਾ ਕੇ ਰਿਫਾਇਨਰੀ ਵਿਚ ਲਾ ਦਿੱਤਾ ਸੀ । ਰਿਫਾਇਨਰੀ ਦੇ ਕੰਮ ਤੋਂ ਚੈਟਰਜੀ ਅਣਜਾਣ ਹਨ । ਇਸ ਲਈ ਮਨ ਹੀ ਮਨ ਕੁਝ ਅਸੰਤੁਸ਼ਟ ਸਨ । ਪਰ ਉਨ੍ਹਾਂ ਨੂੰ ਇਹ ਸਮਝ ਆ ਗਿਆ ਸੀ ਕਿ ਇਹ ਯੂਨੀਅਨ ਬਨਾਉਣ ਦੀ ਸਜ਼ਾ ਹੈ । ਇਸ ਲਈ ਸ਼ਹੀਦਾਨਾ ਭਾਵ ਨਾਲ ਇਹ ਸਜ਼ਾ ਗ੍ਰਹਿਣ ਕਰ ਲਈ ਸੀ ।

ਮਨੂੰ ਦੀ ਗੱਲ ਸੁਣ ਕੇ ਉਹ ਇਹ ਨਹੀਂ ਸਮਝ ਸਕੇ ਕਿ ਮਨੂੰ ਦਾ ਉਦੇਸ਼ ਕੀ ਹੈ ? ਗੱਲਬਾਤ ਕਾਫ਼ੀ ਅਸੁਖਾਵੀਂ ਸੀ । ਉਨ੍ਹਾਂ ਨੇ ਨਾਰਾਜ਼ਗੀ ਨਾਲ ਕਿਹਾ, ''ਗਿਆਸੁਦੀਨ ਸਾਹਿਬ ਜਦ ਸਾਰੀ ਦੁਨੀਆਂ ਨਾਲ ਗੱਲ ਕਰ ਸਕਦੇ ਹਨ ਤਾਂ ਬੀਵੀ ਨਾਲ ਕਿਉਂ ਨਹੀਂ ? ਅਚੰਭਾ ਹੈ !''

ਮਨੂੰ ਨੇ ਕਿਹਾ, ''ਸੱਚ ਹੀ ਅਚੰਭੇ ਦੀ ਗੱਲ ਹੈ । ਪਰ ਜਹਾਂਨਾਰਾ ਦੀ ਹਾਲਤ ਕਾਫ਼ੀ ਨਾਜ਼ੁਕ ਹੈ ।''

''ਡਾਕਟਰ ਨੇ ਕਿਸ ਦੇ ਸਾਹਮਣੇ ਕਿਹਾ ਹੈ ?''

''ਬਰੂਆ ਦੇ ਸਾਹਮਣੇ । ਬਰੂਆਣੀ ਨੇ ਮੈਨੂੰ ਦੱਸਿਆ ਹੈ ਇਸੇ ਲਈ ਮੈਂ ਤੁਹਾਨੂੰ ਦੱਸ ਰਹੀ ਹਾਂ । ਗਿਆਸੁਦੀਨ ਉਂਝ ਤਾਂ ਚੰਗੇ ਹਨ ਪਰ ਜਹਾਂਨਾਰਾ ਨਾਲ ਬਿਲਕੁਲ ਗੱਲ ਨਹੀਂ ਕਰਦੇ । ਹਵਸ ਰਹਿ ਜਾਣ ਨਾਲ ਮਰਨ ਮਗਰੋਂ ਉਹ ਭੂਤ ਬਣ ਕੇ ਸਾਹਮਣੇ ਆਵੇਗੀ । ਤਾਂ ਉਨ੍ਹਾਂ ਨੂੰ ਸਜ਼ਾ ਮਿਲੇਗੀ ।''

ਚੈਟਰਜੀ ਹੱਸਣ ਲੱਗਾ । ਮੀਆਂ-ਬੀਵੀ ਵਿਚ ਕਿਹੋ ਜਿਹਾ ਸੰਬੰਧ ਹੋਣਾ ਚਾਹੀਦਾ ਹੈ ਇਸ ਦੀ ਉਨ੍ਹਾਂ ਨੂੰ ਕੋਈ ਧਾਰਣਾ ਨਹੀਂ ਸੀ । ਹੁਣ ਤਕ ਔਰਤ ਨਾਲ ਮੇਲਜੋਲ ਤੋਂ ਪਾਸੇ ਹੀ ਰਿਹਾ, ਇਹ ਕਹਿਣਾ ਗ਼ਲਤ ਨਹੀਂ ਹੋਵੇਗਾ । ਮਨੂੰ ਨੇ ਆ ਕੇ ਇਹ ਸਾਰੀਆਂ ਗੱਲਾਂ ਦੱਸ ਕੇ ਉਨ੍ਹਾਂ ਸਾਹਮਣੇ ਇਕ ਨਵੀਂ ਸਮੱਸਿਆ ਖੜੀ ਕਰ ਦਿੱਤੀ । ਜਹਾਂਨਾਰਾ ਦੀ ਘਰੇਲੂ ਸਮੱਸਿਆ । ਚੈਟਰਜੀ ਨੂੰ ਥੋੜ੍ਹੀ ਬਹੁਤ ਜਗਿਆਸਾ ਤਾਂ ਸੀ । ਪਰ ਗਿਆਸੁਦੀਨ ਜਾਂ ਜਹਾਂਨਾਰਾ ਸੰਬੰਧੀ ਜਾਨਣ ਦੀ ਕੋਈ ਖਾਸ ਜਗਿਆਸਾ ਨਹੀਂ ਸੀ । ਉਸ ਨੇ ਕਿਹਾ, ''ਦੂਜਿਆਂ ਦੀਆਂ ਗੱਲਾਂ ਮਨ 'ਚ ਲਈ ਘੁੰਮ ਰਹੀ ਏਂ, ਆਪਣੀਆਂ ਗੱਲਾਂ ਹੈ ਨਹੀਂ ਕੋਈ ?''

ਮਨੂੰ ਹੁਣ ਹਾਸਾ ਨਹੀਂ ਰੋਕ ਸਕੀ । ਉਹ ਬੋਲੀ, ''ਗੱਲ ਜੇ ਹੋਵੇ ਵੀ ਤਾਂ ਕੀ ਸਾਰਿਆਂ ਦੇ ਸਾਹਮਣੇ ਦੱਸੀ ਜਾ ਸਕਦੀ ਹੈ ?''

ਚੈਟਰਜੀ ਨੇ ਹੱਸ ਕੇ ਕਿਹਾ, ''ਇਨ੍ਹਾਂ ਸਾਰੀਆਂ ਗੱਲਾਂ ਦਾ ਭੇਤ ? ਕੀ ਸਮਝ ਸਕਦਾ ਹਾਂ ਭਲਾ ? ਇਸ ਛੜੇ ਆਦਮੀ ਨੂੰ ਕਿਉਂ ਖਿੱਚ ਰਹੀ ਹੈਂ ਮਨੂੰ ? ਗਿਆਸੁਦੀਨ ਨੂੰ ਦੱਸਣਾ ਹੀ ਠੀਕ ਰਹੇਗਾ ।''

ਚੈਟਰਜੀ ਦਾ ਮਨ ਅਚਾਨਕ ਨਰਮ ਹੋ ਗਿਆ। ਮਨੂੰ ਉਨ੍ਹਾਂ ਨੂੰ ਅਜਿਹੀ ਖਬਰ ਦੇਣ ਆਈ ਸੀ ਇਹ ਉਨ੍ਹਾਂ ਉਤੇ ਵਿਸ਼ਵਾਸ ਦੀ ਗੱਲ ਨਹੀਂ ਹੈ ਕੀ ? ਮਨ ਹੀ ਮਨ ਉਸ ਨੂੰ ਚੰਗਾ ਲੱਗ ਰਿਹਾ ਸੀ।

ਮਨੂੰ ਬੋਲੀ, "ਜੇ ਮੈਂ ਦੱਸ ਸਕਦੀ ਤਾਂ ਦੱਸ ਹੀ ਦਿੰਦੀ। ਗਿਆਸੁਦੀਨ ਸਾਹਿਬ ਨੂੰ ਮੈਂ ਨਹੀਂ ਕਹਿ ਸਕਦੀ।" ਗਿਆਸੁਦੀਨ ਸ਼ਬਦ ਦਾ ਉੱਚਾਰਣ ਕਰਦਿਆਂ ਹੀ ਉਸ ਦਾ ਅੰਤਰ ਕੰਬ ਉਠਿਆ ਸੀ। ਕਿਉਂ ? ਇਹ ਸਿਰਫ਼ ਉਹੋ ਜਾਣਦੀ ਹੈ। ਚੈਟਰਜੀ ਨੇ ਹੱਸ ਕੇ ਕਿਹਾ, "ਗੱਲ ਵਿਚ ਅਜਿਹੀ ਖ਼ਾਸੀਅਤ ਕੀ ਹੈ ? ਆਦਮੀ ਤੇ ਔਰਤ ਤਾਂ ਬਰਾਬਰ ਹਨ।"

"ਤੁਸੀਂ ਇਹ ਗੱਲ ਮੰਨਦੇ ਹੋ ?"

"ਹਾਂ।"

"ਹੋਰ ਦੂਸਰਾ ਕੋਈ ਨਹੀਂ ਮੰਨਦਾ ਇਸ ਸ਼ਹਿਰ ਵਿਚ। ਵੱਡੇ ਸਾਹਿਬ ਵੀ ਨਹੀਂ ਮੰਨਦੇ।"

"ਤੈਨੂੰ ਕਿਵੇਂ ਪਤਾ ?"

"ਨੈਣਮਣੀ ਦਾ ਕਹਿਣਾ ਹੈ। ਮੇਮ ਸਾਹਿਬ ਦਾ ਨੈਣਮਣੀ ਨਾਲ ਦੋਸਤੀ ਕਰਨਾ ਸਾਹਿਬ ਪਸੰਦ ਨਹੀਂ ਕਰਦੇ। ਅਤੇ ਇਕੱਲਿਆਂ ਮਾਰਗਰਿਟਾ ਵਿਚ ਰਾਤ ਲੰਘਾਉਣੀ ਵੀ ਪਸੰਦ ਨਹੀਂ ਕਰਦੇ। ਮੇਮ ਸਾਹਿਬ ਨੂੰ ਗੁੱਸਾ ਆਉਂਦਾ ਹੈ, ਖਟਪਟ ਵੀ ਹੁੰਦੀ ਹੈ। ਆਦਮੀ ਦੀਆਂ ਗੱਲਾਂ ਨੂੰ ਮੰਨ ਕੇ ਤੁਰਨਾ ਵੀ ਔਖਾ ਹੈ—ਦੋਵੇਂ ਬਰਾਬਰ ਹੋਣੇ ਚਾਹੀਦੇ ਹਨ—"

"ਮੇਮ ਸਾਹਿਬ ਨੇ ਇਹ ਕਿਸ ਨੂੰ ਕਿਹਾ ਹੈ ?"

"ਨੈਣਮਣੀ ਨੂੰ।"

"ਅਜੀਬ ਗੱਲ ਹੈ ! ਉਨ੍ਹਾ ਲੋਕਾਂ ਦੀ ਜਦ ਇਹ ਹਾਲਤ ਹੈ ਤਾਂ ਸਾਡੀ ਤਾਂ ਹੋਰ ਜ਼ਿਆਦਾ ਭੈੜੀ ਹੈ।"

ਚੈਟਰਜੀ ਦੀਆਂ ਗੱਲਾਂ ਮਨੂੰ ਨੂੰ ਚੰਗੀਆਂ ਲੱਗੀਆਂ। ਉਹ ਬੋਲੀ, "ਪਿਤਾ ਜੀ ਮੈਨੂੰ ਵੀ ਆਜ਼ਾਦੀ ਨਾਲ ਘੁੰਮਣ-ਫਿਰਨ ਨਹੀਂ ਦਿੰਦੇ।"

"ਨਹੀਂ ਦਿੰਦੇ ? ਪਰ ਤੂੰ ਤਾਂ ਘੁੰਮ ਰਹੀ ਹੈਂ ?"

"ਉਸੇ ਦਾ ਤਾਂ ਝਗੜਾ ਹੈ। ਸ਼ਾਦੀ ਕਰਨ ਲਈ ਕਿੰਨਾ ਜ਼ੋਰ ਦੇ ਰਹੇ ਹਨ, ਕੀ ਦੱਸਾਂ ? ਬੱਸ ਕਿਸੇ ਨਾਲ ਵੀ ਸ਼ਾਦੀ ਕਰ ਲੈਣੀ ਚਾਹੀਦੀ ਹੈ। ਰਾਮੂ ਸੰਬੰਧੀ ਕਹਿ ਰਹੇ ਸਨ, ਪਰ ਮੈਂ ਬੁੱਢੇ ਨਾਲ ਵਿਆਹ ਨਹੀਂ ਕਰਾਂਗੀ। ਉਸ ਤੋਂ ਬਾਦ ਹੋਰ ਵੀ ਕੁਝ ਲੋਕਾਂ ਲਈ ਕਿਹਾ ਸੀ, ਪਰ ਮੈਂ ਨਾਂਹ ਵਿਚ ਜਵਾਬ ਦਿੱਤਾ ਹੈ। ਅਤੇ ਉਹ ਸਿੰਘ ਜੀ !" ਮਨੂੰ ਹਾਸਾ ਨਹੀਂ ਰੋਕ ਸਕੀ।

"ਸਿੰਘ ਜੀ ? ਹਰੀ ਹਰੀ, ਉਸ ਨੂੰ ਕੀ ਹੋਇਆ ਹੈ ? ਉਸ ਦੀ ਇਕ ਬੀਵੀ ਤਾਂ ਹੈ ਹੀ ?"

"ਪੈਸਾ ਜ਼ਿਆਦਾ ਹੋ ਗਿਆ ਹੈ ! ਇਕ ਹੋਰ ਮੁਟਿਆਰ ਕੁੜੀ ਚਾਹੀਦੀ ਹੈ। ਲੱਛਮੀ ਲਈ ਕੋਸ਼ਿਸ਼ ਕੀਤੀ ਸੀ, ਉਸ ਨੇ ਮੂੰਹ ਤੇ ਜੁੱਤੀ ਮਾਰੀ !"

"ਜੁੱਤੀ ਮਾਰੀ ?"

"ਯਾਨੀ ਜੁੱਤੀ ਨਹੀਂ ਮਾਰੀ, ਸਖਤ ਗੱਲਾਂ ਸੁਣਾਈਆਂ। ਹੁਣ ਮੇਰੇ ਪਿੱਛੇ ਪਿਆ ਹੈ। ਕੋਈ ਵੇਲਾ-ਕੁਵੇਲਾ ਨਹੀਂ, ਸਿਰਫ਼ ਮਨੂੰ ਮਨੂੰ ਕਰਦਾ ਰਹਿੰਦਗਾ ਐ।" ਵੈਰਾਅਤੇ ਘ੍ਰਿਣਾ ਨਾਲ ਮਨੂੰ ਦਾ ਮੂੰਹ ਝੁਕ ਗਿਆ।

ਚੈਟਰਜੀ ਨੇ ਇਕ ਸਿਗਰਟ ਸੁਲਗਾਈ। ਮਨੂੰ ਨੂੰ ਚੰਗੀ ਤਰ੍ਹਾਂ ਦੇਖਣ ਲਈ ਸਿਰ ਚੁੱਕਿਆ ਪਰ ਸ਼ਰਮ ਆ ਗਈ। ਗੁਆਂਢ ਵਿਚ ਇਕ ਜਿਉਂਦੀ ਜਾਗਦੀ ਮੁਟਿਆਰ ਕੁੜੀ ਰਹਿੰਦੀ ਹੈ ਉਨ੍ਹਾਂ ਨੂੰ ਅੱਜ ਹੀ ਇਸ ਦਾ ਪਤਾ ਚੱਲਿਆ। ਉਹ ਬੋਲੇ, "ਜਦ ਸ਼ਾਦੀ ਕਰਨੀ ਹੀ ਹੈ ਤਾਂ ਕਿਸੇ ਇਕ ਨਾਲ ਕਰ ਹੀ ਲੈਣੀ ਚਾਹੀਦੀ ਹੈ।"

"ਉਹ ਮੈਂ ਨਹੀਂ ਕਰਾਂਗੀ। ਪਿਆਸ ਲੱਗਣ ਤੇ ਕੀ ਗੰਦੇ ਨਾਲੇ ਤੋਂ ਪਾਣੀ ਪੀ ਲਵਾਂ ? ਪਿਆਸ ਵੀ ਨਹੀਂ ਬੁਝੇਗੀ।"

ਚੈਟਰਜੀ ਨੇ ਕਿਹਾ, "ਨਿਰਮਲ ਜਲ ਮਿਲਣਾ ਬੜਾ ਮੁਸ਼ਕਲ ਹੈ।"

ਮਨੂੰ ਨੇ ਜਵਾਬ ਦਿੱਤਾ, "ਹਾਂ ਮੁਸ਼ਕਲ ਤਾਂ ਹੈ ਪਰ ਨਿਰਮਲ ਜਲ ਦੀ ਘਾਟ ਤਾਂ ਨਹੀਂ ਹੈ। ਲੱਭਣਾ ਆਉਣਾ ਚਾਹੀਦਾ ਹੈ।"

"ਤਾਂ ਲੱਭਦੀ ਕਿਉਂ ਨਹੀਂ ?"

ਮਨੂੰ ਹੱਸਣ ਲੱਗੀ :—"ਗੰਦੇ ਤਲਾਬ ਹੀ ਜ਼ਿਆਦਾ ਹਨ। ਨਿਰਮਲ ਜਲ ਦੇ ਜੋ ਤਲਾਬ ਹਨ ਉਥੇ ਪਹੁੰਚਣਾ ਬੜਾ ਮੁਸ਼ਕਲ ਹੈ। ਰਾਹ ਵਿਚ ਬੜੇ ਕੰਡੇ ਹਨ।"

"ਕੰਡੇ ਹਟਾ ਦੇਣੇ ਚਾਹੀਦੇ ਨੇ।"

"ਏਨਾਂ ਆਸਾਨ ਨਹੀਂ।"

ਗੱਲਬਾਤ ਆਸਾਨ ਹੋ ਗਈ ਸੀ। ਚੈਟਰਜੀ ਨੂੰ ਵੀ ਮਨੂੰ ਦੀ ਗੱਲਬਾਤ ਵਿਚ ਇਕ ਅਪਣੱਤ ਮਹਿਸੂਸ ਹੋਈ ਸੀ। ਚੈਟਰਜੀ ਨੇ ਸਵਾਲ ਕੀਤਾ, "ਕਿਉਂ ?"

"ਇਕ ਤਾਂ ਦੇਖ ਲਿਆ। ਹੋਰ—"

"ਹੋਰ ਦੂਸਰਾ ਕੌਣ ਹੈ ?"

ਮਨੂੰ ਚੁੱਪਚਾਪ ਉਨ੍ਹਾਂ ਵੱਲ ਦੇਖਦੀ ਰਹੀ। ਚੈਟਰਜੀ ਨੂੰ ਕੁਝ ਅਜੀਬ ਜਾਪਿਆ। ਉਨ੍ਹਾਂ ਨੂੰ ਉਥੋਂ ਨੱਠ ਜਾਣ ਦੀ ਇੱਛਾ ਹੋਈ।

ਉਸੇ ਦਿਨ ਰਿਫਾਇਨਰੀ ਵਿਚ ਇਕ ਦੁਰਘਟਨਾ ਹੋ ਗਈ। ਚੈਟਰਜੀ ਗਲੱਵ, ਗਾਗਲ, ਐਪਰਨ ਅਤੇ ਟੋਪੀ ਪਹਿਨੀ ਬਾਇਲਰ ਦੇ ਤਾਪ ਤੇ ਨਿਯੰਤ੍ਰਣ ਕਰ ਰਹੇ ਸਨ। ਕੁਝ ਦੂਰੀ ਤੇ ਇਸਮਾਈਲ ਗੈਸ ਮਾਸਕ, ਗਮਬੂਟ ਪਹਿਨੀ ਗੈਸ ਪਲਾਂਟ ਤੇ ਕੰਮ ਕਰ ਰਿਹਾ ਸੀ। ਉਧਰ ਫਾਇਰਮੈਨ, ਵੈਲਡਰ ਅਤੇ ਹੈਮਰਮੈਨ ਤਿੰਨੇ ਬਾਇਲਰ ਦੇ ਪਾਈਪ ਦੀ ਮੋਰੀ ਦੀ ਮੁਰੰਮਤ ਬਾਰੇ ਗੱਲ ਕਰ ਰਹੇ ਸਨ। ਸੜੇ ਆਂਡਿਆਂ ਵਾਂਗ ਹਾਈਡਰੋਜ਼ਨ ਸਲਫਾਈਟ ਦੀ ਬਦਬੂ ਉਨ੍ਹਾਂ ਦੀ ਨੱਕ ਵਿਚੋਂ ਆ ਰਹੀ ਸੀ। ਉਹ ਬਦਬੂ ਬਰਦਾਸ਼ਤ ਬਾਹਰੀ ਹੋਣ ਤੇ ਚੈਟਰਜੀ ਚੀਖ ਕੇ ਬੇਹੋਸ਼ ਹੋ ਗਏ ਸਨ।

ਪਲ ਭਰ ਵਿਚ ਹੀ ਇਸਮਾਈਲ ਉਨ੍ਹਾਂ ਕੋਲ ਪਹੁੰਚ ਗਿਆ ਸੀ। ਫਟੇ ਹੋਏ ਬਾਇਲਰ ਦੀ ਮੋਰੀ 'ਚੋਂ ਦੂਸ਼ਿਤ ਗੈਸ ਬਾਹਰ ਨਿਕਲ ਰਹੀ ਸੀ। ਰਿਫਾਇਨਰੀ ਵਿਚ ਗੈਸ ਮਾਸਕਾਂ ਦੀ ਕਮੀ ਸੀ। ਅਣਜਾਣ ਚੈਟਰਜੀ ਨੂੰ ਮਾਸਕ ਮਿਲਿਆ ਹੀ ਨਹੀਂ ਸੀ।

ਸਾਰੇ ਨੱਠ ਕੇ ਬਾਇਲਰ ਕੋਲ ਪਹੁੰਚ ਗਏ । ਇਸਮਾਈਲ ਨੂੰ ਖਾਸ ਤੌਰ ਤੇ ਬੁਰਾ ਲੱਗਿਆ । ਰਿਫਾਇਨਰੀ ਆਉਂਦੇ ਸਮੇਂ ਦੋਵੇਂ ਮਨੂੰ ਸੰਬੰਧੀ ਗੱਲਾਂ ਕਰਦੇ ਆਏ ਸਨ । ਚੈਟਰਜੀ ਦੇ ਮੂੰਹੋਂ ਮਨੂੰ ਦੀ ਤਾਰੀਫ਼ ਸੁਣ ਕੇ ਇਸਮਾਈਲ ਨੂੰ ਚੰਗਾ ਨਹੀਂ ਲੱਗਾ ਸੀ । ਉਹ ਕੁਝ ਵੀ ਨਹੀਂ ਕਹਿ ਸਕਿਆ ਸੀ । ਮਨ ਹੀ ਮਨ ਚੈਟਰਜੀ ਪ੍ਰਤੀ ਈਰਖਾ ਵੀ ਹੋ ਰਹੀ ਸੀ । ਪਰ ਮੂੰਹੋਂ ਉਸ ਨੇ ਕਿਹਾ ਸੀ, "ਜਾਣਦੇ ਓ ਚੈਟਰਜੀ ਸਾਹਿਬ, ਮੈਨੂੰ ਉਸ ਦਾ ਬੜਾ ਫ਼ਿਕਰ ਰਹਿੰਦੈ ।"

"ਕਿਉਂ ?"

"ਉਹ ਡੂੰਘੇ ਪਾਣੀ ਦੀ ਮੱਛੀ ਹੈ। ਚਿਹਰੇ ਨਾਲੋਂ ਜ਼ਿਆਦਾ ਉਸ ਦਾ ਦਿਲ ਸੋਹਣਾ ਐ ।"

"ਤਾਂ ਤੂੰ ਅਜਿਹਾ ਕਿਉਂ ਕੀਤਾ ?"

"ਹਿੰਦੂ ਬਨਣ ਦਾ ਮਨ ਨਹੀਂ ਸੀ ।"

ਇਸਮਾਈਲ ਸੋਚ ਰਿਹਾ ਸੀ ਵਾਪਸੀ ਵੇਲੇ ਵੀ ਚੈਟਰਜੀ ਨਾਲ ਮਨੂੰ ਸੰਬੰਧੀ ਗੱਲਬਾਤ ਕਰੇਗਾ । ਉਹ ਮਨੂੰ ਤੋਂ ਮਾਫ਼ੀ ਮੰਗੇਗਾ ਅਤੇ ਕਹੇਗਾ ਕਿ ਵਿਆਹ ਲਈ ਮੰਨ ਜਾਵੇ ।

ਉਸ ਨੇ ਇਕੱਲਿਆਂ ਹੀ ਚੈਟਰਜੀ ਨੂੰ ਚੁੱਕ ਕੇ ਰਿਫਾਇਨਰੀ ਦੇ ਬਾਹਰ ਘਾਹ ਤੇ ਲਿਟਾ ਦਿੱਤਾ । ਬਿਲਕੁਲ ਦੁਬਲਾ-ਪਤਲਾ ਆਦਮੀ ਸੀ । ਉਸ ਤੋਂ ਬਾਦ ਹਸਪਤਾਲ ਵਿਚ ਡਾਕਟਰ ਨੂੰ ਫੋਨ ਕਰਕੇ ਐਂਬੂਲੈਂਸ ਭੇਜਣ ਲਈ ਕਿਹਾ, ਪਰ ਡਾਕਟਰ ਨੇ ਕਿਹਾ ਕਿ ਐਂਬੂਲੈਂਸ ਕਿਤੇ ਬਾਹਰ ਗਈ ਹੈ ਇਸ ਲਈ ਨਹੀਂ ਭੇਜ ਸਕਦਾ । ਉਥੋਂ ਹੀ ਉਸ ਨੂੰ ਕਿਸੇ ਤਰ੍ਹਾਂ ਹਸਪਤਾਲ ਪੁਚਾਣਾ ਚਾਹੀਦਾ ਹੈ । ਇਸਮਾਈਲ ਨੂੰ ਗੁੱਸਾ ਆ ਗਿਆ । ਉਹ ਬੋਲਿਆ, "ਬਿਮਾਰ ਨੂੰ ਲਿਆਵਾਂ ਜਾਂ ਗੈਸ ਪਲਾਂਟ ਸੰਭਾਲਾਂ ? ਇਥੇ ਡਿਸਪੈਂਸਰੀ ਨਹੀਂ ਹੈ । ਨਾ ਹੀ ਫਸਟ ਏਡ ਬਾਕਸ ਹੈ ।"

ਇੰਜੀਨੀਅਰ ਸਾਹਿਬ ਨੂੰ ਬੁਲਾਇਆ ਗਿਆ, ਪਰ ਉਹ ਵੱਡੇ ਸਾਹਿਬ ਦੇ ਬੰਗਲੇ ਤੇ ਵੱਡੇ ਦਿਨ ਦਾ ਤੋਹਫ਼ਾ ਦੇਣ ਗਏ ਸਨ । ਮੁਸੀਬਤ ! ਇਧਰ ਗੈਸ ਨਿਕਲਦੀ ਜਾ ਰਹੀ ਹੈ । ਵੈਲਡਰ ਮੁਰੰਮਤ ਨਹੀਂ ਕਰ ਪਾ ਰਹੇ ਹਨ । ਕਿਤੇ ਕੋਈ ਗ਼ਲਤੀ ਹੋ ਗਈ ਹੈ । ਦੂਸ਼ਿਤ ਗੈਸ ਜੇ ਰਿਫਾਇਨਰੀ ਖਰਾਬ ਕਰੇ ਤਾਂ ਦੋਸ਼ ਲੱਗੇਗਾ ਇਸਮਾਈਲ ਨੂੰ । ਬੇਚੈਨ ਹੋ ਕੇ ਉਸ ਨੇ ਮੁੰਡੇ ਨੂੰ ਕਿਹਾ ਜਿਵੇਂ ਵੀ ਹੋਵੇ ਉਹ ਇਕ ਗੱਡੀ ਦਾ ਬੰਦੋਬਸਤ ਕਰਕੇ ਲੈ ਆਵੇ । ਇਸਮਾਈਲ ਨੇ ਚੈਟਰਜੀ ਦੀ ਕਮੀਜ਼ ਦੇ ਬਟਨ ਖੋਲ੍ਹ ਦਿੱਤੇ । ਛਾਤੀ ਦੀਆਂ ਪਸਲੀਆਂ ਗਿਣੀਆਂ ਜਾ ਸਕਦੀਆਂ ਹਨ ।

ਮਜ਼ਦੂਰ ਗੈਸ ਦੀ ਗੰਧ ਬਰਦਾਸ਼ਤ ਨਹੀਂ ਕਰ ਸਕੇ ਤੇ ਬਾਹਰ ਨਿਕਲ ਆਏ । ਕਿਸੇ ਨੇ ਕਿਹਾ, "ਗੈਸ ਮਾਸਕ ਨਾ ਦੇਣ ਤੇ ਅਸੀਂ ਕੰਮ ਨਹੀਂ ਕਰਾਂਗੇ ।"

"ਕੀ ਗੈਸ ਮਾਸਕ ਮੈਂ ਪੈਦਾ ਕਰਾਂਗਾ ?" ਇਸਮਾਈਲ ਨੇ ਕਿਹਾ, "ਮੈਂ ਤਾਂ ਸਿਰਫ਼ ਫੋਰਮੈਨ ਹੀ ਹਾਂ । ਹੁਣ ਭਾੜ 'ਚ ਜਾਣ ਸ੍ਰੀਨਿਵਾਸ ਸਾਹਿਬ । ਵੱਡੇ ਸਾਹਿਬ ਨੂੰ ਵੱਡੇ ਦਿਨ ਦਾ ਤੋਹਫ਼ਾ ਦੇਣ ਗਏ ਹਨ । ਇਧਰ ਤਾਂ ਕੱਟੜ ਹਿੰਦੂ, ਟੀਕਾ ਲਾਇਆਂ ਬਗੈਰ ਰਿਫਾਇਨਰੀ ਆਉਂਦੇ ਹੀ ਨਹੀਂ ।"

ਇਕ ਨੇ ਕਿਹਾ, "ਇਹ ਤੋਹਫ਼ਾ ਕਿਸ ਨੇ ਕਿਹਾ, ਇਹ ਤਾਂ ਵੱਢੀ ਹੈ।"

ਏਨੀ ਮੁਸੀਬਤ ਵਿਚ ਵੀ ਸਾਰੇ ਮਜ਼ਦੂਰ ਜ਼ੋਰ ਨਾਲ ਹੱਸ ਪਏ।

ਇਸਮਾਈਲ ਨੂੰ ਡਰ ਸੀ ਕਿ ਜੇ ਪਾਈਪ ਗੈਸ ਵਿਚ ਅੱਗ ਲੱਗ ਗਈ ਤਾਂ ਰਿਫਾਇਨਰੀ ਨੂੰ ਬਚਾਉਣਾ ਅਸੰਭਵ ਹੋ ਜਾਵੇਗਾ। ਸਭ ਕੁਝ ਸੜ ਕੇ ਸੁਆਹ ਹੋ ਜਾਵੇਗਾ। ਵਰਕਸ਼ਾਪ ਤੋਂ ਲੋਕਾਂ ਨੂੰ ਬੁਲਾਉਣ ਲਈ ਵੀ ਇੰਜੀਨੀਅਰ ਸਾਹਿਬ ਦਾ ਹੁਕਮ ਚਾਹੀਦਾ ਹੈ। ਵੱਡੇ ਸਾਹਿਬ ਵੱਡੇ ਹਨ ਜਾਂ ਰਿਫਾਇਨਰੀ ?

ਚੈਟਰਜੀ ਨੂੰ ਲਿਜਾਣ ਲਈ ਹਾਲੀਂ ਤਕ ਗੱਡੀ ਦਾ ਇੰਤਜ਼ਾਮ ਨਹੀਂ ਹੋ ਸਕਿਆ। ਮੁੰਡਾ ਹੈਡ ਆਫਿਸ ਵਿਚ ਗਿਆ ਹੈ। ਬਾਹਰ ਦਸੰਬਰ ਦੀ ਠੰਡੀ ਹਵਾ ਹੈ ਪਰ ਕੰਕਰੀਟ ਦੀ ਉੱਚੀ ਕੰਧ ਚੀਰ ਕੇ ਖੁੱਲ੍ਹੀ ਤਾਜ਼ੀ ਹਵਾ ਨਹੀਂ ਆਉਣ ਦੇ ਰਹੀ।

ਗੱਲਬਾਤ ਨਾਲ ਹਲਕਾ ਸ਼ੋਰ ਹੋ ਰਿਹਾ ਸੀ। ਅਚਾਨਕ ਇੰਜੀਨੀਅਰ ਸਾਹਿਬ ਦੀ ਗੱਡੀ ਦੇਖ ਕੇ ਸ਼ੋਰ ਬੰਦ ਹੋ ਗਿਆ।

ਸ਼੍ਰੀਨਿਵਾਸ ਦੀ ਹਾਲਤ ਵੇਖ ਕੇ ਜ਼ਬਾਨ ਬੰਦ ਹੋ ਗਈ। ਉਨ੍ਹਾਂ ਪੁੱਛਿਆ, "ਇਥੇ ਗੱਡੀ ਕੌਣ ਚਲਾ ਸਕਦਾ ਹੈ ? ਇਨ੍ਹਾਂ ਨੂੰ ਫੌਰਨ ਹਸਪਤਾਲ ਪੁਚਾਉਣਾ ਹੋਵੇਗਾ।" ਇਸਮਾਈਲ ਤੋਂ ਬਿਨਾਂ ਉਥੇ ਹੋਰ ਕੋਈ ਵੀ ਗੱਡੀ ਚਲਾਉਣਾ ਨਹੀਂ ਜਾਣਦਾ ਸੀ। ਉਸ ਨੇ ਆਪਣੇ ਉਪਰ ਵਾਲੇ ਕੱਪੜੇ ਲਾਹ ਦਿੱਤੇ ਅਤੇ ਖ਼ਾਕੀ ਪੈਂਟ-ਸ਼ਰਟ ਪਹਿਨੇ ਹੀ ਫੌਰਨ ਗੱਡੀ ਕੋਲ ਖਲੋ ਗਿਆ। "ਲਿਆਓ, ਚਾਬੀ ਦਿਓ।"

"ਤੇਰੇ ਜਾਣ ਨਾਲ ਮੁਸ਼ਕਲ ਹੋ ਜਾਵੇਗੀ।" ਸ਼੍ਰੀਨਿਵਾਸ ਨੇ ਕਿਹਾ।

"ਹੋਰ ਤਾਂ ਦੂਜਾ ਕੋਈ ਉਪਾਅ ਨਹੀਂ। ਜ਼ਰਾ ਵੀ ਦੇਰ ਕਰਨੀ ਰੋਗੀ ਲਈ ਠੀਕ ਨਹੀਂ। ਤੁਸੀਂ ਪਲਾਂਟ ਬੰਦ ਕਰਵਾ ਦਿਓ, ਹੋਰ ਕੋਈ ਉਪਾਅ ਨਹੀਂ।"

ਇਸਮਾਈਲ ਨੇ ਚੈਟਰਜੀ ਨੂੰ ਗੱਡੀ ਵਿਚ ਲਿਟਾ ਕੇ ਗੱਡੀ ਚਲਾ ਦਿੱਤੀ। ਸ਼੍ਰੀਨਿਵਾਸ ਨੇ ਗੈਸ ਦੀ ਬਦਬੂ ਬਰਦਾਸ਼ਤ ਨਾ ਕਰ ਸਕਣ ਕਰਕੇ ਨੱਕ ਤੇ ਕੱਪੜਾ ਰੱਖ ਲਿਆ। ਉਧਰ ਖ਼ਤਰੇ ਦੀ ਘੰਟੀ ਵੱਜ ਉਠੀ। ਉਸ ਨੂੰ ਕੁਝ ਪਤਾ ਨਹੀਂ ਲੱਗ ਸਕਿਆ। ਇਲੈਕਟ੍ਰਿਕ ਪਲਾਂਟ ਤੋਂ ਬਰੂਆ ਨੇ ਦੌੜਦਿਆਂ ਆ ਕੇ ਦੇਖਦੇ ਹੀ ਦੇਖਦੇ ਬਾਇਲਰ ਦਾ ਇੰਜਨ ਅਤੇ ਕੱਚੇ ਤੇਲ ਦਾ ਪਾਈਪ ਦੋਵੇਂ ਹੀ ਬੰਦ ਕਰ ਦਿੱਤੇ। ਨੇੜੇ ਦੇ ਬੇਸਿਨ ਵਿਚ ਹੋਜ਼ ਪਾਈਪ ਲਾ ਕੇ ਬਰੂਆ ਬਾਇਲਰ ਦੀ ਮੋਰੀ ਵਿਚ ਪਾਣੀ ਪਾਉਣ ਲੱਗਾ।

ਮੋਰੀ 'ਚੋਂ ਨਿਕਲੀ ਹੋਈ ਗੈਸ ਵਿਚੋਂ ਅੱਗ ਨਿਕਲ ਰਹੀ ਸੀ। ਥੋੜ੍ਹੀ ਜਿਹੀ ਵੀ ਦੇਰ ਹੋ ਜਾਂਦੀ ਤਾਂ ਰਿਫਾਇਨਰੀ ਖਤਮ ਹੋ ਜਾਂਦੀ। ਬਾਇਲਰ ਦੇ ਕੋਲ ਵਾਲੀ ਪਾਇਪ ਦੇ ਜੋੜ ਵਿਚ ਵੀ ਮੋਰੀ ਹੋ ਗਈ ਸੀ।

ਬਰੂਆ ਦੀ ਹਾਜ਼ਰ-ਬੁੱਧੀ ਵੇਖ ਕੇ ਸ਼੍ਰੀਨਿਵਾਸ ਮੁਗਧ ਹੋ ਗਏ। ਉਨ੍ਹਾਂ ਕੰਮ ਬੰਦ ਕਰਨ ਦੀ ਸੀਟੀ ਵਜਾਉਣ ਦਾ ਹੁਕਮ ਦਿੱਤਾ। ਨਾਲੋ ਨਾਲ ਵਰਕਸ਼ਾਪ ਵਿਚ ਜਾ ਕੇ ਵੱਡੇ ਸਾਹਿਬ ਨੂੰ ਖਬਰ ਕੀਤੀ। ਵੱਡੇ ਸਾਹਿਬ ਨੇ ਕੰਮ ਰੋਕਣ ਦੇ ਹੁਕਮ ਨਾਲ ਸਹਿਮਤੀ ਜਤਾਈ।

ਅੱਗ ਬੁਝਾਉਣ ਮਗਰੋਂ ਬਰੂਆ ਬਾਹਰਲੀ ਘਾਹ ਤੇ ਆ ਕੇ ਬਹਿ ਗਿਆ। ਸਾਰੇ

ਲੋਕ ਬਾਹਰ ਹੀ ਖਲੋਤੇ ਸਨ। ਏਨੇ ਵਿਚ ਹੀ ਛੁੱਟੀ ਦੀ ਘੰਟੀ ਸੁਣਾਈ ਦਿੱਤੀ। ਬਰੂਆ ਇਕਾਂਤ ਦੂਰ ਨੀਲੇ ਪਹਾੜਾਂ ਵੱਲ ਤੱਕਦਾ ਰਿਹਾ।

ਚੰਡੀ ਅਹੀਰ ਇਕ ਲੀਫਲੈਟ ਪੜ੍ਹਦਾ ਹੋਇਆ ਜਾ ਰਿਹਾ ਸੀ। ਬਰੂਆ ਸਮਝ ਗਿਆ ਕਿ ਇਸਮਾਈਲ ਦੀ ਸ਼ਾਦੀ ਤੇ ਉਸ ਦੇ ਘਰ ਵਿਚ ਜੋ ਲੀਫਲੈਟ ਪੜ੍ਹਿਆ ਸੀ, ਇਹ ਉਹੋ ਹੈ। ਅਹੀਰ ਨੇ ਲੀਫਲੈਟ ਖਤਮ ਕਰਕੇ ਦੂਜੇ ਮਜ਼ਦੂਰ ਦੇ ਹੱਥ ਫੜਾ ਦਿੱਤਾ। ਫੇਰ ਬਰੂਆ ਕੋਲ ਆ ਕੇ ਕਿਹਾ, "ਅੱਜ ਤੁਸੀਂ ਨਾ ਹੁੰਦੇ ਤਾਂ ਸਰਬਨਾਸ਼ ਹੋ ਜਾਂਦਾ।"

ਬਰੂਆ ਸਿਰਫ਼ ਹੱਸ ਪਿਆ। ਬੋਲਿਆ ਕੁਝ ਨਹੀਂ। ਏਨੇ ਵਿਚ ਮੁੰਡੇ ਨੇ ਆ ਕੇ ਕਿਹਾ ਕਿ ਬਰੂਆ ਨੂੰ ਇੰਜੀਨੀਅਰ ਸਾਹਿਬ ਨੇ ਬੁਲਾਇਆ ਹੈ। ਬਰੂਆ ਚੁੱਪਚਾਪ ਉਠ ਕੇ ਤੁਰ ਪਿਆ।

ਮਜ਼ਦੂਰ ਲੀਫਲੈਟ ਦੀ ਚਰਚਾ ਕਰ ਰਹੇ ਸਨ। ਯੂਨੀਅਨ ਤਾਂ ਬਨਣੀ ਹੀ ਚਾਹੀਦੀ ਹੈ। ਸਾਹਿਬ ਪੁਰਾਣਾ ਬਾਇਲਰ ਹਟਵਾ ਕੇ ਨਵਾਂ ਬਾਇਲਰ ਲੁਆਉਣ ਦਾ ਧੰਦਾ ਕਰ ਰਹੇ ਹਨ। ਫੇਰ ਹੋਰ ਛਾਂਟੀ ਹੋਵੇਗੀ। ਏਧਰ ਮਜ਼ਦੂਰਾਂ ਨੂੰ ਕਿੰਨੀਆਂ ਮੁਸ਼ਕਲਾਂ ਨੇ ਰਿਫਾਇਨਰੀ ਅਤੇ ਖਾਨ, ਕਿਤੇ ਵੀ ਕੰਟੀਨ ਨਹੀਂ। ਬਾਹਰ ਨਾ ਜਾਣ ਤੇ ਇਕ ਕੱਪ ਚਾਹ, ਪੂੜੀ ਰੋਟੀ ਕੁਝ ਵੀ ਨਹੀਂ ਮਿਲਦਾ। ਬੜੇ ਦਿਨਾਂ ਤੋਂ ਉਹ ਲੋਕ ਕੈਂਟੀਨ ਦੀ ਮੰਗ ਕਰ ਰਹੇ ਹਨ। ਸਾਹਿਬ ਲੋਕ ਕਿੰਨੇ ਆਰਾਮ ਨਾਲ ਕੰਮ ਕਰਦੇ ਹਨ। ਮੋਟਰ ਵਿਚ ਆਉਣਾ ਜਾਣਾ, ਸਵੇਰੇ ਬੈੱਡ-ਟੀ, ਛੋਟੀ ਹਾਜ਼ਰੀ, ਦੁਪਹਿਰੇ ਲੰਚ, ਸ਼ਾਮ ਨੂੰ ਚਾਹ, ਰਾਤ ਨੂੰ ਡਿਨਰ। ਮਜ਼ਦੂਰ ਤਾਂ ਕਈ ਵਾਰ ਦਿਨੇ ਵੀ ਖਾਣਾ ਖਾਣ ਘਰ ਨਹੀਂ ਜਾ ਪਾਉਂਦੇ। ਕੰਮ ਦੀ ਜਗ੍ਹਾ ਤੇ ਹੀ ਸੌਣਾ ਪੈਂਦਾ ਹੈ।

ਸਿਰਫ਼ ਕੈਂਟੀਨ ਹੀ ਨਹੀਂ, ਨੇਮਬੱਧ ਛੁੱਟੀ ਚਾਹੀਦੀ ਹੈ। ਘੱਟੋ ਘੱਟ ਮਜ਼ਦੂਰੀ ਦੀ ਮੰਗ। ਫਿਟਰ, ਟਰਨਰ, ਵੈਲਡਰ, ਯੂਥ, ਜੁਗਾਲੀ, ਮਿਸਤਰੀ, ਫੋਰਮੈਨ, ਡਰਿਲਰ ਕਿਸੇ ਦਾ ਵੀ ਕੋਈ ਸਕੇਲ ਨਹੀਂ ਹੈ। ਸਾਰੇ ਉਤਲੇ ਦੀ ਮਰਜ਼ੀ ਤੇ ਹਨ। ਸੁਣਿਆ ਹੈ ਕੰਪਨੀ ਦੇ ਰਿਜ਼ਰਵ ਵਿਚ ਪੰਜ ਕਰੋੜ ਜਮ੍ਹਾਂ ਹਨ। ਸ਼ੁਰੂ ਵਿਚ ਕੰਪਨੀ ਦਾ ਮੂਲਧਨ ਸੀ ਬਵੰਜਾ ਲੱਖ, ਹੁਣ ਓਨੇ ਹੀ ਕਰੋੜ ਦਾ ਰਿਜ਼ਰਵ ਹੋ ਗਿਆ ਹੈ। ਦੂਜੇ ਇਸ ਕੰਪਨੀ ਤੋਂ ਇਸ ਕੰਪਨੀ ਨੂੰ ਕਰਜ਼ ਬਾਬਤ ਤਿੰਨ ਕਰੋੜ ਨੱਬੇ ਲੱਖ ਮਿਲਣਾ ਹੈ। ਏਨੇ ਰੁਪਏ ਕੰਪਨੀ ਦੇ!

ਕੰਪਨੀ ਨੂੰ ਖ਼ੂਬ ਫ਼ਾਇਦਾ ਹੁੰਦੈ। ਇਸ ਫ਼ਾਇਦੇ ਦੀਆਂ ਸਹੂਲਤਾਂ ਦਾ ਭੋਗ ਕਰਦ ਹਨ ਡਇਰੈਕਟਰ, ਮੈਨੇਜਰ, ਸੀਨੀਅਰ ਅਸਿਸਟੈਂਟ ਇਹ ਸਾਰੇ ਕਰਮਚਾਰੀ। ਇਨ੍ਹਾਂ ਸਾਹਿਬ ਲੋਕਾਂ ਨੂੰ ਮਿਲਦਾ ਹੈ ਮੋਟਾ ਬੋਨਸ, ਯੋਗਤਾ ਬੋਨਸ, ਮੋਟੀ ਤਨਖਾਹ, ਢੇਰਾਂ ਸਹੂਲਤਾਂ ਅਤੇ ਅਲਾਊਂਸ। ਮਜ਼ਦੂਰਾਂ ਦੀ ਤਾਂ ਨੌਕਰੀ ਹੀ ਸੁਰੱਖਿਅਤ ਨਹੀਂ, ਬੋਨਸ ਮਿਲਣਾ ਤਾਂ ਦੂਰ ਦੀ ਗੱਲ ਹੈ।

ਕੰਪਨੀ ਦੇ ਧਨ ਅਤੇ ਉੱਨਤੀ ਦੀ ਖਬਰ ਨਿਕਲਦੀ ਹੈ ਹੈੱਡ ਆਫਿਸ ਤੋਂ। ਉਥੇ ਹਿਸਾਬ ਲਾਇਆ ਜੋਂਦਾ ਹੈ। ਹੁਣ ਖਬਰ ਆਈ ਹੈ ਕਿ ਬ੍ਰਿਟਿਸ਼ ਸਰਕਾਰ ਨੇ ਵੀ ਕੰਪਨੀ ਨੂੰ ਵੱਡੀ ਰਕਮ ਕਰਜ਼ ਵਿਚ ਦਿੱਤੀ ਹੈ। ਸਿਰਫ ਇਸੇ ਕੰਪਨੀ ਨੂੰ ਹੀ ਨਹੀਂ— ਚਾਹ, ਤੇਲ, ਕੋਇਲਾ ਉਦਯੋਗ ਇਨ੍ਹਾਂ ਸਾਰਿਆਂ ਨੂੰ ਮਿਲਾ ਕੇ 180 ਕਰੋੜ ਰੁਪਏ

ਦਾ ਕਰਜ਼ ਦਿੱਤਾ ਹੈ। ਏਨੇ ਰੁਪਏ ਮਿਲਣ ਦੇ ਬਾਵਜੂਦ ਵੀ ਮਜ਼ਦੂਰਾਂ ਦੀ ਹਾਲਤ ਵਿਚ ਉੱਨਤੀ ਨਹੀਂ ਹੋਈ ਹੈ। ਏਧਰ ਇਸ ਸਾਲ ਸੱਤ ਸੂਬਿਆਂ ਵਿਚ ਕਾਂਗਰਸ ਸਰਕਾਰ ਬਣ ਗਈ ਹੈ ਪਰ ਬਨਣ ਨਾਲ ਕੀ ? ਨਵੀਂ ਦਿੱਲੀ ਵਿਚ ਵੀ ਗੋਰੇ ਹੀ ਹਕੂਮਤ ਦੀ ਵਾਗਡੋਰ ਸੰਭਾਲੀ ਬੈਠੇ ਹਨ। ਕਹਿੰਦੇ ਹਨ ਆਸਾਮ ਵਿਚ ਕੋਲੀਸ਼ਨ ਸਰਕਾਰ ਬਣੇਗੀ। ਪਰ ਮਜ਼ਦੂਰਾਂ ਦਾ ਕੀ ਹੋਵੇਗਾ ? ਸ਼ਹਿਰ ਵਿਚ ਨਹਿਰੂ ਜੀ ਆਉਣ ਵਾਲੇ ਹਨ। ਉਦੋਂ ਇਨ੍ਹਾਂ ਸਾਰੀਆਂ ਗੱਲਾਂ ਦਾ ਨਿਸ਼ਚੇ ਹੀ ਪਤਾ ਚਲ ਜਾਵੇਗਾ।

ਥੋੜ੍ਹੇ ਚਿਰ ਵਿਚ ਬਰੂਆ ਮੁੜ ਆਇਆ। ਆਉਂਦਿਆਂ ਹੀ ਉਸ ਨੇ ਕਿਹਾ, "ਇੰਜੀਨੀਅਰ ਸਾਹਿਬ ਨੂੰ ਸਖਤ ਗੱਲਾਂ ਸੁਣਾ ਕੇ ਆਇਆਂ। ਰਿਫਾਇਨਰੀ ਵਿਚ ਫੌਰਨ ਹੀ ਇਕ ਡਿਸਪੈਂਸਰੀ ਚਾਹੀਦੀ ਹੈ। ਗੈਸ ਮਾਸਕ ਦਾ ਆਰਡਰ ਦੇਣ ਲਈ ਵੀ ਕਹਿ ਕੇ ਆਇਆਂ। ਪਰ ਜਵਾਬ ਕੀ ਮਿਲਿਆ ਹੈ ਜਾਣਦੇ ਹੋ, ਇਕਨਾਮਿਕ ਕ੍ਰਾਈਸਿਸ—ਆਰਥਕ ਮੰਦਵਾੜਾ। ਯੋਰਪ ਵਿਚ ਜੰਗ ਦੀ ਤਿਆਰੀ ਹੈ। ਤੇਲ ਦਾ ਬਾਜ਼ਾਰ ਬਹੁਤ ਬੁਰਾ ਹੈ। ਕੰਪਨੀ ਨੂੰ ਲਾਭ ਨਹੀਂ ਹੋ ਰਿਹਾ—"

"ਸਭ ਝੂਠ", ਚੰਡੀ ਨੇ ਕਿਹਾ, "ਜੰਗ ਲਈ ਤੇਲ ਦੀ ਵਿੱਕਰੀ ਵੱਧ ਰਹੀ ਹੈ।" "ਝੂਠ" ਮਜ਼ਦੂਰਾਂ ਨੇ ਕਿਹਾ। ਇਕ ਬੋਲਿਆ, "ਸ੍ਰੀਨਿਵਾਸ ਸਾਹਿਬ ਨੂੰ ਸ੍ਰੀਨਿਵਾਸ ਨਾ ਕਹਿ ਕੇ ਤੇਲ ਮਰਦਨ ਸਾਹਿਬ ਕਹਿਣਾ ਚੰਗਾ ਹੋਵੇਗਾ।"

ਸਾਰੇ ਲੋਕ ਜ਼ੋਰ ਨਾਲ ਹੱਸ ਪਏ।

ਏਨੇ ਵਿਚ ਹੀ ਮੁੰਡਾ ਹੈੱਡ ਆਫਿਸ ਤੋਂ ਸਾਈਕਲ ਤੇ ਵਾਪਸ ਆ ਗਿਆ। ਉਹ ਬੋਲਿਆ, "ਗੱਡੀ ਤਾਂ ਇਕ ਵੀ ਨਹੀਂ ਮਿਲੀ।"

"ਕੀ !" ਬਰੂਆ ਨੇ ਪੁੱਛਿਆ, "ਕੰਪਨੀ ਦੀਆਂ ਸਾਰੀਆਂ ਗੱਡੀਆਂ ਕਿਥੇ ਗਈਆਂ ?"

ਇਕ ਮਜ਼ਦੂਰ ਨੇ ਕਿਹਾ, "ਝੂਠ ਸਭ ਝੂਠ।"

ਦੂਜੇ ਨੇ ਕਿਹਾ, "ਝੂਠ ਨਹੀਂ ਲਾਪਰਵਾਹੀ। ਚੈਟਰਜੀ ਮਰ ਜਾਵੇ ਤਾਂ ਹੈੱਡ ਆਫਿਸ ਦਾ ਕੀ ਵਿਗੜੇਗਾ ?"

## 20

ਮਿਸਟਰ ਫਲੈਮਿੰਗ ਕੰਪਨੀ ਦੇ ਵੱਡੇ ਸਾਹਿਬ ਹਨ। ਇਕ ਵੱਡੀ ਕੰਪਨੀ ਉਨ੍ਹਾਂ ਦੇ ਨਿਰਦੇਸ਼ ਅਨੁਸਾਰ ਚਲਦੀ ਹੈ। ਪਰ ਮਿਸਿਜ਼ ਫਲੈਮਿੰਗ ਤੇ ਉਨ੍ਹਾਂ ਦੀ ਹਕੂਮਤ ਨਹੀਂ ਚਲਦੀ। ਇਹ ਵੀ ਸ਼ਹਿਰ ਦੀ ਇਕ ਗਰਮ ਖਬਰ ਹੈ। ਨੈਣਮਣੀ-ਦੁਰਗਾ ਦੇ ਵਿਆਹ ਦੀ ਗਵਾਹ ਹੋਣ ਲਈ ਸ਼ਹਿਰ ਦੀ ਪਹਿਲੀ ਲੇਡੀ ਨੂੰ ਕੀ ਹੋਇਆ ਸੀ !

ਮਜ਼ਦੂਰਾਂ ਦੇ ਘਰ ਆਉਣਾ-ਜਾਣਾ ਹੀ ਚੰਚਲ ਸੁਭਾਅ ਦਾ ਚਿੰਨ੍ਹ ਹੈ। ਨੇਟਿਵ ਨਾਲ ਏਨਾ ਉਠਣਾ ਬਹਿਣਾ ਟਾਊਲਰ ਸਾਹਿਬ ਸਹਿਣ ਨਹੀਂ ਕਰ ਪਾ ਰਹੇ। ਮਜ਼ਦੂਰਾਂ ਸੰਬੰਧੀ ਦਲੀਲਾਂ ਦੇਣੀਆਂ ਉਨ੍ਹਾਂ ਦੀ ਆਦਤ ਬਣ ਗਈ ਹੈ। ਗੱਲਾਂ ਹੀ ਗੱਲਾਂ ਵਿਚ ਕਹਿੰਦੀ ਐ—ਇੰਗਲੈਂਡ ਵਿਚ ਜੇ ਮਜ਼ਦੂਰ ਯੂਨੀਅਨ ਬਣਾ ਸਕਦੇ ਹਨ ਤਾਂ ਹਿੰਦੁ-ਸਤਾਨ ਦੇ ਮਜ਼ਦੂਰ ਕਿਉਂ ਨਹੀਂ ਬਨਾਉਣਗੇ ? ਉਂਝ ਹੀ ਅਨੇਕਾਂ ਇਲਜ਼ਾਮ ਵੱਡੇ ਸਾਹਿਬ ਦੇ ਮਨ ਵਿਚ ਘਰ ਕਰ ਗਏ ਹਨ। ਇਹ ਸਭ ਬਿਲਕੁਲ ਗੁਪਤ ਹੈ। ਵੇਲੇ-ਕੁਵੇਲੇ ਮਿਸਿਜ਼ ਫਲੈਮਿੰਗ ਪਹਾੜਾਂ ਤੇ ਘੁੰਮਦੀ ਰਹਿੰਦੀ ਹੈ। ਐਂਥਰੋਪੋਲੋਜੀ ਦੀ ਵਿਦਿਆਰਥਣ, ਇਸ ਲਈ ਪਹਾੜੀ ਆਦਿਵਾਸੀਆਂ ਸੰਬੰਧੀ ਜਾਨਣ ਲਈ ਉਥੇ ਜਾ ਕੇ ਰਹਿੰਦੀ ਐ। ਕਦੀ ਇਕੱਲਿਆਂ, ਕਦੀ ਲੋਕਾਂ ਨੂੰ ਨਾਲ ਲੈ ਜਾਂਦੀ ਐ। ਇਹ ਸਾਰੀ ਮਨਮਾਨੀ ਫਲੈਮਿੰਗ ਦੇ ਸਹਿ ਸਕਣੋਂ ਬਾਹਰੀ ਹੋ ਰਹੀ ਹੈ।

ਸ਼੍ਰੀਨਿਵਾਸ ਦੇ ਫੋਨ ਤੋਂ ਬਾਦ ਫਲੈਮਿੰਗ ਨੇ ਦੁਰਘਟਨਾ ਦੀ ਸਾਰੀ ਗੱਲ ਆਪਣੇ ਤੀਕ ਹੀ ਰੱਖੀ, ਕਮਰੇ ਵਿਚ ਦੂਸਰੇ ਲੋਕਾਂ ਨੂੰ ਵੀ ਨਹੀਂ ਦੱਸੀ। ਸਾਰੇ ਕ੍ਰਿਸਮਿਸ ਤਿਉਹਾਰ ਮਨਾਉਣ ਵਿਚ ਮਗਨ ਹਨ। ਖਬਰ ਮਿਲਣ ਤੇ ਮਿਸਿਜ਼ ਫਲੈਮਿੰਗ ਕੀ ਕਹਿ ਦੇਣ ਕੁਝ ਟਿਕਾਣਾ ਨਹੀਂ। ਅਚਾਨਕ ਕਹਿ ਦੇਵੇਗੀ—ਅਜਿਹੀ ਦੁਰਘਟਨਾ, ਤਿਉਹਾਰ ਬੰਦ ਹੋ ਜਾਣਾ ਚਾਹੀਦਾ ਹੈ।

ਮਿਸਟਰ ਫਲੈਮਿੰਗ ਦਾ ਮਨ ਦੁਸ਼ਚਿੰਤਾ ਨਾਲ ਭਰ ਗਿਆ। ਇਥੋਂ ਦੀ ਜ਼ਿੰਦਗੀ ਸਿਰਫ ਚਲਾਚਲੀ ਨਾਲ ਹੀ ਨਹੀਂ, ਬਿਲਕੁਲ ਸਿਖਰ ਦੇ ਸੁੰਨੇਪਨ ਨਾਲ ਭਰੀ ਹੋਈ ਹੈ। ਦਿਨੇ ਆਫਿਸ, ਰਾਤ ਨੂੰ ਕਲੱਬ, ਛੁੱਟੀ ਵਿਚ ਹੋਮ। ਬੰਗਲੇ ਵਿਚ ਰਹਿਣ ਵਾਲਾ ਕਾਲ, ਜਿਵੇਂ ਸਹਿਨ ਤੋਂ ਬਾਹਰਾ ਹੋ ਜਾਂਦਾ ਹੈ। ਸ਼ੁਰੂ ਦੇ ਮਹੀਨੇ ਤਾਂ ਚੰਗੇ ਗੁਜ਼ਰੇ ਸਨ, ਉਹ ਮਹੀਨੇ ਉਨ੍ਹਾਂ ਦੋਵਾਂ ਨੇ ਜਿਵੇਂ ਰਾਜ-ਭੋਗ ਕੀਤਾ ਸੀ। ਸਭ ਕੁਝ ਹੱਥਾਂ ਵਿਚ ਹੀ ਮਿਲ ਜਾਂਦਾ ਸੀ। ਜਿਥੇ ਵੀ ਜਾਓ, ਉਹੋ ਸਲਾਮ-ਬੰਦਗੀ ਅਤੇ ਭੈਅ ਦੀ ਚੁੱਪੀ। ਘੋੜੇ ਤੇ ਸਵਾਰ ਘੁੰਮਣ ਤੇ ਵੀ ਮਜ਼ਦੂਰਾਂ ਦੀ ਸ਼ੱਕੀ ਦ੍ਰਿਸ਼ਟੀ। ਮੋਟਰ ਵਿਚ ਦੇਖ ਲੈਂਦੇ ਤਾਂ ਸਿਗਰਟ ਬੁਝਾ ਦਿੰਦੇ। ਮੈਂ ਹੀ ਸਾਰੇ ਜੱਗ ਦਾ ਬਾਦਸ਼ਾਹ, ਅਜਿਹਾ ਮਨੋਭਾਵ।

ਪਰ ਸਿਰਫ ਇਕ ਮਹੀਨਾ ਹੀ ਉਹ ਰਾਜ ਸੁੱਖ ਸੀ। ਮਾਰਚ ਮਹੀਨੇ ਦੇ ਨਾਲ ਹੀ ਮੋਹਲੇਧਾਰ ਵਰਖਾ ਸ਼ੁਰੂ ਹੋ ਗਈ। ਕਦੀ ਮੋਟਰ ਚਿੱਕੜ ਵਿਚ ਫਸ ਜਾਂਦੀ। ਨਾਲ ਹੀ ਮੱਛਰ ਅਤੇ ਗਰਮੀ। ਗਰਮੀ ਦੀ ਪੀੜ ਨਾਲ ਸਾਹਿਬ ਦੇ ਸਰੀਰ ਤੇ ਵੱਡੇ ਵੱਡੇ ਦਾਣੇ (ਪਿੱਤ) ਨਿਕਲ ਆਏ ਸੀ। ਮੇਮ ਸਾਹਿਬ ਨੂੰ ਵੀ ਫੋੜਾ ਨਿਕਲ ਆਇਆ। ਬੰਗਲਾ ਇਕ ਸੁੰਨੇ ਦੀਪ ਵਰਗਾ ਲੱਗਦਾ; ਕਦੀ ਕਦਾਈਂ ਕੋਈ ਉਥੇ ਆਉਂਦਾ। ਵਰਨਾ ਮੇਮ ਸਾਹਿਬ ਨੂੰ ਪੇੜ-ਪੌਦੇ, ਫੁੱਲ, ਘੋੜੇ, ਕੁੱਤੇ ਅਤੇ ਨੌਕਰ-ਚਾਕਰ ਲੈ ਕੇ ਹੀ ਪ੍ਰਕਾਂਡ ਬੰਗਲੇ ਵਿਚ ਜ਼ਿੰਦਗੀ ਬਿਤਾਉਣੀ ਪੈਂਦੀ ਹੈ। ਪੜ੍ਹਨ ਤੋਂ ਵੀ ਉਨ੍ਹਾਂ ਦਾ ਜੀਅ ਅੱਕ ਜਾਂਦਾ ਹੈ। ਘੁੰਮਣ ਫਿਰਨ ਨਾਲ ਵੀ ਵਕਤ ਨਹੀਂ ਲੰਘਦਾ। ਸੌਣ ਨਾਲ ਨੀਂਦ ਵੀ ਨਹੀਂ ਆਉਂਦੀ। ਕਲੱਬ ਜਾਓ ਤਾਂ ਵੀ ਚੰਗਾ ਨਹੀਂ ਲੱਗਦਾ। ਇਕ ਤਰ੍ਹਾਂ ਦੀ ਬਨਾਉਟੀ ਜ਼ਿੰਦਗੀ ਹੈ। ਲੰਦਨ ਵਾਂਗ ਰੇਲ, ਬੱਸ ਵਿਚ ਨਹੀਂ ਘੁੰਮਿਆ ਜਾ ਸਕਦਾ

ਕਿਉਂਕਿ ਸ਼ਹਿਰ ਦੀ ਇੱਕ ਨੰਬਰ ਲੇਡੀ ਨੂੰ ਅਹੁਦੇ ਦਾ ਮਾਣ ਰੱਖਣਾ ਪੈਂਦਾ ਹੈ।

ਇਕ ਨੰਬਰ ਲੇਡੀ ਦਾ ਮੁੱਖ ਕੰਮ ਹੈ, ਪਾਰਟੀ ਵਿਚ ਤੋਲ-ਜੋਖ ਕੇ ਹੱਸਣਾ, ਨੱਚਣਾ ਅਤੇ 'ਹਾਊ ਡੂ ਯੂ ਡੂ' ਕਹਿਣਾ। ਮਨ ਅਤੇ ਹਿਰਦੇ ਦਾ ਲੈਣ ਦੇਣ ਤਾਂ ਹੁੰਦਾ ਹੀ ਨਹੀਂ। ਇਸੇ ਲਈ ਮਿਸਿਜ਼ ਫਲੈਮਿੰਗ ਨਿਰਲੇਪ ਹੋ ਗਈ ਸੀ। ਦੋ ਮਹੀਨਿਆਂ ਮਗਰੋਂ ਹੀ ਉਨ੍ਹਾਂ ਕਿਹਾ, "ਚਲੋ ਫਲੈਮਿੰਗ ਇਥੋਂ ਚਲੀਏ, ਇੱਥੇ ਇਕ ਨੰਬਰ ਲੇਡੀ ਹੋਣ ਨਾਲੋਂ ਤਾਂ ਲੰਦਨ ਵਿੱਚ ਸੇਲਜ਼-ਗਰਲ ਹੋਣਾ ਬਿਹਤਰ ਹੈ। ਇੱਥੇ ਕੁਝ ਦਿਨ ਹੋਰ ਰਹਿ ਜਾਵਾਂਗੀ ਤਾਂ ਪੱਥਰ ਦੀ ਮੂਰਤ ਬਣ ਜਾਵਾਂਗੀ। ਸੁਣਿਆ ਹੈ ਕਿ ਦੇਵਤਿਆਂ ਦੇ ਸਰਾਪ ਨਾਲ ਅਨੇਕਾਂ ਹਿੰਦੂ ਦੇਵੀਆਂ ਪੱਥਰ ਬਣ ਗਈਆਂ ਹਨ। ਠੀਕ ਉਸੇ ਤਰ੍ਹਾਂ ਮੈਂ ਵੀ ਹੋ ਜਾਵਾਂਗੀ।"

ਪਰ ਮਿਸਟਰ ਫਲੈਮਿੰਗ ਜਾਣ ਲਈ ਮੰਨੇ ਨਹੀਂ। ਉਹ ਕੰਪਨੀ ਦੇ ਵਿਸ਼ਵਾਸ-ਪਾਤਰ ਕਰਮਚਾਰੀ ਹਨ। ਹਿਟਲਰ ਨੇ ਇਕ ਵੱਡੀ ਜੰਗ ਛੇੜਨ ਦੀ ਧਮਕੀ ਦਿੱਤੀ ਹੈ। ਅਜਿਹੇ ਵੇਲੇ ਤੇਲ ਦੀ ਪੈਦਾਵਾਰ ਚਾਲੂ ਰੱਖਣੀ ਪਵੇਗੀ। ਮਜ਼ਦੂਰਾਂ ਨਾਲ ਫ਼ਜ਼ੂਲ ਬਹਿਸ ਵਿਚ ਪੈ ਕੇ ਤੇਲ ਦੀ ਪੈਦਾਵਾਰ ਨਸ਼ਟ ਨਾ ਹੋਵੇ, ਇਸ ਤੇ ਸਖਤ ਨਿਗਾਹ ਰੱਖਣ ਲਈ ਕੰਪਨੀ ਨੇ ਨਿਰਦੇਸ਼ ਦਿੱਤਾ ਹੈ। ਟਾਊਲਰ ਸਾਹਿਬ ਨੂੰ ਵੀ ਸੰਭਾਲਣਾ ਪੈ ਰਿਹੈ। ਬੜੇ ਗਰਮ ਸੁਭਾਅ ਦੇ ਲੋਕ ਹਨ। ਹਿੰਦੁਸਤਾਨ ਵਿਚ ਸਿਆਸੀ ਆਜ਼ਾਦੀ ਦੀ ਲਹਿਰ ਪੂਰੇ ਉਤਸ਼ਾਹ ਨਾਲ ਚਲ ਰਹੀ ਹੈ। ਇਸ ਲਈ ਅਘਾਚਾਰ ਦੀ ਬਜਾਇ ਅਨੋਖੇਪਨ ਨੂੰ ਉਦੇਸ਼ ਬਣਾਇਆ ਜਾ ਰਿਹਾ ਹੈ।

ਪਰ ਮਿਸਿਜ਼ ਫਲੈਮਿੰਗ ਬੇਚੈਨ ਹੋ ਰਹੀ ਹਨ। ਲਿਖਦੇ ਰਹਿਣ ਕਰਕੇ ਕਿਸੇ ਤਰ੍ਹਾਂ ਟਿਕੀ ਹਨ। ਵਰਨਾ ਇਕ ਬਾਗ਼ੀ ਵਾਂਗ ਇਥੇ ਸਾਰੇ ਅੰਗਰੇਜ਼ ਬਦੇਸ਼ੀ ਅਛੂਤ ਹਨ, ਉਧਰ ਹਿੰਦੂ ਸਮਾਜ ਵਿਚ ਨੇਟਿਵ ਅਛੂਤ ਹਨ। 'ਸੇਮਰਿਗੇਸ਼ਨ' ਪੂਰੇ ਜ਼ੋਰ ਨਾਲ ਹੋ ਰਿਹਾ ਹੈ।

ਵਲੈਤ ਤੋਂ ਇੱਥੇ ਪਹੁੰਚਦਿਆਂ ਹੀ ਅੰਗਰੇਜ਼ ਦੀ ਚਾਲ-ਢਾਲ ਕਿਉਂ ਬਦਲ ਜਾਂਦੀ ਹੈ? ਸ਼ੁਰੂ ਸ਼ੁਰੂ ਵਿਚ ਕੁਝ ਅੰਗਰੇਜ਼ ਭਾਰਤੀਆਂ ਨਾਲ ਮਿਲ-ਜੁਲ ਕੇ ਰਹਿਣਾ ਚਾਹੁੰਦੇ ਹਨ ਪਰ ਕੰਪਨੀ ਦੇ ਨਿਯਮ ਬੜੇ ਸਖਤ ਹਨ, ਚਾਲ-ਚਲਨ ਵਿਚ ਰੱਤੀ ਭਰ ਵੀ ਹੇਰ-ਫੇਰ ਨਹੀਂ ਹੋਣਾ ਚਾਹੀਦਾ। ਕੰਪਨੀ ਸਾਰਿਆਂ ਨੂੰ ਇਕੋ ਹੀ ਸਾਂਚੇ ਵਿਚ ਢਾਲਦੀ ਹੈ। ਇੱਕ ਤੰਗ ਘੇਰੇ ਵਿਚ ਸਾਰਿਆਂ ਨੂੰ ਰਖਿਆ ਜਾਂਦਾ ਹੈ। ਸਥਾਨਕ ਭਾਸ਼ਾ-ਸਭਿਆਚਾਰ, ਇਤਿਹਾਸ ਅਤੇ ਸੱਭਿਅਤਾ ਕੁਝ ਵੀ ਜਾਨਣ ਦਾ ਮੌਕਾ ਨਹੀਂ ਮਿਲਦਾ। ਸਿਰਫ ਫਾਈਲਾਂ ਨਾਲ ਹੀ ਸੰਪਰਕ ਰਹਿੰਦਾ ਹੈ। ਮਨੁੱਖੀ ਸੰਪਰਕ ਭੋਰਾ ਵੀ ਨਹੀਂ ਹੋ ਪਾਉਂਦਾ।

ਸ਼ਹਿਰਾਂ ਦੇ ਅੰਗਰੇਜ਼ਾਂ ਨੂੰ ਦੇਖਣ ਤੇ ਇਉਂ ਜਾਪਦਾ ਹੈ ਜਿਵੇਂ ਇਤਿਹਾਸ ਇੱਕ ਜਗ੍ਹਾ ਤੇ ਰੁਕ ਗਿਆ ਹੋਵੇ। ਅਮਰੀਕਾ ਵਿਚ ਤੇਲ ਉਦਯੋਗ ਦੀ ਉੱਨਤੀ ਹੋਈ ਹੈ। ਰੂਸ ਵੀ ਤੀਬਰ ਚਾਲ ਨਾਲ ਅੱਗੇ ਵੱਧ ਰਿਹਾ ਹੈ। ਪੂਰਬ ਵਿੱਚ ਜਾਪਾਨ ਸਾਮਰਾਜ ਬਨਣ ਦਾ ਸੁਫਨਾ ਵੇਖ ਰਿਹਾ ਹੈ। ਚੈਂਬਰਲੇਨ ਦੀ ਅਗਵਾਈ ਵਿਚ ਇੰਗਲੈਂਡ ਦੀ ਹਾਲਤ ਨਾਜ਼ੁਕ ਹੈ। ਯੂਰਪ ਦਿਸ਼ਾਹੀਣ ਹੈ। ਹਿਟਲਰ ਚੈਕੋਸਲੋਵਾਕੀਆ ਨੂੰ ਹੜੱਪ

ਕਰ ਚੁੱਕਾ ਹੈ। ਫ਼ਾਸ਼ੀਵਾਦ ਤੇਜ਼ ਹੁੰਦਾ ਜਾ ਰਿਹਾ ਹੈ। ਹਿੰਦੁਸਤਾਨ, ਚੀਨ ਜਾਗੇ ਹੋਏ ਹਨ। ਉਨੀਵੀਂ ਸਦੀ ਦੇ ਅੰਗਰੇਜ਼ ਦਾ ਘਮੰਡ ਹੁਣ ਚਲਦਾ ਨਹੀਂ। ਟਾਊਲਰ ਜਿਸ ਢੰਗ ਨਾਲ ਮਜ਼ਦੂਰਾਂ ਤੇ ਹਕੂਮਤ ਕਰਨ ਜਾ ਰਹੇ ਹਨ, ਉਹ ਡਾਕੂ ਦਾ ਢੰਗ ਹੈ। ਬਰਤਾਨੀਆ ਦੀ ਮਜ਼ਦੂਰ ਲਹਿਰ ਨੇ ਉਸ ਨੂੰ ਖਪਾ ਦਿੱਤਾ ਹੈ। ਪਰ ਟਾਊਲਰ ਅਜਿਹੈ ? ਜਿਲਾਪੋਸੀ ਅਤੇ ਟੈਂਸ ਦੋਵੇਂ ਅਣਜਾਣ ਹਨ। ਉਹ ਕੁਝ ਨਹੀਂ ਸਮਝਦੇ। ਇਸ ਤੇਲ ਦੇ ਸ਼ਹਿਰ ਵਿਚ ਜਵਾਹਰ ਲਾਲ ਨਹਿਰੂ ਨੂੰ ਵੜਨ ਨਾ ਦਿੱਤਾ ਜਾਵੇ, ਅਜਿਹਾ ਉਨ੍ਹਾਂ ਦਾ ਮਨੋਭਾਵ ਹੈ। ਠੀਕ ਹੈ ਨਵੇਂ ਯੰਤਰ ਲਾਉਣੇ ਪੈਣਗੇ। ਪਰ ਮਜ਼ਦੂਰਾਂ ਦਾ ਅਸੰਤੋਸ਼ ਵੀ ਦੂਰ ਕਰਨਾ ਪਵੇਗਾ। ਇਹੋ ਤਾਂ ਬਰਤਾਨੀਆ ਦੀ ਅਸਲ ਨੀਤੀ ਹੈ। ਉਸ ਨੂੰ ਚਲਾਉਣ ਲਈ ਹੀ ਤਾਂ ਉਨ੍ਹਾਂ ਨੂੰ ਇੱਥੇ ਭੇਜਿਆ ਗਿਆ ਹੈ। ਪਰ ਕੁਝ ਨਹੀਂ ਕਰ ਪਾ ਰਹੇ। ਅੱਜ ਸਾਰੇ ਸਾਹਿਬ ਲੋਕਾਂ ਦੀ ਇੱਥੇ ਆਉਣ ਦੀ ਗੱਲ ਹੈ। ਕੰਪਨੀ ਦੀ ਨੀਤੀ ਉਨ੍ਹਾਂ ਲੋਕਾਂ ਨੂੰ ਚੰਗੀ ਤਰ੍ਹਾਂ ਸਮਝਾ ਦੇਣੀ ਪਵੇਗੀ।

ਪਰ ਫਲੈਮਿੰਗ ਕੋਲ ਜਿਵੇਂ ਤਾਕਤ ਦੀ ਕਮੀ ਹੋ ਰਹੀ ਹੈ। ਟਾਊਲਰ ਕੋਲ ਜਾਣ ਨੂੰ ਮਨ ਨਹੀਂ ਕਰ ਰਿਹਾ। ਟਾਊਲਰ ਆਦਿ ਸਾਰੇ, ਮਜ਼ਦੂਰ ਲਹਿਰ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਪੈਰ ਪੈਰ ਤੇ ਰੁਕਾਵਟਾਂ ਪਾਉਣ ਦੀ ਸਮਰੱਥਾ ਉਨ੍ਹਾਂ ਵਿੱਚ ਨਹੀਂ ਹੈ।

ਮਿਸਿਜ਼ ਫਲੈਮਿੰਗ ਇਕ ਗਲਾਸ ਸ਼ਰਾਬ ਲੈ ਕੇ ਕਮਰੇ ਵਿਚ ਆਈ। ਬੋਲੀ, "ਤੇਰੀ ਉਡੀਕ ਕਰਦੀ ਕਰਦੀ ਤੰਗ ਆ ਗਈ ਹਾਂ, ਚਲ ਚਲੀਏ।"

ਫਲੈਮਿੰਗ ਉਠਿਆ ਤੇ ਮਿਸਿਜ਼ ਫਲੈਮਿੰਗ ਦੇ ਬੁੱਲ੍ਹਾਂ ਨੂੰ ਚੁੰਮ ਲਿਆ। ਉਸ ਤੋਂ ਬਾਦ ਸ਼ਰਾਬ ਦਾ ਗਲਾਸ ਲੈ ਕੇ ਖਾਣ ਵਾਲੇ ਕਮਰੇ ਵਿਚ ਪੀਣ ਦਾ ਤਿਉਹਾਰ ਸ਼ੁਰੂ ਹੋਇਆ। ਪਹਿਲਾ ਟੋਸਟ ਸੀ 'ਮੇਰੀ ਕ੍ਰਿਸਮਿਸ' ਲਈ—

ਰਿਕਾਰਡ ਤੇ ਸੰਗੀਤ ਵੱਜ ਰਿਹਾ ਹੈ। ਦੁਪਹਿਰ ਦੀ ਮਿੱਠੀ ਧੁੱਪ ਨੇ ਬੰਗਲੇ ਦੇ ਵਿਹੜੇ ਵਿਚ ਬਰਸ ਅਤੇ ਪਾਈਨ ਦਰਖਤਾਂ ਤੇ ਜਿਵੇਂ ਸੁਨਹਿਰੀ ਰੰਗ ਪੋਚ ਦਿੱਤਾ ਹੋਵੇ। ਖਿੜਕੀ ਤੋਂ ਚਮਕਦੇ ਹੋਏ ਬਾਗ਼ ਵਿੱਚ ਗੁਲਾਬ ਦੇ ਫੁੱਲ ਅਤੇ ਪਾਈਨਮੇਦਿਆ ਖਿੜ ਰਹੇ ਸਨ। ਕਮਰੇ ਦੇ ਇਕ ਕਿਨਾਰੇ ਤੇ ਉੱਚਾ ਝਿਲਮਿਲਾਉਂਦਾ ਹੋਇਆ 'ਕ੍ਰਿਸਮਿਸ ਟਰੀ' ਕਲ੍ਹ ਰਾਤ ਦੇ ਕ੍ਰਿਸਮਿਸ ਤਿਉਹਾਰ ਦਾ ਬਚਿਆ ਪਿਆ ਹੈ। ਉਥੇ ਹੁਣ ਵੀ ਲਾਲ ਬਲਬ ਜਗ ਰਿਹਾ ਹੈ। ਗਲਾਸ ਵਿਚ ਲਾਲ ਸ਼ਰਾਬ ਚਮਕ ਰਹੀ ਹੈ।

ਟਾਊਲਰ ਲੰਬਾ ਚੌੜਾ ਆਦਮੀ ਹੈ। ਉਸੇ ਨੇ ਪਹਿਲਾਂ ਕਿਹਾ, "ਲੱਗਦਾ ਹੈ ਲੜਾਈ ਛਿੜੇਗੀ। ਜਿਲਾਪੋਸੀ ਆਨੰਦ ਵਿਚ ਨੱਚ ਰਿਹਾ ਹੈ। ਉਹ ਪੁਰਾਣਾ ਸਿਪਾਹੀ ਹੈ!"

"ਪਿਛਲੀ ਲੜਾਈ ਵਿੱਚ ਕਿੱਥੇ ਗਏ ਸੀ ?" ਮਿਸਟਰ ਫਲੈਮਿੰਗ ਨੇ ਪੁੱਛਿਆ।

ਟਾਊਲਰ ਨੇ ਜਵਾਬ ਦਿੱਤਾ, "ਮੱਧ ਪੂਰਬ ਵਿਚ।"

ਮਿਸਟਰ ਫਲੈਮਿੰਗ ਚੁੱਪਚਾਪ ਸ਼ਰਾਬ ਦੇ ਘੁੱਟ ਭਰਦੇ ਰਹੇ। ਕਿਹਾ ਕੁਝ ਨਹੀਂ। ਇਹ ਸਾਰੀਆਂ ਗੱਲਾਂ ਉਨ੍ਹਾਂ ਨੂੰ ਚੰਗੀਆਂ ਨਹੀਂ ਲੱਗੀਆਂ। ਲੜਾਈ ਦੀ ਗੱਲ ਹੁਣ ਪ੍ਰਸੰਗ ਬਾਹਰੀ ਜਾਪੀ।

ਮਿਸਿਜ਼ ਫਲੈਮਿੰਗ ਦੂਸਰੇ ਕਮਰੇ ਵਿੱਚ ਡਿਨਰ ਦੇ ਕੌਰਸ ਦੀ ਦੇਖਭਾਲ ਕਰ ਰਹੀ ਸੀ। ਲੜਾਈ ਦੀ ਗੱਲ ਸੁਣਦਿਆਂ ਹੀ ਕਮਰਿਓਂ ਬਾਹਰ ਆ ਕੇ ਬੋਲੀ, "ਮੈਨੂੰ ਲੜਾਈ ਨਾਲ ਨਫ਼ਰਤ ਹੈ।"

ਟਾਊਲਰ ਨੇ ਕਿਹਾ, "ਨਫਰਤ ਕਰਨ ਨਾਲ ਕੀ ਹੁੰਦਾ ਹੈ। ਇੱਕ ਲੜਾਈ ਹੋਰ ਆ ਰਹੀ ਹੈ—"

ਮਿਸਟਰ ਫਲੈਮਿੰਗ ਬੋਲੇ, "ਇਹ ਲੜਾਈ ਤਾਂ ਛਿੜੇਗੀ ਹੀ। ਇਸੇ ਲਈ ਸਾਨੂੰ ਸੋਚ ਸਮਝ ਕੇ ਚਲਣਾ ਚਾਹੀਦਾ ਹੈ। ਇਕ ਹੋਰ ਗੱਲ ਕਹਿਣੀ ਮੁਨਾਸਿਬ ਹੋਵੇਗੀ। ਸਾਨੂੰ ਮਜ਼ਦੂਰਾਂ ਨੂੰ ਛੇੜਨਾ ਨਹੀਂ ਚਾਹੀਦਾ। ਮੈਂ ਰਿਹਾਇਸ਼, ਹਸਪਤਾਲ, ਸੜਕਾਂ, ਬਾਜ਼ਾਰ, ਪਾਣੀ ਦੀ ਵੰਡ ਆਦਿ ਵਿਸ਼ਿਆਂ ਦੀ ਚਿੰਤਾ ਕਰ ਰਿਹਾ ਹਾਂ। ਇਕ ਯੋਜਨਾ ਬਣਾ ਕੇ ਲੰਦਨ ਭੇਜ ਦਿੱਤੀ ਹੈ। ਪਰ ਟਾਊਲਰ ਨੂੰ ਇਥੇ ਅਕਲ ਤੋਂ ਕੰਮ ਲੈਣਾ ਪਵੇਗਾ। ਨਹੀਂ ਤਾਂ ਮੁਸੀਬਤ ਹੋਵੇਗੀ। ਭਾਰਤਵਾਸੀਆਂ ਵਿਚ ਸਿਆਸੀ ਚੇਤਨਾ ਵੱਧ ਰਹੀ ਹੈ। ਆਸਾਮ ਵਿਚ ਕਾਂਗਰਸ ਦੀ ਕੋਲੀਸ਼ਨ ਸਰਕਾਰ ਬਣੇਗੀ। ਅਤੇ ਇੰਗਲੈਂਡ ਦੀ ਮਜ਼ਦੂਰ ਲਹਿਰ ਦੇ ਅਨੁਭਵ ਵੀ ਸਾਨੂੰ ਯਾਦ ਰੱਖਣੇ ਪੈਣਗੇ।

ਮਿਸਟਰ ਫਲੈਮਿੰਗ ਨੇ ਸ਼ਰਾਬ ਪੀਂਦਿਆਂ ਹੌਲੀ ਹੌਲੀ ਗੰਭੀਰ ਹੋ ਕੇ ਇਹ ਗੱਲਾਂ ਕਹੀਆਂ; ਉਨ੍ਹਾਂ ਨੂੰ ਪਤਾ ਸੀ ਕਿ ਦੂਸਰੇ ਤਿੰਨ ਆਦਮੀ ਉਨ੍ਹਾਂ ਦਾ ਵਿਰੋਧ ਕਰਨਗੇ। ਨਾਲੋ ਨਾਲ ਉਸ ਨੇ ਸਾਰਿਆਂ ਦੇ ਗਲਾਸਾਂ ਵਿਚ ਵਿਸਕੀ ਪਾ ਦਿੱਤੀ ਸੀ ਤਾਂਕਿ ਗੱਲਬਾਤ ਸਹਿਜ ਅਤੇ ਜੁਸ਼ੀਲੀ ਬਣੀ ਰਹੇ। ਸਾਰਿਆਂ ਨੂੰ ਦੇਣ ਮਗਰੋਂ ਆਪਣਾ ਗਲਾਸ ਵੀ ਭਰ ਲਿਆ। ਉਸ ਤੋਂ ਬਾਦ ਕਿਹਾ, "ਮਜ਼ਦੂਰਾਂ ਨੂੰ ਅਜਿਹੀ ਬੇਚੈਨੀ ਵਿੱਚ ਰੱਖਣ ਨਾਲੋਂ ਤਾਂ ਯੂਨੀਅਨ ਬਣ ਜਾਣ ਦੇਣਾ ਹੀ ਚੰਗਾ ਰਵ੍ਹੇਗਾ। ਯੂਨੀਅਨ ਬਣ ਜਾਣ ਨਾਲ ਗੱਲਬਾਤ ਕਰਨੀ ਆਸਾਨ ਹੁੰਦੀ ਹੈ।"

ਟਾਊਲਰ ਨੇ ਕਿਹਾ, "ਅਸੀਂ ਇਸ ਵਿਸ਼ੇ ਤੇ ਸੋਚ ਰਹੇ ਹਾਂ।" ਵਿਸਕੀ ਦਾ ਘੁੱਟ ਭਰ ਕੇ ਫੇਰ ਬੋਲਿਆ, "ਇਸੇ ਉਦਯੋਗ ਵਿਚ ਕੰਮ ਕਰਦਿਆਂ ਕਰਦਿਆਂ ਵਾਲ ਸਫ਼ੇਦ ਹੋ ਗਏ ਹਨ। ਇਕ ਵੇਰਾਂ ਯੂਨੀਅਨ ਬਣ ਜਾਵੇ ਤਾਂ ਫੇਰ ਇਨ੍ਹਾਂ ਨੂੰ ਕੌਣ ਰੋਕ ਸਕਦਾ ਹੈ ? ਗਰਦਨ ਤੇ ਸਵਾਰ ਹੋ ਜਾਣਗੇ। ਅਸੀਂ ਅਸਲੀ ਲੋਕਾਂ ਨੂੰ ਹੌਲੀ ਹੌਲੀ ਹੱਥ ਚਾੜ੍ਹਨ ਦੀ ਨੀਤੀ ਬਣਾ ਰਹੇ ਹਾਂ। ਲੋੜ ਪੈਣ ਤੇ ਤਾਕਤ ਦੀ ਵਰਤੋਂ ਵੀ ਕਰਨੀ ਪਵੇਗੀ। ਢਿੱਲ ਪੈਣ ਤੇ ਸਰਬਨਾਸ਼ ਨਿਸ਼ਚਿਤ ਹੈ। ਏਸ ਵਿਸ਼ੇ ਤੇ ਜੇ ਮੈਨੂੰ ਆਜ਼ਾਦੀ ਦੇ ਦਿਓ ਤਾਂ ਚੰਗਾ ਰਹੇਗਾ। ਜਿਲਾਪੋਸੀ ਅਤੇ ਟੈਂਸ ਨਾਲ ਮੈਂ ਗੱਲ ਕਰ ਲਈ ਹੈ। ਉਹ ਮੇਰੇ ਨਾਲ ਸਹਿਮਤ ਹਨ। ਤੁਸੀਂ ਲੋਕ ਕੀ ਕਹਿੰਦੇ ਹੋ ?"

ਜਿਲਾਪੋਸੀ ਲੰਬਾ ਚੌੜਾ ਅਤੇ ਰਿਸ਼ਟ-ਪੁਸ਼ਟ ਆਦਮੀ ਹੈ। ਉਸ ਨੇ ਸ਼ਰਾਬ ਪੀਣਾ ਛੱਡ ਕੇ ਕਿਹਾ, "ਮੈਂ ਹੁੰਦਾ ਤਾਂ ਇਕ ਹੱਥ ਵਿਚ ਬੰਦੂਕ ਅਤੇ ਦੂਜੇ ਹੱਥ ਵਿੱਚ ਚਾਬਕ।"

ਟੈਂਸ ਦੁਬਲਾ-ਪਤਲਾ ਲੰਬੇ ਮੂੰਹ ਵਾਲਾ ਆਦਮੀ ਹੈ। ਉਸ ਨੇ ਮੂੰਹ ਵਿੱਚ ਉਂਗਲੀ ਪਾ ਕੇ ਕਿਹਾ, "ਇਨਸਾਨਾਂ ਤੇ ਸਿਰਫ ਬੁੱਧੀ ਨਾਲ ਕਾਬੂ ਪਾਉਣਾ ਮੁਸ਼ਕਲ ਹੈ। ਉਸ ਦਿਨ ਦੇਖਿਆ ਨਹੀਂ ਲਾਈਟ ਇਨਫੈਂਟਰੀ ਦੀ ਟੁਕੜੀ ਖੜੀ ਹੋਣ ਨਾਲ ਹੀ ਸਾਰੇ ਭੱਜ ਗਏ ਸਨ।"

ਮਿਸਟਰ ਫਲੈਮਿੰਗ ਹੱਸ ਕੇ ਬੋਲੇ, "ਮੈਂ ਤੁਹਾਡੇ ਲੋਕਾਂ ਦੀ ਰਾਇ ਦਾ ਆਦਰ ਕਰਦਾ ਹਾਂ। ਕੰਪਨੀ ਨੂੰ ਸਾਫ ਲਿਖ ਚੁੱਕਿਆ ਹਾਂ ਪਰ ਇਹ ਨੀਤੀ ਬਿਲਕੁਲ ਗ਼ਲਤ ਹੋਵੇਗੀ। ਜੇ ਕੰਪਨੀ ਨਹੀਂ ਮੰਨਦੀ ਤਾਂ ਮੇਰੇ ਕੋਲ ਅਸਤੀਫ਼ਾ ਦੇਣ ਤੋਂ ਸਿਵਾ ਕੋਈ ਉਪਾਅ ਨਹੀਂ ਹੈ। ਭਾਰਤੀਆਂ ਵਿਚ ਚੇਤਨਾ ਵੱਧ ਰਹੀ ਹੈ। ਉਨ੍ਹਾਂ ਵਿਚ ਸੰਘਰਸ਼ ਕਰਨ ਦੇ ਲੱਛਣ ਵਿਖਾਈ ਦੇ ਰਹੇ ਹਨ।"

"ਕੀ ਕਹਿ ਰਹੇ ਹੋ? ਲੜਾਈ ਕਰਨਗੇ? ਗਾਂਧੀ ਦੀ ਲੜਾਈ? ਅਜਿਹੀ ਲੜਾਈ ਨਾਲ ਤਾਂ ਚੂਹਾ ਵੀ ਨਹੀਂ ਮਰਦਾ—" ਜਿਲਾਪੋਸੀ ਨੇ ਕਿਹਾ, "ਇਸ ਨੂੰ ਲੜਾਈ ਕੌਣ ਕਹਿੰਦਾ ਹੈ?" ਫਲੈਮਿੰਗ ਨੂੰ ਗੁੱਸਾ ਆ ਗਿਆ ਸੀ, ਪਰ ਉਨ੍ਹਾਂ ਹੱਸ ਕੇ ਕਿਹਾ, "ਤੁਹਾਨੂੰ ਇਤਿਹਾਸ ਪੜ੍ਹਨਾ ਚਾਹੀਦਾ ਹੈ।"

ਟਾਊਲਰ ਸਮਝ ਗਿਆ ਸੀ ਕਿ ਜਿਲਾਪੋਸੀ ਸ਼ਰਾਬ ਦੇ ਨਸ਼ੇ ਵਿਚ ਕੁਝ ਅਸੰਗਤ ਹੋ ਗਿਆ ਸੀ। ਉਸ ਨੇ ਕਿਹਾ, "ਨਿਸ਼ਚੇ ਹੀ ਸਾਡੇ ਵਿੱਚ ਇਤਿਹਾਸ ਦੇ ਗਿਆਨ ਦੀ ਘਾਟ ਹੈ। ਤੁਸੀਂ ਕੈਂਬਰਿਜ ਵਿਚ ਇਤਿਹਾਸ ਪੜ੍ਹੇ ਹੋਏ ਆਦਮੀ ਹੋ। ਪਰ ਇਸ ਕੰਪਨੀ ਦਾ ਇਤਿਹਾਸ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਹਾਥੀ 'ਚੋਂ ਤੇਲ ਕਢਾਉਣ ਤੋਂ ਹੁਣ ਤਕ ਦਾ ਇਤਿਹਾਸ ਮੈਂ ਚੰਗੀ ਤਰ੍ਹਾਂ ਪੜ੍ਹਿਆ ਹੈ। ਭਾਰਤੀ ਮਜ਼ਦੂਰਾਂ ਅਤੇ ਇੰਗਲੈਂਡ ਦੇ ਮਜ਼ਦੂਰਾਂ ਵਿਚ ਫ਼ਰਕ ਹੈ। ਇਹ ਹਾਲੀਂ ਤੀਕ ਜਗੀਰੂ ਯੁੱਗ ਵਿਚ ਹੀ ਹਨ। ਤੁਸੀਂ ਇਨ੍ਹਾਂ ਨੂੰ ਗੁੱਟਬੰਦੀ ਵਿੱਚ ਪਾ ਕੇ ਸਹਿਜਿਆਂ ਹੀ ਇਨ੍ਹਾਂ ਉਤੇ ਹਕੂਮਤ ਕਰ ਸਕਦੇ ਹੋ। ਮਿਸਿਜ਼ ਫਲੈਮਿੰਗ ਵਰਗੇ ਫਰੈਟਰਨਾਈਜ਼ੇਸ਼ਨ ਵਿੱਚ ਮੈਂ ਵਿਸ਼ਵਾਸ ਨਹੀਂ ਕਰਦਾ।"

ਮਿਸਿਜ਼ ਫਲੈਮਿੰਗ ਹੁਣ ਤਕ ਇੱਕ ਗਲਾਸ ਸ਼ਰਾਬ ਵੀ ਖਤਮ ਨਹੀਂ ਕਰ ਸਕੀ ਸਨ; ਇਸ ਵਾਰ ਸਾਰੀ ਸ਼ਰਾਬ ਗਲੇ ਵਿਚ ਉਤਾਰ ਕੇ ਗਲਾਸ ਮੇਜ਼ ਤੇ ਜ਼ੋਰ ਨਾਲ ਰੱਖਦਿਆਂ ਬੋਲੀ, "ਮੈਂ ਮਜ਼ਦੂਰ ਇੰਗਲੈਂਡ ਵਿੱਚ ਵੀ ਵੇਖੇ ਹਨ ਤੇ ਇੱਥੇ ਵੀ। ਇਹ ਲੋਕ ਕਿਸੇ ਤਰ੍ਹਾਂ ਹੀਣੇ ਨਹੀਂ ਹਨ। ਇਨਸਾਨ ਸਾਰੇ ਇੱਕ ਸਮਾਨ ਹਨ।"

ਮਿਸਟਰ ਫਲੈਮਿੰਗ ਨੇ ਸ਼ਾਂਤ ਆਵਾਜ਼ ਵਿਚ ਕਿਹਾ, "ਮਿਸਿਜ਼ ਫਲੈਮਿੰਗ ਦੀ ਗੱਲ ਸੱਚੀ ਹੈ ਪਰ ਮੈਂ ਉਨ੍ਹਾਂ ਦੇ ਢੰਗ ਵਿੱਚ ਪੂਰੀ ਤਰ੍ਹਾਂ ਵਿਸ਼ਵਾਸ ਨਹੀਂ ਕਰਦਾ। ਨਿਸ਼ਚੇ ਹੀ ਸਾਡੇ ਵਾਂਗ ਸਿਖਰ ਦੇ ਸੁੰਨੇਪਨ ਤੇ ਲਟਕੇ ਰਹਿਣਾ ਵੀ ਭੁੱਲ ਹੈ, ਹੇਠਾਂ ਵੀ ਉਤਰਨਾ ਚਾਹੀਦਾ ਹੈ।"

ਟਾਊਲਰ ਨੇ ਕਿਹਾ, "ਤੁਸੀਂ ਲੋਕ ਨਿਸ਼ਚੇ ਹੀ ਜਾਣਦੇ ਹੋ ਕਿ ਯੂਨੀਅਨ ਲਈ ਮਜ਼ਦੂਰਾਂ ਨੇ ਇਕ ਅਰਜ਼ੀ ਦਿੱਤੀ ਹੈ। ਅਰਜ਼ੀ ਤੇ ਪੰਦਰਾਂ ਮੈਂਬਰਾਂ ਦੇ ਦਸਖਤ ਚਾਹੀਦੇ ਹਨ, ਉਹੋ ਨਹੀਂ ਹਨ। ਅਰਜ਼ੀ ਮੋੜ ਦਿੱਤੀ ਗਈ ਹੈ। ਏਨੀ ਮਾਮੂਲੀ ਗੱਲ ਵੀ ਜੋ ਮਜ਼ਦੂਰ ਨਹੀਂ ਜਾਣਦੇ ਉਨ੍ਹਾਂ ਨੂੰ ਲੰਦਨ ਦੇ ਮਜ਼ਦੂਰਾਂ ਬਰਾਬਰ ਸਮਝਣ ਵਿੱਚ ਮੈਨੂੰ ਮੁਸ਼ਕਲ ਹੁੰਦੀ ਹੈ। ਇਨ੍ਹਾਂ ਵਿਚ ਅਗਿਆਨਤਾ ਜ਼ਿਆਦਾ ਹੈ। ਸੌ ਵਿਚੋਂ ਅੱਠ-ਦਸ ਹੀ ਪੜ੍ਹਨਾ ਲਿਖਣਾ ਜਾਣਦੇ ਹਨ।"

ਮਿਸਿਜ਼ ਫਲੈਮਿੰਗ ਬੋਲੀ, "ਇਸੇ ਲਈ ਤਾਂ ਇਨ੍ਹਾਂ ਨੂੰ ਯੂਨੀਅਨ ਦੀ ਲੋੜ ਹੈ। ਤਾਂ ਹੀ ਤਾਂ ਸਿੱਖਿਆ ਦੀ ਮੰਗ ਕਰ ਸਕਣਗੇ—"

ਟਾਊਲਰ ਹੁਣ ਖੜ੍ਹਾ ਹੋ ਗਿਆ ਸੀ। ਫਲੈਮਿੰਗ ਨੇ ਇਕ ਬੋਤਲ ਸ਼ੈਂਪੇਨ ਖੋਲ੍ਹ ਕੇ ਸਾਰਿਆਂ ਦੇ ਗਲਾਸਾਂ ਵਿਚ ਢਾਲ ਦਿੱਤੀ। ਟਾਊਲਰ ਨੇ ਉੱਚੀ ਆਵਾਜ਼ ਵਿਚ ਕਿਹਾ, "ਆਓ ਅਸੀਂ ਇਸ ਸੁੰਦਰ ਰੰਗਲੀ ਕ੍ਰਿਸਮਿਸ ਨੂੰ ਫ਼ਜ਼ੂਲ ਦਲੀਲਾਂ ਨਾਲ ਬਰਬਾਦ ਨਾ ਕਰੀਏ। ਸਾਡੀ ਵਿਦਵਾਨ ਅਤੇ ਦਿਆਲੂ ਗ੍ਰਹਿਣੀ ਦੀ ਸਿਹਤ ਲਈ ਇਹ ਗਲਾਸ ਮਦਰਾ ਸੇਵਨ ਕਰੀਏ—"

ਸ਼ਰਾਬ ਪੀਣ ਤੋਂ ਬਾਦ ਸਾਰੇ ਖਾਣੇ ਦੀ ਮੇਜ਼ ਕੋਲ ਗਏ ਅਤੇ ਖਾਂਦਿਆਂ ਸਹਿਜ ਗੱਲਬਾਤ ਸ਼ੁਰੂ ਕਰ ਦਿੱਤੀ। ਮੁਰਗ ਮਾਸ ਦੇ ਝੋਲ ਨਾਲ ਖਾਣਾ ਸ਼ੁਰੂ ਹੋਇਆ। ਉਸ ਤੋਂ ਬਾਦ ਦੂਸਰਾ ਖਾਣਾ ਆਇਆ।

ਮਿਸਟਰ ਫਲੈਮਿੰਗ ਚੁੱਪਚਾਪ ਕਾਂਟਾ-ਚਮਚ ਚਲਾ ਰਹੇ ਸਨ। ਉਨ੍ਹਾਂ ਦਾ ਚਿਹਰਾ-ਮੋਹਰਾ ਚਿੰਤਾ ਨਾਲ ਲਾਲ ਹੋ ਰਿਹਾ ਸੀ। ਉਹ ਟਾਊਲਰ ਨੂੰ ਮਨਾ ਨਹੀਂ ਕਰ ਪਾ ਰਹੇ ਸਨ।

ਘਰੇਲੂ ਖਬਰਾਂ ਸਾਂਝੀਆਂ ਹੋਈਆਂ। ਮਿਸਿਜ਼ ਟੈਂਸ ਨੇ ਚਿੱਠੀ ਲਿਖੀ ਹੈ—"ਲੰਦਨ ਵਿਚ ਖੂਬ ਬਰਫ ਪਈ ਹੈ।"

"ਉਹ ਕਦ ਆਵੇਗੀ ?" ਮਿਸਿਜ਼ ਫਲੈਮਿੰਗ ਨੇ ਪੁੱਛਿਆ।

"ਇਸ ਸਰਦੀ ਵਿੱਚ ਤਾਂ ਨਹੀਂ ਆ ਰਹੀ।" ਟੈਂਸ ਦਾ ਚਿਹਰਾ ਗੰਭੀਰ ਹੋ ਗਿਆ। ਉਹ ਬੋਲਿਆ, "ਤੁਹਾਡੇ ਵਾਂਗ ਉਹ ਵੀ ਸਾਡੀ ਏਥੋਂ ਦੀ ਜ਼ਿੰਦਗੀ ਦੇਖ ਕੇ ਨਿਰਲੇਪ ਹੈ। ਇੱਕ ਹੀ ਤਰ੍ਹਾਂ ਦੀ ਬਨਾਵਟੀ ਜ਼ਿੰਦਗੀ। ਤੁਸੀਂ ਠੀਕ ਹੀ ਕਿਹਾ ਹੈ ਕਿ ਭਾਰਤਵਰਸ਼ ਵਿੱਚ ਅਸੀਂ 'ਫਾਰੇਨ ਅਨਟੱਚੇਬਲਜ਼' ਹਾਂ।"

ਮਿਸਟਰ ਟੈਂਸ ਮਿਸਿਜ਼ ਫਲੈਮਿੰਗ ਦੀ ਘੁਟਨ ਘਟਾਉਣ ਲਈ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਿਹਾ ਸੀ। ਪਰ ਮਿਸਿਜ਼ ਫਲੈਮਿੰਗ ਨੇ ਚੁੱਪਚਾਪ ਜਵਾਬ ਦਿੱਤਾ, "ਸਿਰਫ ਸਮਝਣ ਨਾਲ ਹੀ ਨਹੀਂ। ਗਾਂਧੀ ਜੀ ਜਿਸ ਤਰ੍ਹਾਂ ਛੂਤਛਾਤ ਹਟਾਉਣਾ ਚਾਹੁੰਦੇ ਹਨ ਸਾਨੂੰ ਵੀ ਉਵੇਂ ਹੀ ਕਰਨਾ ਪਵੇਗਾ। ਤੁਸੀਂ ਲੋਕ ਨਹੀਂ ਜਾਣਦੇ ਇਸ ਸ਼ਹਿਰ ਦੇ ਆਸ ਪਾਸ ਕਿੰਨੀਆਂ ਅਜੀਬ ਥਾਂਵਾਂ ਹਨ! ਕਿੰਨਾ ਸਰਲ, ਕਿੰਨਾ ਸਹਿਜ ਜੀਵਨ ਬਿਤਾਉਂਦੇ ਹਨ ਇਹ ਲੋਕ! ਤੈਂਗਸੂ ਨਾਮਾ ਪਿੰਡ ਵਿਚ ਮੈਂ ਇਕ ਰਾਤ ਬਿਤਾਈ ਸੀ। ਉਨ੍ਹਾਂ ਦਾ ਜੀਵਨ ਪਿਕਨਿਕ ਪਾਰਟੀ ਵਰਗਾ ਹੈ। ਸਾਡੇ ਬੰਗਲੇ ਦੇ ਜੀਵਨ ਤੋਂ ਕਿੰਨਾ ਵੱਖਰਾ। ਸਾਡਾ ਜੀਵਨ ਬਿਲਕੁਲ ਬਨਾਵਟੀ ਹੈ।"

ਟੈਂਸ ਨੇ ਗ੍ਰਹਿਣੀ ਨੂੰ ਉਤਸ਼ਾਹ ਦੁਆਉਣ ਦੇ ਭਾਵ ਨਾਲ ਪੁੱਛਿਆ, "ਅਤੇ ਤੁਸੀਂ ਜਿਸ ਡਰਾਇਵਰ ਦੀ ਸ਼ਾਦੀ ਵਿੱਚ ਗਵਾਹ ਬਣੇ ਸੀ, ਉਹ ਸੁੱਖੀ ਤਾਂ ਹੈ ?"

"ਹਾਂ, ਬੜਾ ਚੰਗਾ ਕੰਮ ਹੋਇਆ।"

"ਸੁਣਿਆ ਹੈ ਕਿ ਕੁੜੀ ਦੇ ਪਿਓ ਨੇ ਖੁਖਰੀ ਕੱਢ ਲਈ ਸੀ, ਇਹ ਸੱਚ ਹੈ ਕੀ ?"

"ਹਾਂ ਠੀਕ ਹੈ। ਪਰ ਮਗਰੋਂ ਸਮਝ ਗਿਆ।" ਮਿਸਿਜ਼ ਫਲੈਮਿੰਗ ਨੇ ਕਿਹਾ, "ਇਹ ਲੋਕ ਸਹੀ ਮਾਅਨਿਆਂ ਵਿਚ ਚੰਗੇ ਹੁੰਦੇ ਹਨ। ਚੰਗਾ ਵਿਵਹਾਰ ਕਰਨ ਨਾਲ ਨਿਸ਼ਚੇ ਹੀ ਸਾਡੇ ਦੋਸਤ ਬਣ ਜਾਣਗੇ। ਮਿਸਟਰ ਟਾਊਲਰ ਤੁਹਾਨੂੰ ਆਧੁਨਿਕ ਮਜ਼ਦੂਰ ਚਾਲਨ ਢੰਗ ਬਾਰੇ ਇਕ-ਅੱਧ ਕਿਤਾਬ ਪੜ੍ਹਨੀ ਚਾਹੀਦੀ ਹੈ। ਉਨ੍ਹਾਂ ਦਾ ਮਨੋਭਾਵ ਨਾ

ਸਮਝਣ ਨਾਲ ਮਜ਼ਦੂਰਾਂ ਨੂੰ ਕਾਬੂ ਵਿਚ ਰੱਖਣਾ ਬੜਾ ਮੁਸ਼ਕਲ ਹੁੰਦਾ ਹੈ।''

ਮਿਸਟਰ ਫਲੈਮਿੰਗ ਨੇ ਗੱਲ ਦੀ ਚੋਭ ਨੂੰ ਘਟਾਉਣ ਲਈ ਕਿਹਾ, ''ਮੇਰਾ ਖ਼ਿਆਲ ਹੈ ਕਿ ਮਿਸਟਰ ਟਾਊਲਰ ਨੇ ਕਾਫੀ ਕਿਤਾਬਾਂ ਪੜ੍ਹੀਆਂ ਹਨ।''

ਮਿਸਟਰ ਫਲੈਮਿੰਗ ਦੀ ਕੋਸ਼ਿਸ਼ ਕਾਮਯਾਬ ਨਹੀਂ ਹੋਈ। ਮਿਸਿਜ਼ ਫਲੈਮਿੰਗ ਨੇ ਜਿਵੇਂ ਸਾਰਿਆਂ ਨੂੰ ਭੜਕਾ ਦਿੱਤਾ ਸੀ। ਮਿਸਟਰ ਜਿਲਾਪੋਸੀ ਨੇ ਅਚਾਨਕ ਕਿਹਾ, ''ਕੁਝ ਲੋਕ ਪੜ੍ਹ ਕੇ ਸਿਖਦੇ ਹਨ ਤੇ ਕੁਝ ਲੋਕ ਠੋਕਰ ਖਾ ਕੇ ਸਿਖਦੇ ਹਨ। ਸਚਾਈ ਦੋਵਾਂ ਵਿਚਕਾਰ ਹੁੰਦੀ ਹੈ। ਪਰ ਇਕ ਗੱਲ ਸੱਚੀ ਹੈ। ਇਥੇ ਰਹਿ ਕੇ ਮੈਨੂੰ ਇਉਂ ਲੱਗਦੈ ਮੇਰੇ ਮਨ ਵਿਚ ਸੈਡਿਜ਼ਮ ਵੜ ਗਿਆ ਹੈ। ਨਿਸ਼ਤੇ ਹੀ ਇਹ ਭਾਵ ਹਰ ਸਾਬਕਾ ਫੌਜੀ ਵਿਚ ਹੁੰਦਾ ਹੈ। ਅਤੇ ਟਾਊਲਰ ਵੀ ਇਕ ਪੁਰਾਣਾ ਫੌਜੀ ਹੈ।''

ਟਾਊਲਰ ਨੇ ਹੱਸ ਕੇ ਕਿਹਾ, ''ਮੈਂ ਤਾਂ ਸੈਡਿਸਟ ਹਾਂ ਹੀ। ਜੇ ਮੈਂ ਨਰਮ ਦਿਲ ਦਾ ਹੁੰਦਾ ਤਾਂ ਰਿਫਾਇਨਰੀ ਦਾ ਚੱਕਾ ਕਦ ਦਾ ਬੰਦ ਹੋ ਜਾਂਦਾ। ਜ਼ਿੰਦਗੀ ਵਿਚ ਸਿਰਫ ਇਸੇ ਵਿਸ਼ੇ ਤੇ ਈਸਾ ਨੂੰ ਮੰਨਣਾ ਮੁਸ਼ਕਲ ਹੈ।''

ਮਿਸਿਜ਼ ਫਲੈਮਿੰਗ ਨੇ ਇਸ ਵਾਰ ਹੱਸ ਕੇ ਕਿਹਾ, ''ਪਰ ਇਸ ਲਈ ਈਸਾ ਦੋਸ਼ੀ ਨਹੀਂ ਹਨ। ਦੋਸ਼ੀ ਹਨ ਈਸਾਈ ਲੋਕ। ਇਸ ਸਦੀ ਦੀ ਵੱਡੀ ਲੜਾਈ ਈਸਾਈਆਂ ਨੇ ਹੀ ਸ਼ੁਰੂ ਕੀਤੀ ਸੀ। ਜੇ ਕੋਈ ਅਸਲ ਈਸਾਈ ਹੈ ਤਾਂ ਉਹ ਗਾਂਧੀ ਹੈ।''

ਮਿਸਟਰ ਫਲੈਮਿੰਗ ਨੇ ਕਿਹਾ, ''ਇਹ ਗੱਲ ਤਾਂ ਮੈਂ ਵੀ ਮੰਨਦਾ ਹਾਂ।''

ਟਾਊਲਰ ਇਕਾਂਤ ਵਿਚ ਸਿਰ ਝੁਕਾਈ ਪੁਡਿੰਗ ਖਾਣ ਲੱਗਾ ਸੀ। ਉਸ ਨੂੰ ਦੇਖ ਕੇ ਦੂਸਰੇ ਵੀ ਪੁਡਿੰਗ ਖਾਣ ਵਿੱਚ ਲੱਗ ਗਏ। ਅਚਾਨਕ ਦੂਸਰੇ ਕਮਰੇ ਵਿੱਚ ਟੈਲੀਫੋਨ ਵੱਜ ਉੱਠਿਆ। 'ਮਾਫ਼ ਕਰਨਾ' ਕਹਿ ਕੇ ਮਿਸਟਰ ਫਲੈਮਿੰਗ ਉੱਠ ਗਏ। ਉਸ ਤੋਂ ਬਾਦ ਚਮਚ ਹਿਲਾਉਣ ਦੀ ਹੀ ਆਵਾਜ਼ ਸੁਣਾਈ ਦਿੱਤੀ। ਗੱਲਬਾਤ ਬੰਦ ਹੋ ਗਈ।

ਮੇਹਮਾਨਾਂ ਨੂੰ ਕਾਫ਼ੀ ਦਿੱਤੀ ਗਈ। ਮਿਸਿਜ਼ ਫਲੈਮਿੰਗ ਨੇ ਹੀ ਉਨ੍ਹਾਂ ਨੂੰ ਖਾਣ ਦੇ ਕਮਰੇ ਵਿਚ ਬੁਲਾਇਆ। ਖੁੱਲ੍ਹੀ ਬਾਲਕਨੀ ਵਿਚ ਕਾਫ਼ੀ ਪੀਤੀ ਗਈ। ਉਥੇ ਵੀ ਡਰਾਉਣੀ ਚੁੱਪੀ।

ਅਚਾਨਕ ਮਿਸਟਰ ਫਲੈਮਿੰਗ ਅੰਦਰ ਆਏ। ਉਨ੍ਹਾਂ ਦੇ ਚਿਹਰੇ ਤੇ ਬੇਚੈਨੀ ਸੀ। ਬੋਲੇ, ''ਨਵੀਂ ਖਾਨ ਵਿਚ ਧਮਾਕਾ ਹੋ ਗਿਆ ਹੈ। ਸਾਨੂੰ ਫੌਰਨ ਉਥੇ ਜਾਣਾ ਚਾਹੀਦਾ ਹੈ।''

ਉਨ੍ਹਾਂ ਸਾਰਿਆਂ ਦੇ ਚਿਹਰਿਆਂ ਵੱਲ ਦੇਖਿਆ। ਸਾਰਿਆਂ ਦਾ ਕਾਫ਼ੀ ਪੀਣਾ ਰੁਕ ਗਿਆ। ਬੈਠਿਆਂ ਸਾਰੇ ਉਠ ਖਲੋਤੇ। ਸਾਰਿਆਂ ਦੇ ਚਿਹਰਿਆਂ ਤੇ ਕਾਲਖ ਛਾ ਗਈ।

ਮਿਸਟਰ ਫਲੈਮਿੰਗ ਫੇਰ ਬੋਲੇ, ''ਤੁਹਾਨੂੰ ਲੋਕਾਂ ਨੂੰ ਇੱਕ ਹੋਰ ਬੁਰੀ ਖਬਰ ਨਹੀਂ ਦਿੱਤੀ ਗਈ ਸੀ। ਬੁਰਾ ਨਾ ਮੰਨਣਾ ਪਾਰਟੀ ਬੰਦ ਹੋ ਜਾਵੇਗੀ, ਇਸ ਲਈ ਨਹੀਂ ਦੱਸਿਆ ਗਿਆ। ਗੈਸ ਪਲਾਂਟ ਵਿੱਚ ਅੱਗ ਲੱਗਣ ਵਾਲੀ ਸੀ। ਚੈਟਰਜੀ ਦਾ ਸਾਹ ਘੁੱਟ ਗਿਆ ਸੀ। ਅੱਗ ਬੁਝਾ ਦਿੱਤੀ ਗਈ।''

ਟਾਊਲਰ ਨੇ ਕਿਹਾ, ''ਚੈਟਰਜੀ ਪੁਰਾਣਾ ਟੈਰਰਿਸਟ!'' ਉਸ ਤੋਂ ਬਾਦ ਮਿਸਿਜ਼

ਫਲੈਮਿੰਗ ਨੂੰ ਧੰਨਵਾਦ ਦਿੰਦਿਆਂ ਕਿਹਾ, "ਅੰਗਰੇਜ਼ ਮਰਦ ਕੰਮ ਕਰਦਿਆਂ ਮਰਦੇ ਹਨ। ਤੁਹਾਡੇ ਔਰਤਾਂ ਕਰਕੇ ਹੀ ਕ੍ਰਿਸਮਿਸ ਬਰਕਰਾਰ ਹੈ। ਧੰਨਵਾਦ !"

# 21

ਖਾਨ ਵਿਚ ਧਮਾਕਾ ਹੋਣਾ ਨਵੀਂ ਗੱਲ ਨਹੀਂ, ਵਿਰਲੀ ਵੀ ਨਹੀਂ। ਅਨੋਖੀ ਗੱਲ ਇਹੋ ਸੀ ਕਿ ਕ੍ਰਿਸਮਿਸ ਪਾਰਟੀ ਦੀ ਕਾਫ਼ੀ ਵਿਚਾਲੇ ਛੱਡ ਕੇ ਸਾਰੇ ਸਾਹਿਬ ਘਟਨਾ ਵਾਲੀ ਥਾਂ ਤੇ ਪਹੁੰਚੇ ਨਹੀਂ ਸਨ। ਹੈਡ ਆਫਿਸ ਵਿੱਚ ਹੀ ਰੁਕ ਗਏ ਸਨ। ਸਿਰਫ ਬੇਖ਼ੌਫ਼ ਟੈਂਸ ਘੋੜੇ ਤੇ ਸਵਾਰ ਪਾਕਟ ਵਿੱਚ ਰਿਵਾਲਰ ਲੈ ਕੇ ਪਹੁੰਚ ਗਿਆ ਸੀ।

ਉਸ ਦਾ ਕਾਰਨ ਸਿੰਘ ਜੀ ਸੀ। ਸਿੰਘ ਜੀ ਨੇ ਟਾਊਲਰ ਨੂੰ ਆ ਕੇ ਅਜਿਹੀ ਖਬਰ ਦਿੱਤੀ ਜਿਸ ਨਾਲ ਉਨ੍ਹਾਂ ਦੇ ਮਨ ਵਿਚ ਸ਼ੰਕਾ ਪੈਦਾ ਹੋ ਗਈ। ਖਬਰ ਸੀ, ਚਾਰ ਆਦਮੀ ਅੱਗ ਵਿੱਚ ਜਲ ਕੇ ਮਰ ਗਏ ਹਨ ਅਤੇ ਦੁਨੀਆਂ ਭਰ ਦੇ ਲੋਕ ਉਥੇ ਇਕੱਠੇ ਹੋ ਗਏ ਹਨ। ਸਾਹਿਬ ਦੇ ਮਾਨ ਤੇ ਅਪਮਾਨ ਹੋਣ ਦਾ ਡਰ ਹੈ।

ਪਰ ਟੈਂਸ ਦੀ ਜ਼ਿੰਮੇਵਾਰੀ ਦੀ ਭਾਵਨਾ ਜਾਗ ਪਈ। ਇਕ ਘੰਟੇ ਵਿਚ ਉਹ ਨਵੀਂ ਖਾਨ ਤਕ ਪਹੁੰਚ ਗਿਆ ਸੀ। ਉਥੇ ਉਸ ਨੇ ਹੋਰ ਹੀ ਦ੍ਰਿਸ਼ ਵੇਖਿਆ। ਜਨਤਾ ਦਾ ਮਨ ਗੁੱਸੇ ਦੀ ਬਜਾਇ ਦੁੱਖ ਨਾਲ ਭਰਿਆ ਹੋਇਆ ਸੀ। ਉਸ ਨੇ ਘੋੜੇ ਤੋਂ ਉਤਰ ਕੇ ਗਿਆਸੁਦੀਨ ਨੂੰ ਲੱਭਿਆ। ਇਕ ਜਵਾਨ ਨੂੰ ਘੋੜਾ ਫੜਾ ਦਿੱਤਾ। ਗਿਆਸੁਦੀਨ ਭੱਜਾ ਆਇਆ। ਟੈਂਸ ਨੇ ਦੇਖਿਆ ਗਿਆਸੁਦੀਨ ਦੀਆਂ ਦੋਵਾਂ ਅੱਖਾਂ ਵਿਚੋਂ ਹੰਝੂ ਵਗ ਰਹੇ ਹਨ।

ਟੈਂਸ ਦੇ ਚਿਹਰੇ ਤੇ ਵੀ ਵਿਸ਼ਾਦ ਛਾ ਗਿਆ। "ਕੀ ਹੋਇਆ", ਉਸ ਨੇ ਬਹੁਤ ਹੋਲੀ ਜਿਹੀ ਪੁੱਛਿਆ।

ਗਿਆਸੁਦੀਨ ਹੰਝੂ ਪੂੰਝਦਾ ਹੋਇਆ ਘਟਨਾ ਦਾ ਵਰਨਣ ਕਰਦਾ ਗਿਆ।

ਨਵਾਂ ਪੰਪ ਲਾਉਣ ਵਿਚ ਜਿੰਨੀ ਸਖਤ ਨਿਗਾਹ ਰੱਖੀ ਜਾਣੀ ਚਾਹੀਦੀ ਸੀ, ਓਨੀ ਸਖਤ ਨਿਗਾਹ ਨਹੀਂ ਰੱਖੀ ਗਈ। ਟੈਂਸ ਸਾਹਿਬ ਪਾਰਟੀ ਵਿੱਚ ਸਨ, ਗਿਆਸੁਦੀਨ ਨੂੰ ਆਉਣ ਵਿਚ ਦੇਰ ਹੋ ਗਈ ਸੀ। ਕੀ ਕੁਝ ਘਟ ਗਿਆ ਸੀ। ਗੈਸ ਵਿਚ ਅਚਾਨਕ ਅੱਗ ਲੱਗ ਗਈ ਸੀ। ਉਸ ਦੇ ਬਾਦ ਪਲਕ ਝਪਕਦਿਆਂ ਹੀ ਅੱਗ ਆਕਾਸ਼ ਨੂੰ ਛੂਹਣ ਲੱਗੀ। ਨਾਲ ਹੀ ਚਾਰ ਆਦਮੀ ਸੁਆਹ ਹੋ ਕੇ ਡੈਰਿਕ ਦੇ ਹੇਠਾਂ ਲੁੜ੍ਹਕ ਗਏ ਸਨ। ਹੌਜ਼ ਪਾਈਪ ਨਾਲ ਅੱਗ ਬੁਝਾਈ ਜਾ ਰਹੀ ਹੈ। ਥੋੜ੍ਹੀ ਜਿਹੀ ਅੱਗ ਬੁਝੀ ਹੈ ਪਰ ਸ਼ੋਲੇ ਹਾਲੀਂ ਬਾਕੀ ਹਨ। ਉਨ੍ਹਾਂ ਨੂੰ ਬੁਝਾਉਣ ਵਿੱਚ ਸਮਾਂ ਲੱਗੇਗਾ।

ਟੈਂਸ ਨੇ ਕਿਹਾ, "ਮੈਨੂੰ ਬੜਾ ਦੁੱਖ ਹੋਇਆ ਹੈ—ਕੌਣ ਕੌਣ ਮਰਿਆ ?"

ਗਿਆਸੁਦੀਨ ਨੇ ਜਵਾਬ ਦਿੱਤਾ, "ਆਈਮਾ......"

ਟੈਂਸ ਨੇ ਕਿਹਾ, "ਉਹ ਬਰਮੀ......? ਬੜਾ ਚੰਗਾ ਆਦਮੀ ਸੀ। ਉਸ ਨੂੰ ਇਥੇ ਕੰਮ ਕਰਦਿਆਂ ਚਾਰ ਸਾਲ ਹੋਏ ਸੀ ਨਾ ?"

ਟੈਂਸ ਨੇ ਨੋਟਬੁੱਕ ਕੱਢ ਕੇ ਆਈਮਾ ਦਾ ਨਾਂ ਲਿਖ ਲਿਆ।

"ਉਸ ਤੋਂ ਬਾਦ ?"

"ਰਾਮੂ।"

"ਰਾਮੂ ? ਮਾਈਗਾਡ ਦੀ ਸਿੰਪਲ ਸੋਲ। ਆਈ ਐਮ ਰੀਅਲੀ ਸੌਰੀ !"

ਟੈਂਸ ਨੇ ਫੇਰ ਰਾਮੂ ਦਾ ਨਾਂ ਲਿਖਿਆ।

ਗਿਆਸੁਦੀਨ ਨੇ ਕਿਹਾ, "ਕਰੀਮ ਅਤੇ ਲਾਲ ਸਿੰਘ।"

ਟੈਂਸ ਨੇ ਕਿਹਾ, "ਉਹ ਦੋ ਸਹਾਇਕ ?"

"ਹਾਂ।"

ਟੈਂਸ ਨੇ ਨੋਟਬੁੱਕ ਵਿਚ ਦੋ ਨਾਂ ਹੋਰ ਲਿਖੇ। ਉਸ ਤੋਂ ਬਾਦ ਪੁੱਛਿਆ, "ਅੱਗ ਲੱਗਣ ਦਾ ਕਾਰਨ ਤਾਂ ਉਹੀ ਹੈ ?"

"ਹਾਂ।"

ਟੈਂਸ ਨੇ ਸਾਰੀਆਂ ਗੱਲਾਂ ਨੋਟਬੁੱਕ ਵਿੱਚ ਲਿਖ ਲਈਆਂ। ਉਸ ਤੋਂ ਬਾਦ ਘਟਨਾ ਵਾਲੀ ਥਾਂ ਤੇ ਜਾ ਕੇ ਬਹੁਤ ਦੇਰ ਤਕ ਅੱਗ ਬੁਝਾਉਣ ਸੰਬੰਧੀ ਗੱਲਬਾਤ ਕਰਦੇ ਰਹੇ। ਪੂਰੀ ਤਰ੍ਹਾਂ ਅੱਗ ਬੁਝਾਉਣੀ ਸੌਖੀ ਨਹੀਂ। ਸ਼ਾਇਦ ਲੰਦਨ ਤੋਂ ਮਾਹਿਰਾਂ ਨੂੰ ਬੁਲਾਉਣਾ ਪਵੇ। ਇਸ ਦੌਰਾਨ ਇੱਥੇ ਕੀ ਪ੍ਰਬੰਧ ਕੀਤਾ ਜਾਵੇ ? ਪਾਣੀ ਪਾਉਂਦੇ ਰਹਿਣਾ ਪਵੇਗਾ। ਪਰ ਉਹ ਕਾਫੀ ਨਹੀਂ, ਹੋਰ ਦੂਸਰਾ ਕੋਈ ਉਪਾਅ ਸੋਚਣਾ ਪਵੇਗਾ।

ਟੈਂਸ ਨੇ ਕਿਹਾ, "ਮੈਂ ਤਾਂ ਜਿਵੇਂ ਮਿਸਟਰ ਫਲੈਮਿੰਗ ਦੇ ਬੰਗਲੇ ਵਿੱਚ ਕੈਦ ਹੋ ਗਿਆ ਸੀ। ਪਰ ਤੈਨੂੰ ਕੀ ਹੋ ਗਿਆ ਸੀ ? ਤੂੰ ਤਾਂ ਅਜਿਹਾ ਕਦੀ ਨਹੀਂ ਕੀਤਾ ?"

ਗਿਆਸੁਦੀਨ ਨੇ ਜਵਾਬ ਦਿੱਤਾ, "ਮੇਰੇ ਘਰੋਂ ਬਿਮਾਰ ਹੈ। ਮੈਂ ਆਉਂਦਿਆਂ ਹੀ ਮੁੜਨਾ ਸੀ ਪਰ ਜਾ ਨਹੀਂ ਸਕਿਆ। ਕੱਲ੍ਹ ਰਾਤ ਤਕ ਤਾਂ ਸਾਰਾ ਕੰਮ ਠੀਕਠਾਕ ਚਲ ਰਿਹਾ ਸੀ। ਸਵੇਰੇ ਹੀ ਗੜਬੜ ਹੋਈ।"

ਟੈਂਸ ਚੁੱਪ ਰਿਹਾ, "ਇਨ੍ਹਾਂ ਨੂੰ ਇਵਜ਼ਾਨਾ ਦੇਣਾ ਪਵੇਗਾ ?"

"ਦੇਣਾ ਤਾਂ ਪਵੇਗਾ ਹੀ। ਪਰ ਜ਼ਿੰਦਗੀ ਦਾ ਕੀ ਇਵਜ਼ਾਨਾ ਹੈ ? ਇਸ ਤੋਂ ਇਲਾਵਾ ਟਾਊਲਰ ਦਾ ਹੱਥ ਬੜਾ ਕੱਸਿਆ ਹੋਇਐ। ਤੂੰ ਰੀਪੋਰਟ ਚੰਗੀ ਤਰ੍ਹਾਂ ਲਿਖੀਂ।"

ਕੁਝ ਦੂਰੀ 'ਤੇ ਹੀ ਕਰੀਬ ਸੌ ਮਜ਼ਦੂਰ ਉਤੇਜਿਤ ਹੋ ਕੇ ਗੱਲਾਂ ਕਰ ਰਹੇ ਸਨ। ਟੈਂਸ ਨੇ ਉਨ੍ਹਾਂ ਦੀ ਪਰਵਾਹ ਨਹੀਂ ਕੀਤੀ। ਉਹ ਕੰਪਨੀ ਨੂੰ ਗਾਲ੍ਹਾਂ ਕੱਢ ਰਹੇ ਸਨ। ਕੰਪਨੀ ਨੂੰ ਗਾਲ੍ਹਾਂ ਕੱਢਣ ਦਾ ਮਤਲਬ ਸੀ ਕੰਪਨੀ ਦੇ ਪ੍ਰਤੀਕ ਸਾਹਿਬ ਲੋਕਾਂ ਨੂੰ ਗਾਲ੍ਹਾਂ ਦੇਣਾ। ਉਹ ਲੋਕ ਕੀ ਕਹਿ ਰਹੇ ਸਨ ਇਹ ਨਾ ਦੱਸਣ ਤੇ ਵੀ ਸਰ ਜਾਵੇਗਾ। ਮਜ਼ਦੂਰ ਸੋਚ ਰਹੇ ਸਨ ਇਸ ਦੁਰਘਟਨਾ ਦੇ ਜ਼ਿੰਮੇਵਾਰ ਸਾਹਿਬ ਲੋਕ ਹਨ। ਉਨ੍ਹਾਂ ਦੇ ਯੰਤਰ ਦਾ ਦੋਸ਼ ਹੈ। ਉਸ ਤੋਂ ਬਾਦ ਨਿਗਰਾਨੀ ਨਾ ਰੱਖਣ ਦਾ ਵੀ ਕਾਫੀ ਦੋਸ਼ ਹੈ।

ਅਚਾਨਕ ਬਰੂਆ ਹੌਂਕਿਆ ਹੋਇਆ ਪਹੁੰਚਿਆ । ਗਿਆਸੁਦੀਨ ਵੱਲ ਦੇਖਦਿਆਂ ਬੋਲਿਆ, "ਤੁਹਾਡੇ ਇੱਥੇ ਹੁੰਦਿਆਂ ਜਹਾਂਨਾਰਾ ਇੱਕ ਵਾਰ ਬੇਹੋਸ਼ ਹੋ ਗਈ ਸੀ ਧਮਾਕੇ ਦੀ ਗੱਲ ਸੁਣ ਕੇ । ਮਨੂੰ ਨੇ ਮੈਨੂੰ ਅਤੇ ਅਹਿਮਦ ਸਾਹਿਬ ਨੂੰ ਖਬਰ ਦਿੱਤੀ । ਅਹਿਮਦ ਨੇ ਡਾਕਟਰ ਨੂੰ ਬੁਲਾਇਆ । ਡਾਕਟਰ ਨੇ ਐਂਬੂਲੈਂਸ ਮੰਗਵਾ ਕੇ ਉਨ੍ਹਾਂ ਨੂੰ ਹਸਪਤਾਲ ਵਿਚ ਦਾਖਲ ਕਰ ਦਿੱਤਾ । ਉਸ ਤੋਂ ਬਾਦ ਕੀ ਹੋਇਆ ਪਤਾ ਨਹੀਂ । ਅਹਿਮਦ ਸਾਹਿਬ ਉੱਥੇ ਹੀ ਹਨ ।"

ਟੈਂਸ ਨੂੰ ਕੁਝ ਸਮਝ ਵਿਚ ਨਹੀਂ ਆਇਆ । ਬਰੂਆ ਨੇ ਅੰਗਰੇਜ਼ੀ ਵਿੱਚ ਸਾਰੀ ਗੱਲ ਦੁਹਰਾ ਦਿੱਤੀ । ਸੁਨਣ ਬਾਦ ਟੈਂਸ ਨੇ ਡੂੰਘੀ ਹਮਦਰਦੀ ਦਿਖਾਉਂਦਿਆਂ ਕਿਹਾ, "ਤੂੰ ਫੌਰਨ ਹਸਪਤਾਲ ਜਾਹ, ਮੈਂ ਇੱਥੇ ਰਹਾਂਗਾ । ਅੱਗ ਬੁਝਣ ਵਿਚ ਸਮਾਂ ਲੱਗੇਗਾ ।"

ਗਿਆਸੁਦੀਨ ਨੇ ਬਰੂਆ ਨੂੰ ਪੁੱਛਿਆ, "ਡਾਕਟਰ ਨੇ ਬੀਮਾਰੀ ਸੰਬੰਧੀ ਕੁਝ ਦੱਸਿਆ ਹੈ ਕੀ ?"

ਬਰੂਆ ਨੇ ਜਵਾਬ ਦਿੱਤਾ, "ਖ਼ੂਨ ਦੀ ਪ੍ਰੀਖਿਆ ਤੋਂ ਜੋ ਪਤਾ ਲੱਗਿਆ ਹੈ, ਉਸ ਤੋਂ ਟਾਈਫਾਈਡ ਦਾ ਸ਼ੱਕ ਕਰ ਰਹੇ ਹਨ ।"

ਟੈਂਸ ਨੇ ਪੁੱਛਿਆ, "ਟਾਈਫਾਈਡ ?"

ਬਰੂਆ ਨੇ ਕਿਹਾ, "ਹਾਂ ।"

"ਤਾਂ ਦੇਖਭਾਲ ਦੀ ਸਖਤ ਲੋੜ ਹੈ । ਤੂੰ ਕੰਮ ਦੀ ਗੱਲ ਭੁੱਲ ਜਾ । ਬੀਵੀ ਕੋਲ ਜਾ । ਸ਼ਾਇਦ ਤੈਨੂੰ ਲੱਭ ਰਹੇ ਹੋਣ", ਟੈਂਸ ਨੇ ਕਿਹਾ ।

ਟੈਂਸ ਹੁਣ ਲਾਸ਼ਾਂ ਨੇੜੇ ਪਹੁੰਚਿਆ ।

ਮਜ਼ਦੂਰਾਂ ਨੇ ਚਾਰ 'ਡੋਲੀਆਂ' ਬਣਾਈਆਂ ਹਨ । ਲਾਸ਼ਾਂ, ਲਾਸ਼ਾਂ ਵਰਗੀਆਂ ਨਾ ਰਹਿ ਕੇ ਅਸਥੀਆਂ ਵਰਗੀਆਂ ਹੋ ਗਈਆਂ ਹਨ । ਸੁੰਗੜਿਆ ਮਾਸ-ਪਿੰਡ, ਤਾਂ ਵੀ ਇਨ੍ਹਾਂ ਨੂੰ ਸ਼ਮਸ਼ਾਨ ਅਤੇ ਕਬਰਿਸਤਾਨ ਤਾਂ ਲਿਜਾਣਾ ਪਵੇਗਾ । ਬ੍ਰਾਹਮਣ, ਮੌਲਵੀ ਅਤੇ ਮੱਠ ਦੇ ਭਿੱਖੂ ਨੂੰ ਖਬਰ ਦੇ ਦਿੱਤੀ ਹੈ । ਰਾਮੂ ਅਤੇ ਲਾਲ ਸਿੰਘ ਨੂੰ ਰੀਤ ਅਨੁਸਾਰ ਜਲਾਉਣਾ ਪਵੇਗਾ । ਕਰੀਮ ਨੂੰ ਕਬਰਿਸਤਾਨ ਲਿਜਾਣਾ ਪਵੇਗਾ । ਆਈਮਾ ਨੂੰ ਵੀ ਜਲਾਉਣਗੇ ਪਰ ਬੋਧ ਰੀਤੀ ਮੁਤਾਬਿਕ ।

ਗਿਆਸੁਦੀਨ ਬੋਲਿਆ, "ਇਨ੍ਹਾਂ ਨੂੰ ਸ਼ਮਸ਼ਾਨ ਅਤੇ ਕਬਰਿਸਤਾਨ ਲਿਜਾਣ ਦਾ ਕੰਮ ਤੁਸੀਂ ਹੀ ਦੇਖਣਾ ਬਰੂਆ, ਮੈਂ ਚਲਦਾ ਹਾਂ । ਜਹਾਂਨਾਰਾ ਦੀ ਹਾਲਤ ਸੁਣ ਕੇ ਮੇਰਾ ਦਿਲ ਧੜਕ ਰਿਹਾ । ਕੀ ਹੋ ਗਿਆ ਹੈ ਕੁਝ ਪਤਾ ਨਹੀਂ ਲੱਗ ਰਿਹਾ ।"

ਬਰੂਆ ਨੇ ਕਿਹਾ, "ਫ਼ਿਕਰ ਦੀ ਕੀ ਗੱਲ ਐ, ਠੀਕ ਹੋ ਜਾਵੇਗੀ ।"

ਸਹਿਜ ਤਸੱਲੀ ਦੀ ਭਾਸ਼ਾ ।

ਗਿਆਸੁਦੀਨ ਨੇ ਕਿਹਾ, "ਇਵਜ਼ਾਨੇ ਦੀ ਗੱਲ ਟੈਂਸ ਨੇ ਛੇੜੀ ਸੀ । ਸਾਨੂੰ ਟਾਊਲਰ ਨਾਲ ਵੀ ਗੱਲ ਕਰਨੀ ਪਊ । ਯੂਨੀਅਨ ਤਾਂ ਬਣੀ ਨਹੀਂ । ਮਾਲਾ ਸਿੰਘ ਨੇ ਅਰਜ਼ੀ ਠੀਕ ਢੰਗ ਨਾਲ ਨਹੀਂ ਭੇਜੀ । ਪੰਦਰਾਂ ਮੈਂਬਰਾਂ ਦੇ ਦਸਖਤ ਚਾਹੀਦੇ ਹਨ । ਸ਼ਿਲਾਂਗ ਤੋਂ ਕਾਗਜ਼ ਵਾਪਸ ਆ ਗਿਆ । ਫੇਰ ਇੱਕ ਜਨਰਲ ਮੀਟਿੰਗ ਬੁਲਾਉਣੀ ਪਵੇਗੀ । ਪਰ ਨਹਿਰੂ ਦੇ ਆਉਣ ਮਗਰੋਂ ਹੀ ਸ਼ਾਇਦ ਸਭਾ ਬੈਠ ਸਕੇਗੀ । ਇਨ੍ਹੀਂ

ਦਿਨੀਂ ਕਾਫ਼ੀ ਭੱਜ-ਨੱਠ ਹੋ ਰਹੀ ਹੈ।"

"ਹਾਂ, ਹੁਣ ਨਹਿਰੂ ਦੇ ਆਉਣ ਵਿੱਚ ਜ਼ਿਆਦਾ ਦਿਨ ਨਹੀਂ ਹਨ। ਇੱਧਰ ਇੱਕ ਹੋਰ ਖਬਰ ਹੈ ਕਿ ਆਸਾਮ ਵਿਚ ਕਾਂਗਰਸ ਕੋਲੀਸ਼ਨ ਸਰਕਾਰ ਬਣ ਗਈ ਹੈ। ਹੁਣ ਯੂਨੀਅਨ ਰਜਿਸਟਰ ਕਰਾਉਣਾ ਆਸਾਨ ਹੋਵੇਗਾ। ਸਹੁਰਾ ਸਾਹਿਬ ਨੇ ਚਿੱਠੀ ਵਿਚ ਲਿਖਿਆ ਹੈ ਕਿ ਸੁਭਾਸ਼ ਬੋਸ ਆਏ ਸਨ। ਸ਼ਿਲਾਂਗ ਵਿੱਚ ਬਹੁਤ ਕੰਮ ਹੋਇਆ ਹੈ। ਇਕ ਪੱਖ ਦੇ ਮੈਂਬਰਾਂ ਨੇ ਆਪਣੇ ਪੱਖ ਦੀ ਮੈਂਬਰੀ ਵਧਾਉਣ ਲਈ ਦੂਜੇ ਪੱਖ ਦੇ ਮੈਂਬਰਾਂ ਨੂੰ ਭਜਾ ਦਿੱਤਾ। ਜੋਰਹਾਟ ਦੇ ਇਕ ਸੱਜਣ ਨੇ ਮਾਦੁੱਲਾ ਸਾਹਿਬ ਦੇ ਪੱਖ ਦੇ ਇੱਕ ਮੈਂਬਰ ਨੂੰ ਬ੍ਰਹਮਪੁੱਤਰ ਵਿਚਕਾਰ ਆਪਣੇ ਇਕ ਸਟੀਮਰ-ਬੋਟ ਵਿਚ ਲੁਕਾਇਆ ਹੋਇਆ ਸੀ। ਐਮ.ਐਲ.ਏ. ਦੀ ਚੋਰੀ ਕੁੜੀ ਭਜਾਉਣ ਵਾਂਗ ਹੋ ਰਹੀ ਹੈ। ਜੋ ਵੀ ਹੋਵੇ ਕਾਂਗਰਸ ਸਰਕਾਰ ਬਣੀ। ਗੋਪੀਨਾਥ ਬਾਰਦੋਲਾਈ ਪ੍ਰਧਾਨ ਮੰਤਰੀ ਬਣੇ ਹਨ। ਸਾਡੇ ਬੁੱਢੇ ਦਾ ਬੜਾ ਆਨੰਦ ਹੈ।"

"ਉਹ ਤਾਂ ਹੁੰਦਾ ਹੀ ਐ ਪਰ ਸਰਕਾਰ ਬਣ ਜਾਣ ਨਾਲ ਢਿੱਡ ਨਹੀਂ ਭਰਦਾ। ਕੰਮ ਕਿਵੇਂ ਕਰਦੇ ਹਨ ਦੇਖੋ।" ਗਿਆਸੁਦੀਨ ਚਲਾ ਗਿਆ। ਬਰੂਆ 'ਡੋਲੀ' ਬਣਾਉਂਦੇ ਮਜ਼ਦੂਰਾਂ ਕੋਲ ਗਿਆ।

ਲਾਸ਼ਾਂ ਨੂੰ 'ਡੋਲੀ' ਵਿਚ ਰੱਖਦਿਆਂ ਲੋਕਾਂ ਦੇ ਦਿਲ ਵਿਸ਼ਾਦ ਨਾਲ ਭਰੇ ਹੋਏ ਸਨ। ਸ਼ਹਿਰ ਵਿੱਚ ਅਜਿਹੇ ਕਾਂਡ ਬੜੇ ਘੱਟ ਵਾਪਰੇ ਸਨ।

ਸ਼ਮਸ਼ਾਨ ਅਤੇ ਕਬਰਿਸਤਾਨ ਨਾਲ ਲਗਵੇਂ ਹਨ। ਉੱਥੋਂ ਤਕ ਇਕ ਵੱਡਾ ਜਲੂਸ ਚਲ ਰਿਹਾ ਹੈ। ਉਂਞ ਆਈਮਾ, ਰਾਮੂ ਅਤੇ ਉਨ੍ਹਾਂ ਦੇ ਸਹਾਇਕਾਂ ਦੇ ਅੰਤਮ ਸੰਸਕਾਰ ਲਈ ਏਨੇ ਲੋਕ ਨਾ ਆਉਂਦੇ ਪਰ ਇਸ ਧਮਾਕੇ ਨੇ ਸਾਰੇ ਸ਼ਹਿਰ ਦੇ ਵਿਵੇਕ ਨੂੰ ਚੋਟ ਲਾਈ ਹੈ। ਇਥੇ ਜ਼ਿੰਦਗੀ ਦਾ ਕੀ ਮੁੱਲ ? ਸਾਰਿਆਂ ਦੇ ਮਨਾਂ ਵਿੱਚ ਇਹੋ ਸ਼ੰਕਾ ਜਾਗੀ ਹੈ। ਮ੍ਰਿਤਕਾਂ ਲਈ ਬੇਹੱਦ ਹਮਦਰਦੀ ਉਭਰੀ ਹੈ। ਅਜਿਹੀ ਹਮਦਰਦੀ ਸ਼ਾਇਦ ਹੀ ਇਨ੍ਹਾਂ ਮ੍ਰਿਤਕਾਂ ਨੂੰ ਮਿਲਦੀ।

ਸਭ ਤੋਂ ਹੈਰਾਨੀਜਨਕ ਗੱਲ ਸੀ ਰਾਮੂ ਦੇ ਅੰਤਮ ਸੰਸਕਾਰ ਤੇ ਲੱਛਮੀ ਦਾ ਆਉਣਾ। ਉਂਞ ਸ਼ਮਸ਼ਾਨ ਵਿਚ ਔਰਤਾਂ ਨਹੀਂ ਜਾਂਦੀਆਂ। ਪਰ ਲੱਛਮੀ ਦਿਨ-ਬ-ਦਿਨ ਜ਼ਿਆਦਾ ਹੀ ਆਜ਼ਾਦ ਹੁੰਦੀ ਜਾ ਰਹੀ ਹੈ। ਪਹਿਲਾਂ ਵਾਂਗ ਹੀ ਘੁੰਮਦੀ ਫਿਰਦੀ ਐ, ਪਹਿਲਾਂ ਵਰਗਾ ਹੀ ਰੰਗਲਾ ਸੁਭਾਅ। ਵੱਡੇ ਸਾਹਿਬ ਦੀ ਮੇਮ ਵਰਗਾ ਉਸ ਦਾ ਹਾਲ ਐ। ਔਰਤਾਂ ਦਾ ਇਸ ਤਰ੍ਹਾਂ ਘੁੰਮਣਾ ਇਸਮਾਈਲ ਨੂੰ ਪਸੰਦ ਨਹੀਂ। ਪਰ ਉਹ ਉਸ ਨੂੰ ਸੰਭਾਲ ਨਹੀਂ ਪਾ ਰਿਹਾ। ਉਹ ਜਿਵੇਂ ਥੱਕ ਗਿਆ ਹੈ। ਅੱਜ ਵੀ ਉਹ ਇਕ ਸਫੇਦ ਗੁਲਾਬ ਦੇ ਫੁੱਲਾਂ ਦਾ ਗੁੱਛਾ ਲੈ ਕੇ ਉਥੇ ਆਈ ਹੈ ਰਾਮੂ ਦੀ ਮਿਰਤ ਦੇਹ ਤੇ ਚੜ੍ਹਾਉਣ ਲਈ। ਕਾਰਨ ਸਾਰੇ ਜਾਣਦੇ ਹਨ ਰਾਮੂ ਨੇ ਉਸ ਨੂੰ ਪਿਆਰ ਕੀਤਾ ਸੀ। ਇਹ ਫੁੱਲ ਉਸੇ ਦਾ ਮੋੜ ਹਨ।

ਹੋਰ ਵੀ ਬਹੁਤ ਸਾਰੇ ਲੋਕ ਫੁੱਲ ਲਿਆਏ ਸਨ। ਸਭ ਤੋਂ ਵਿਸ਼ੇਸ਼ ਸੀ ਮਿਸਿਜ਼ ਫਲੇਮਿੰਗ ਦਾ ਗੁਲਦਸਤਾ। ਉਨ੍ਹਾਂ ਨੇ ਗੁਲਾਬ ਅਤੇ 'ਪਾਈਨਸੇਟਿਆ' ਦੇ ਫੁੱਲਾਂ ਦੀ ਸ਼ਰਧਾਂਜਲੀ ਭੇਂਟ ਕੀਤੀ। ਕਾਫ਼ੀ ਦੇਰ ਸ਼ਮਸ਼ਾਨ ਅਤੇ ਕਬਰਿਸਤਾਨ ਵਿਚ ਬਿਤਾਇਆ।

ਇਕ-ਅੱਧ ਤਸਵੀਰ ਵੀ ਖਿੱਚੀ । ਹਰ ਮਿਰਤਕ ਦੇ ਟੱਬਰ ਲਈ ਵੀਹ-ਵੀਹ ਰੁਪਏ ਚੰਦਾ ਦਿੱਤਾ ।

ਸਾਹਿਬਾਂ ਵਿਚੋਂ ਕੋਈ ਨਹੀਂ ਆਇਆ । ਆਈ ਸਿਰਫ ਇਹ ਅਸਾਧਾਰਣ ਮੇਮ ਸਾਹਿਬ, ਜਿਵੇਂ ਸਾਖਿਆਤ ਕਰੁਣਾਮਈ ਦਾ ਅਵਤਾਰ । ਸਾਰਿਆਂ ਦੇ ਚਿਹਰੇ ਤੇ ਕ੍ਰਿਤੱਗਤਾ ਦਾ ਭਾਵ ਉਭਰ ਆਇਆ ਸੀ । ਅਜਿਹੀ ਮੇਮ ਸਾਹਿਬ ਪਹਿਲਾਂ ਕਦੀ ਇਸ ਸ਼ਹਿਰ ਵਿੱਚ ਨਹੀਂ ਆਈ ਸੀ ।

ਮੇਮ ਸਾਹਿਬ ਕਿਉਂ ਆਈ ਹੈ ? ਕਿਸੇ ਨੇ ਜਗਿਆਸਾ ਮਾਰਿਆ ਪੁੱਛਿਆ । ਪਰ ਸਿਰਫ ਜਗਿਆਸਾ ਹੀ ਨਹੀਂ, ਉਨ੍ਹਾਂ ਵਿਚ ਅਸਲੀ ਕਰੁਣਾ ਵੀ ਹੈ । ਕਿਸੇ ਨੇ ਕਿਹਾ—ਕਾਲੇ ਲੋਕਾਂ ਨਾਲ ਮੁਹੱਬਤ ਨਾ ਹੋਵੇ ਤਾਂ ਕੌਣ ਇਸ ਤਰ੍ਹਾਂ ਘੰਟਿਆਂ-ਬੱਧੀ ਸ਼ਮਸ਼ਾਨ ਵਿੱਚ ਰਹਿ ਸਕਦਾ ਹੈ ।

ਇੱਕ ਹੋਰ ਅਸਚਰਜ ਕਾਂਡ ਮੇਮ ਸਾਹਿਬ ਨੇ ਕੀਤਾ ਹੈ । ਉਹ ਹੈ ਨੈਣਮਣੀ ਕੋਲੋਂ ਗਾਣਾ ਸਿਖਣ ਦਾ । ਹਿੰਦੀ ਗੀਤ, ਨੇਪਾਲੀ ਗੀਤ, ਅਸਾਮੀ ਗੀਤ-ਸੰਗੀਤ ਸੰਬੰਧੀ ਇੱਕ ਕਿਤਾਬ ਵੀ ਲਿਖ ਰਹੀ ਹਨ । ਅੱਤਿ ਵਿਦਵਾਨ ਔਰਤ । ਵਲੈਤ ਦੀ ਸਾਰਿਆਂ ਤੋਂ ਪ੍ਰਸਿੱਧ ਯੂਨੀਵਰਸਿਟੀ ਤੋਂ ਸਿੱਖਿਆ ਪ੍ਰਾਪਤ ਵਿਦਿਆਰਥਣ । ਸ਼ਹਿਰ ਦੇ ਸਾਹਿਬ ਲੋਕਾਂ ਨੂੰ ਗਿਣਤੀ ਵਿੱਚ ਹੀ ਨਹੀਂ ਲਿਆਉਂਦੀ । ਉਲਟਾ ਉਨ੍ਹਾਂ ਨੂੰ ਬੜਾ ਕੁਝ ਸਿਖਾ ਸਕਦੀ ਹੈ । ਵਿਦਿਆ ਵਿੱਚ ਸਰਸਵਤੀ । ਨੈਣਮਣੀ ਨੂੰ ਅੰਗਰੇਜ਼ੀ ਸਿਖਾ ਰਹੀ ਹੈ । ਪ੍ਰਧਾਨ ਦੇ ਸਕੂਲ ਵਿੱਚ ਜਾ ਕੇ ਨੈਣਮਣੀ ਨੂੰ ਖ਼ਿਮਾਂ ਕਰਨ ਦਾ ਉਪਦੇਸ਼ ਦਿੱਤਾ ਹੈ । ਸਮਾਂ ਬਦਲ ਰਿਹਾ ਹੈ । ਪਹਿਲਾਂ ਵਾਂਗ ਹੁਣ ਮੁੰਡਿਆਂ-ਕੁੜੀਆਂ ਨੂੰ ਬੰਨ੍ਹ ਕੇ ਰੱਖਣ ਦਾ ਕੋਈ ਅਰਥ ਨਹੀਂ । ਪ੍ਰਧਾਨ ਵੀ ਨਰਮ ਪੈਂਦੇ ਜਾ ਰਹੇ ਹਨ । ਸਭ ਤੋਂ ਵੱਡੀ ਗੱਲ—ਉਹ ਨੈਣਮਣੀ ਨਾਲ ਆਜ਼ਾਦੀ ਦਾ ਤਰਾਨਾ ਗਾ ਰਹੀ ਹੈ । ਕਾਂਗਰਸ ਦਾ ਗੀਤ । ਮੇਮ ਸਾਹਿਬ ਦੇ ਮੂੰਹੋਂ ਕਾਂਗਰਸ ਦਾ ਗੀਤ—'ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ ।' ਸੁਣਿਆਂ ਹੈ ਕਿ ਨਹਿਰੂ ਨੂੰ ਚਾਹ ਲਈ ਆਪਣੇ ਬੰਗਲੇ ਤੇ ਸੱਦੇਗੀ । ਕਿਹਾ ਅਨੋਖਾ ਕਾਂਡ !

# 22

ਹਸਪਤਾਲ ਵਿਚ ਪੂਰੇ ਪੰਜ ਘੰਟਿਆਂ ਬਾਦ ਜਹਾਂਨਾਰਾ ਨੂੰ ਹੋਸ਼ ਆਇਆ । ਬੋਰੂਆ ਦੀ ਪਤਨੀ ਨੂੰ ਤਿੰਨ ਦਿਨਾਂ ਤੋਂ ਜੰਮਣ-ਪੀੜਾਂ ਹੋ ਰਹੀਆਂ ਹਨ । ਇਨ੍ਹਾਂ ਵਿਚ ਸਭ ਤੋਂ ਵੱਡੀ ਖਬਰ ਹੈ ਕਿ ਨਵੀਂ ਕਾਂਗਰਸ ਸਰਕਾਰ ਦੇ ਮੁੱਖ ਮੰਤਰੀ ਬਾਰਦਲੋਈ ਨੂੰ ਤਾਰ ਭੇਜ ਦਿੱਤਾ ਗਿਆ ਹੈ । ਕੰਪਨੀ ਦੀ ਖਾਨ ਵਿਚ ਭਿਆਨਕ ਧਮਾਕੇ ਨਾਲ ਚਾਰ

ਮਜ਼ਦੂਰਾਂ ਦੀ ਮੌਤ ਹੋ ਗਈ । ਪਰ ਇਨ੍ਹਾਂ ਦੇ ਇਵਜ਼ਾਨੇ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ ।

ਟੈਲੀਗ੍ਰਾਮ ਕਾਂਗਰਸ ਦੇ ਸਥਾਨਕ ਸਭਾਪਤੀ ਗੋਸਵਾਮੀ ਜੀ ਨੇ ਦਿੱਤਾ ਹੈ ਇਸ ਗੱਲ ਦਾ ਪਤਾ ਟਾਊਲਰ ਸਾਹਿਬ ਨੂੰ ਲੱਗ ਗਿਆ ਹੈ । ਸਰਕਾਰ ਨੇ ਸੱਚੀ ਖਬਰ ਹਾਸਲ ਕਰਨ ਲਈ ਕੰਪਨੀ ਨੂੰ ਤਾਰ ਦਿੱਤਾ ਹੈ । ਉਸ ਦੇ ਜਵਾਬ ਵਿਚ ਟਾਊਲਰ ਸਾਹਿਬ ਨੇ ਲਿਖਿਆ—'ਮਾਈਨਰ ਕੇਸਜ਼ ਆਫ ਐਕਸੀਡੈਂਟਸ । ਸਮ ਅਨਅਵਾਇਡੇਬਲ ਡੈੱਥਸ । ਡਿਊ ਮੈਡੀਕਲ ਅਟੈਂਸ਼ਨ ਗਿਵਨ ।' ਦਿਗਬਈ ਅਤੇ ਸ਼ਿਲਾਂਗ ਵਿਚਕਾਰ ਤਾਰ ਦਾ ਆਉਣ-ਜਾਣ ਹੋਇਆ । ਅਖੀਰ ਵਿਚ ਮਜ਼ਦੂਰਾਂ ਵਲੋਂ ਮਾਲਾ ਸਿੰਘ ਨੇ ਇਕ ਤਾਰ ਦਿੱਤਾ—ਕੰਪਨੀ ਸਟੇਟਮੈਂਟ ਫਾਲਸ । ਸੀਰੀਅਸ ਐਕਸੀਡੈਂਟ ਆਕਰਡ ਇਨ ਫੀਲਡਸ । ਫੋਰ ਕੰਪਲੀਟਲੀ ਬਰਕਟ ਅੱਪ । ਐਨਦਰ ਐਕਸੀਡੈਂਟ ਇਨ ਰਿਫਾਇਨਰੀ ਗੈਸ ਪਲਾਂਟ । ਵੰਨ ਹੌਸਪੀਟਾਈਲਜ਼ਡ । ਪ੍ਰੀ-ਡਿਟੈਲਟ ਇਨਕੁਆਰੀ ।'

ਜਹਾਂਨਾਰਾ, ਬਰੂਆਣੀ, ਚੈਟਰਜੀ ਹਸਪਤਾਲ ਵਿਚ ਹਨ । ਜਹਾਂਨਾਰਾ ਨੂੰ ਹੋਸ਼ ਆ ਗਿਆ ਹੈ । ਬਰੂਆਣੀ ਹਾਲੀਂ ਤੀਕ ਜੰਮਣ-ਪੀੜਾਂ ਵਿਚਦੀ ਲੰਘ ਰਹੀ ਹੈ । ਚੈਟਰਜੀ ਦਾ ਹਾਰਟ ਕੁਝ ਕਮਜ਼ੋਰ ਹੈ ਪਰ ਹੁਣ ਕਿਤਾਬ ਪੜ੍ਹ ਸਕਦੇ ਹਨ ।

ਚੈਟਰਜੀ ਨੇ ਆ ਕੇ ਸਾਹਿਬ ਲੋਕਾਂ ਦੇ ਅਨਾਚਾਰ ਸੰਬੰਧੀ ਚੈਟਰਜੀ ਨੂੰ ਦੱਸਿਆ । ਗਿਆਸੁਦੀਨ ਟੈਂਸ ਕੋਲ ਕੰਪਨਸੇਸ਼ਨ ਸੰਬੰਧੀ ਗੱਲ ਕਰਨ ਗਏ ਸੀ, ਉਥੇ ਪਤਾ ਲੱਗਿਆ ਕਿ ਟੈਂਸ ਪਿਕਨਿਕ ਲਈ ਗਏ ਹਨ । ਆਫਿਸ ਵਿਚ ਹਾਲਾਂ ਤਕ ਫਾਈਲ ਬਣੀ ਹੀ ਨਹੀਂ ਹੈ । ਸੁਣਿਆ ਹੈ ਟਾਊਲਰ ਕੋਈ ਦਿਲਚਸਪੀ ਨਹੀਂ ਲੈ ਰਹੇ ।

ਮਾਲਾ ਸਿੰਘ ਨਹਿਰੂ ਦੇ ਆਉਣ ਦੀ ਸਹੀ ਸੂਚਨਾ ਜਨਤਾ ਨੂੰ ਸਹੀ ਤੌਰ ਤੇ ਦੱਸਣ ਲਈ ਲੀਫਲੈਟ ਲਿਖਵਾਉਣ ਆਇਆ ਸੀ । ਸਾਹਿਬ ਲੋਕਾਂ ਵਿਚਕਾਰ ਮਤਭੇਦ ਦੀ ਗੱਲ ਵੀ ਦੱਸੀ । ਟੈਂਸ ਦੀ ਧਮਾਕੇ ਬਾਰੇ ਰਿਪੋਰਟ ਅਤੇ ਗਿਆਸੁਦੀਨ ਦੀ ਟਿੱਪਣੀ 'ਚੋਂ ਟਾਊਲਰ ਕਿਸੇ ਨੂੰ ਵੀ ਮੰਨਣ ਲਈ ਤਿਆਰ ਨਹੀਂ । ਖਲੋਤੀ ਹਾਲਤ ।

ਅਹਿਮਦ ਸਾਹਿਬ ਜਹਾਂਨਾਰਾ ਦੀ ਖਬਰ ਲੈਣ ਆਏ ਸਨ । ਜਾਂਦਿਆਂ ਜਾਂਦਿਆਂ ਇਕ ਅਤੀ ਗੁਪਤ ਖਬਰ ਦੱਸ ਕੇ ਗਏ । ਉਹ ਇਹ ਕਿ ਵੱਡੇ ਸਾਹਿਬ ਨੇ ਅਹੁਦਾ ਛੱਡ ਦਿੱਤਾ ਹੈ । ਕੰਪਨੀ ਨੂੰ ਆਪਣੇ ਮਨ ਦੀ ਗੱਲ ਲਿਖੀ ਹੈ । ਉਦਾਰ ਨੀਤੀ ਟਾਊਲਰ ਸਾਹਿਬ ਪਸੰਦ ਨਹੀਂ ਕਰਦੇ । ਕੁਚਲਣ ਦੀ ਨੀਤੀ ਵਿਚ ਉਨ੍ਹਾਂ ਦੀ ਵਧੇਰੇ ਆਸਥਾ ਹੈ । ਇਸ ਲਈ ਛੇਤੀ ਹੀ ਸੰਘਰਸ਼ ਅਵੱਛ ਹੋਣਾ ਹੈ । ਗੈਸ ਪਲਾਂਟ ਵਿਚ ਅੱਗ ਅਤੇ ਖਾਨ ਦਾ ਧਮਾਕਾ ਦੋਵੇਂ ਦੁਰਘਟਨਾਵਾਂ ਦਾ ਜ਼ਿੰਮਾ ਆਪਣੇ ਮੋਢਿਆਂ ਤੇ ਲੈ ਕੇ ਬੜੇ ਦੁੱਖ ਨਾਲ ਵੱਡੇ ਸਾਹਿਬ ਨੇ ਅਹੁਦਾ ਛੱਡ ਦਿੱਤਾ ਹੈ ।

—ਵੱਡੇ ਸਾਹਿਬ ਦੇ ਜਾਣ ਦਾ ਅਰਥ ਹੈ ਸੰਘਰਸ਼ ।

ਚੰਗਿਆੜੀ ਤੋਂ ਇਕਦਮ ਜੰਗਲ ਦੀ ਅੱਗ ।

ਉਸ ਤੋਂ ਬਾਦ ਮਨੂੰ ਆਈ ਸੀ । ਉਹ ਬਹੁਤ ਸਾਰੀਆਂ ਏਧਰ-ਓਧਰ ਦੀਆਂ ਖਬਰਾਂ ਲਿਆਈ । ਲੱਛਮੀ ਨੇ ਫਿਰ ਤੋਂ ਸਿੰਘ ਜੀ ਨਾਲ ਮੇਲ-ਜੋਲ ਸ਼ੁਰੂ ਕਰ ਦਿੱਤਾ ਹੈ । ਇਸਮਾਈਲ ਇਸ ਗੱਲ ਤੇ ਬਹੁਤ ਸ਼ਰਮਿੰਦਾ ਹੈ । ਲੱਛਮੀ ਇੱਕ ਦਿਨ ਮਨੂੰ ਕੋਲ

ਵੀ ਆਈ ਸੀ । ਮਨੂੰ ਨੇ ਉਸ ਨੂੰ ਤਾੜਿਆ—ਵਿਆਹ ਮਗਰੋਂ ਏਨਾ ਗੁਸਤਾਖ਼ ਹੋਣਾ ਠੀਕ ਨਹੀਂ ਹੈ; ਚੰਗੇ ਭਾਗਾਂ ਨੂੰ ਏਨਾ ਚੰਗਾ ਬੰਦਾ ਮਿਲਿਆ ਹੈ—ਪਰ ਉਸ ਦਾ ਸੁਭਾਅ ਹੀ ਅਜਿਹਾ ਹੈ ਕਿ ਪਰਵਾਹ ਹੀ ਕੋਈ ਨਹੀਂ ।

ਨੈਣਮਣੀ ਇਕ ਦਿਨ ਮਾਂ ਦੇ ਘਰ ਗਈ ਸੀ । ਮਨੂੰ ਵੀ ਭਰਾ ਦੇ ਸਹੁਰਿਓਂ ਹੋ ਆਈ । ਪਰ ਦੁਰਗਾ ਨੇ ਜਾਣ ਦੀ ਹਿੰਮਤ ਨਹੀਂ ਕੀਤੀ । ਆਪਣੇ ਬਾਪ ਨੇ ਤਾਂ ਮਾਫ਼ ਕਰ ਦਿੱਤਾ ਪਰ ਪ੍ਰਧਾਨ ਹਾਲੀਂ ਤਕ ਨਹੀਂ ਕਰ ਸਕੇ । ਨੈਣਮਣੀ ਨੂੰ ਵੀ ਹਾਲੀਂ ਮਾਫ਼ ਨਹੀਂ ਕਰ ਸਕੇ ਹਨ ਇਸ ਲਈ ਉਹ ਪਿਤਾ ਦੇ ਘਰ ਨਾ ਹੋਣ ਸਮੇਂ ਮਾਂ ਕੋਲ ਗਈ ਸੀ । ਮਾਂ ਰੋ-ਪਿੱਟ ਕੇ ਪਾਗ਼ਲ ਹੋ ਰਹੀ ਸੀ । ਇੱਕ ਹੀ ਤਾਂ ਕੁੜੀ ਹੈ ! ਮਨੂੰ ਦੀ ਜ਼ਬਾਨ ਤੋਂ ਨੈਣਮਣੀ ਦੀ ਤਾਰੀਫ਼ ਸੁਣ ਕੇ ਚੈਟਰਜੀ ਅੱਕ ਗਿਆ ਸੀ । ਉਹ ਵੱਡੇ ਸਾਹਿਬ ਦੀ ਮੇਮ ਨਾਲ ਬਰਾਬਰ ਗੱਲ ਕਰਦੀ ਹੈ, ਨਾਲ ਘੁੰਮਦੀ ਹੈ । ਅੱਜਕੱਲ੍ਹ ਅੰਗਰੇਜ਼ੀ ਦੇ ਇਕ-ਦੋ ਸ਼ਬਦ ਵੀ ਬੋਲਣ ਲੱਗ ਗਈ ਹੈ । ਦੁਰਗਾ ਦੇ ਚਾਲ-ਚਲਨ ਵਿੱਚ ਵੀ ਕਾਫ਼ੀ ਤਬਦੀਲੀ ਆ ਗਈ ਹੈ । ਉਸ ਨੇ ਘਰ ਵਿਚ ਖਾਣਾ ਖਾਣ ਦੀ ਮੇਜ਼ ਲੈ ਆਂਦੀ ਹੈ—ਪੁਰਾਣੀਆਂ ਆਦਤਾਂ ਛੱਡ ਦਿੱਤੀਆਂ ਹਨ । ਮੇਮ ਸਾਹਿਬ ਨੇ ਇੱਕ ਹਾਰਮੋਨੀਅਮ ਵੀ ਤੋਹਫ਼ੇ ਵਿਚ ਦਿੱਤਾ ਹੈ ।

ਬਰੂਆਣੀ ਦੀ ਪੀੜ ਦੀ ਹੱਦ ਨਹੀਂ । ਡਾਕਟਰ ਫ਼ਿਕਰ ਵਿੱਚ ਪੈ ਗਏ ਹਨ । ਪਰ ਬਰੂਆ ਬੇਖ਼ਬਰ । ਨਹਿਰੂ ਜੀ ਦੇ ਸਵਾਗਤ ਲਈ ਨੱਠ-ਭੱਜ ਕਰ ਰਿਹਾ ਹੈ । ਇਸੇ ਲਈ ਮਨੂੰ ਨੂੰ ਹੀ ਬਰੂਆਣੀ ਦੀ ਦੇਖਭਾਲ ਕਰਨੀ ਪੈ ਰਹੀ ਹੈ ।

ਅਤੇ ਜਹਾਂਨਾਰਾ ਭਾਬੀ ਨੇ ਇਕ ਬੜਾ ਬੁਰਾ ਸੁਫ਼ਨਾ ਦੇਖਿਆ ਹੈ । ਬਹੁਤ ਹੀ ਭੈੜਾ ਸੁਫ਼ਨਾ, ਇਕ ਜਿੰਨ ਰੋਜ਼ ਆ ਕੇ ਉਨ੍ਹਾਂ ਨੂੰ ਬੁਲਾਉਂਦਾ ਹੈ । ਉਨ੍ਹਾਂ ਦੇ ਉਪਰ ਸ਼ੈਤਾਨ ਦੀ ਨਜ਼ਰ ਪੈ ਗਈ ਹੈ । ਬੁਖਾਰ ਹਾਲੀਂ ਤੀਕ ਉਤਰਿਆ ਹੀ ਨਹੀਂ ।

ਮਨੂੰ ਜਦ ਆਈ ਸੀ ਚੈਟਰਜੀ ਉਦੋਂ ਕਿਤਾਬ ਪੜ੍ਹ ਰਹੇ ਸਨ । ਉਦੋਂ ਤਕ ਉਨ੍ਹਾਂ ਦੀ ਤਬੀਅਤ ਠੀਕ ਨਹੀਂ ਸੀ ਹੋਈ । ਅੱਖਾਂ ਵਿਚ ਅਤੇ ਸਿਰ 'ਚ ਦਰਦ ਸੀ । ਮਨੂੰ ਦੀਆਂ ਗੱਲਾਂ ਸੁਨਣ ਲਈ ਕਿਤਾਬ ਬੰਦ ਕਰਕੇ ਰੱਖ ਦਿੱਤੀ ਸੀ । ਉਸਦੀਆਂ ਗੱਲਾਂ ਖਤਮ ਹੁੰਦਿਆਂ ਹੀ ਫੇਰ ਤੋਂ ਕਿਤਾਬ ਚੁੱਕ ਲਈ ਸੀ ।

ਮਨੂੰ ਨੇ ਕਿਤਾਬ ਖੋਹ ਕੇ ਹੱਥ ਵਿਚ ਲੈਂਦਿਆਂ ਕਿਹਾ, "ਪੜ੍ਹਦੇ ਪੜ੍ਹਦੇ ਅੱਖਾਂ ਵਿੱਚ ਜੋ ਤਾਕਤ ਹੈ ਉਹ ਵੀ ਚਲੀ ਜਾਵੇਗੀ । ਰੱਖ ਦਿਓ ।"

ਚੈਟਰਜੀ ਦਾ ਦਿਲ ਕਿਤਾਬ ਛੱਡਣ ਦਾ ਨਾ ਹੁੰਦਿਆਂ ਵੀ ਮਨੂੰ ਦੀ ਅਪਣੱਤ ਚੰਗੀ ਲੱਗੀ ਸੀ । ਉਨ੍ਹਾਂ ਕਿਹਾ, "ਅੱਖਾਂ ਰਹਿੰਦਿਆਂ ਜੇ ਨਾ ਪੜ੍ਹਾਂ ਤਾਂ ਕੀ ਅੰਨ੍ਹਾਂ ਹੋਣ ਮਗਰੋਂ ਪੜ੍ਹਾਂਗਾ ?"

"ਪਰ ਪੜ੍ਹਨਾ ਚੰਗਾ ਲੱਗਦਾ ਹੈ ਕੀ ? ਲੋਕ ਮਿਲਣ ਆਉਣ ਤਾਂ ਵੀ ਪਤਾ ਨਹੀਂ ਲੱਗਦਾ । ਮੈਂ ਕਿੰਨੀ ਵੇਰਾਂ ਆ ਕੇ ਖੜੀ ਰਹਿੰਦੀ ਹਾਂ । ਤੁਹਾਨੂੰ ਪਤਾ ਹੀ ਨਹੀਂ ਲੱਗਦਾ । ਅਜਿਹਾ ਕਿਉਂ ?"

"ਕੋਈ ਕਾਰਨ ਤਾਂ ਹੈ ਨਹੀਂ । ਉਂਝ ਹੀ ਕੁਝ ਕਹਿਣ ਦਾ ਕੀ ਫ਼ਾਇਦਾ ! ਪਰ ਤੇਰਾ ਇਸ ਤਰ੍ਹਾਂ ਚੋਰੀਓਂ ਕਿਤਾਬ ਪੜ੍ਹਦਿਆਂ ਦੇਖਣਾ ਠੀਕ ਨਹੀਂ ।"

"ਪਰ ਇਸ ਸ਼ਹਿਰ ਵਿਚ ਕਿਤਾਬ ਪੜ੍ਹਨ ਵਾਲੇ ਲੋਕ ਏਨੇ ਘੱਟ ਹਨ ਕਿ ਅਜਿਹਾ ਆਦਮੀ ਦੇਖਦਿਆਂ ਹੀ ਬੱਸ ਦੇਖਦੇ ਰਹਿਣ ਨੂੰ ਹੀ ਮਨ ਕਰਦਾ ਹੈ—" ਮਨੂੰ ਦੇ ਚਿਹਰੇ ਤੇ ਮੁਸਕਰਾਹਟ ਖਿੜ ਉਠੀ।

"ਏਸ ਲਈ ਕਿ ਤੂੰ ਆਪ ਚੰਗੀ ਤਰ੍ਹਾਂ ਪੜ੍ਹਨਾ ਲਿਖਣਾ ਨਹੀਂ ਜਾਣਦੀ, ਜਾਣ ਜਾਵੇਂਗੀ ਤਾਂ ਅਨਪੜ੍ਹ ਲੋਕ ਹੀ ਚੰਗੇ ਲੱਗਣਗੇ—" ਚੈਟਰਜੀ ਨੇ ਕਿਹਾ।

"ਬਿਲਕੁਲ ਅੱਖਰਹੀਨ ਜਾਂ ਜੋ ਅੱਖਰ ਪੜ੍ਹ ਸਕਦੇ ਹਨ ਅਜਿਹੇ ਆਦਮੀ ਨੂੰ ? ਤੁਸੀਂ ਤਾਂ ਲਿਖਣਾ ਪੜ੍ਹਨਾ ਚੰਗੀ ਤਰ੍ਹਾਂ ਜਾਣਦੇ ਓ, ਤੁਹਾਨੂੰ ਕੌਣ ਚੰਗਾ ਲੱਗਦਾ ਹੈ ?"

ਚੈਟਰਜੀ ਦਾ ਅੱਖਰਹੀਨ ਤੋਂ ਭਾਵ ਹਿੰਦੁਸਤਾਨ ਦੀ ਪ੍ਰੋਲਤਾਰੀ ਜਨਤਾ ਤੋਂ ਸੀ। ਪਰ ਮਨੂੰ ਉਸ ਗੱਲ ਨੂੰ ਘੁੰਮਾ ਫਿਰਾ ਕੇ ਉਨ੍ਹਾਂ ਤੇ ਹੀ ਲਾਗੂ ਕਰੇਗੀ, ਇਹ ਉਨ੍ਹਾਂ ਨਹੀਂ ਸੀ ਸੋਚਿਆ। ਅਜਿਹਾ ਕਰਨ ਦਾ ਕਾਰਨ ਹੁਣ ਉਨ੍ਹਾਂ ਦੀ ਸਮਝ ਵਿੱਚ ਆਇਆ। ਹਸਪਤਾਲ ਵਿਚ ਭਰਤੀ ਹੋਣ ਮਗਰੋਂ ਮਨੂੰ ਕਰੀਬ ਰੋਜ਼ ਹੀ ਆਉਂਦੀ ਹੈ। ਕਿਸੇ ਵੀ ਰੂਪ ਵਿਚ ਚੈਟਰਜੀ ਦੀ ਥੋੜ੍ਹੀ ਜਿਹੀ ਵੀ ਮਦਦ ਕਰ ਸਕਦੀ ਤਾਂ ਖੁਸ਼ ਹੋ ਜਾਂਦੀ ਹੈ। ਪਰ ਇਸ ਖੁਸ਼ੀ ਦਾ ਅਸਲ ਕਾਰਨ ਚੈਟਰਜੀ ਦੀ ਨੇੜਤਾ ਸੀ।

ਮਨੂੰ ਜਵਾਬ ਦੀ ਉਡੀਕ ਵਿੱਚ ਬੜੀ ਦੇਰ ਤਕ ਚੈਟਰਜੀ ਵੱਲ ਵੇਖਦੀ ਰਹੀ। ਚੈਟਰਜੀ ਵੀ ਬੜੀ ਦੇਰ ਤਕ ਆਪਣੀਆਂ ਨਜ਼ਰਾਂ ਮਨੂੰ ਦੇ ਚਿਹਰੇ ਤੋਂ ਹਟਾ ਨਹੀਂ ਸਕੇ। ਪਤਾ ਨਹੀਂ ਕਿੰਨੀ ਦੇਰ ਤਕ ਉਹ ਇਉਂ ਦੇਖਦੇ ਰਹੇ ਕਿ ਪਤਾ ਹੀ ਨਹੀਂ ਲੱਗਿਆ। ਅਚਾਨਕ ਮਨੂੰ ਬੋਲੀ, "ਗਿਆਸੁਦੀਨ ਸਾਹਿਬ ਦੇ ਨਾਲ ਕੋਈ ਹੋਰ ਵੀ ਆਏ ਹਨ। ਮੈਂ ਜਾਂਦੀ ਹਾਂ।"

"ਕਿਉਂ ?"

ਪਰ ਮਨੂੰ ਜਵਾਬ ਦੇਣ ਲਈ ਰੁਕੀ ਨਹੀਂ। ਮਨੂੰ ਦੇ ਜਾਣ ਮਗਰੋਂ ਚੈਟਰਜੀ ਨੂੰ ਖ਼ੁਦ ਹੀ ਆਪਣੇ ਸਵਾਲ ਦਾ ਜਵਾਬ ਮਿਲ ਗਿਆ। ਉਨ੍ਹਾਂ ਅਨੁਭਵ ਕੀਤਾ, ਜਿਵੇਂ ਮਨੂੰ ਦਾ ਚਿਹਰਾ ਉਨ੍ਹਾਂ ਦੇ ਹਿਰਦੇ ਵਿੱਚ ਵੱਸ ਗਿਆ ਹੈ। ਕੁਝ ਦੇਰ ਅੱਖਾਂ ਬੰਦ ਕਰਕੇ ਆਪਣੇ ਆਪ ਨੂੰ ਸੰਭਾਲ ਲਿਆ।

ਏਨੇ ਵਿਚ ਮਨੂੰ ਫੇਰ ਆ ਗਈ। ਮੂੰਹ ਤੇ ਜਿਵੇਂ ਕਾਲੇ ਬੱਦਲ ਛਾ ਰਹੇ ਸਨ।

ਚੈਟਰਜੀ ਹੁਣ ਉਠ ਕੇ ਬੈਠ ਗਿਆ। ਮਨੂੰ ਨੇ ਕਿਹਾ, "ਦੋ ਵੱਖਰੀ ਤਰ੍ਹਾਂ ਦੇ ਇਨਸਾਨ। ਬਰੂਆਣੀ ਨੂੰ ਬਰੂਆ ਨਾਲ ਏਨੀ ਪ੍ਰੀਤ ਕਿ ਉਨ੍ਹਾਂ ਦੇ ਆਉਂਦਿਆਂ ਹੀ ਉਸ ਔਰਤ ਦੀ ਸਾਰੀ ਪੀੜ ਜਿਵੇਂ ਖਤਮ ਹੋ ਗਈ। ਕੀ ਕਹਿਣਾ ! ਉਧਰ ਗਿਆਸੁਦੀਨ ਸਾਹਿਬ ਬਿਲਕੁਲ ਉਲਟ ਹਨ। ਜਹਾਂਨਾਰਾ ਭਾਬੀ ਗੱਲਾਂ ਕਰਨਾ ਚਾਹ ਰਹੀ ਹੈ ਪਰ ਕਰ ਨਹੀਂ ਪਾ ਰਹੀ। ਦੋਵੇਂ ਜਿਵੇਂ ਅਣਜਾਣ—" ਚੈਟਰਜੀ ਨੇ ਪੁੱਛਿਆ, "ਅੱਛਾ ਮਨੂੰ ਅੱਜਕਲ੍ਹ ਜਹਾਂਨਾਰਾ ਭਾਬੀ ਪਤੀ ਨਾਲ ਪਹਿਲਾਂ ਵਾਂਗ ਹੱਸਦੀ ਬੋਲਦੀ ਨਹੀਂ ਕੀ ? ਦਿਲ ਖੋਲ੍ਹ ਕੇ ਗੱਲ ਨਹੀਂ ਕਰਦੀ ਕੀ ?"

"ਨਹੀਂ ਸਮਾਂ ਹੀ ਕਿੱਥੇ ਮਿਲਦਾ ਹੈ—" ਹੋਰ ਕੁਝ ਕਹਿਣਾ ਚਾਹ ਰਹੀ ਸੀ ਪਰ ਮਨੂੰ ਰੁਕ ਗਈ। ਇਹ ਗੱਲ ਦੱਸਣੀ ਔਖੀ ਸੀ ਕਿ ਗਿਆਸੁਦੀਨ ਸਾਹਿਬ ਬੀਵੀ ਨਾਲ ਦਿਲ ਖੋਲ੍ਹ ਕੇ ਗੱਲ ਕਰਦੇ ਹੀ ਨਹੀਂ। ਜਹਾਂਨਾਰਾ ਰੋਜ਼ ਹੀ ਕਹਿੰਦੀ ਹੈ ਕਿ ਇਹ

ਆਦਮੀ ਮੈਥੋਂ ਸੰਤੁਸ਼ਟ ਨਹੀਂ । ਉਨ੍ਹਾਂ ਦੇ ਮਨ ਵਿਚ ਤਾਂ ਜਿਵੇਂ ਕਾਲਪਨਿਕ ਨਾਰੀ ਅਤੇ ਪਿਆਰ ਦੀ ਮੂਰਤ ਖਿੱਚੀ ਹੋਈ ਹੈ । ਉਹ ਉਨ੍ਹਾਂ ਨੂੰ ਮਿਲੇਗੀ ਨਹੀਂ । ਇਹ ਵੀ ਉਹ ਜਾਣਦੇ ਹਨ । ਅਤੇ ਜਹਾਂਨਾਰਾ ਨਾਲ ਉਨ੍ਹਾਂ ਨੂੰ ਘਰ ਵਸਾ ਕੇ ਰਹਿਣਾ ਹੀ ਪਵੇਗਾ । ਉਨ੍ਹਾਂ ਲੋਕਾਂ ਦਾ ਪਿਆਰ ਕਮਜ਼ੋਰ ਮਹੂਰਤ ਦਾ ਪਿਆਰ ਹੈ । ਮਾਧੁਰੀ ਇੱਕ ਸਾਧਾਰਣ ਔਰਤ ਸੀ । ਕੰਮਕਾਜ ਵਿੱਚ ਨਿਪੁੰਨ ਪਰ ਬਾਂਝ । ਗਿਆਸੁਦੀਨ ਦੀ ਔਲਾਦ ਦੀ ਚਾਹ ਅਧੂਰੀ ਹੀ ਰਹੀ । ਮਾਧੁਰੀ ਪ੍ਰਤੀ ਅਸ਼ਰਧਾ ਦਾ ਕਾਰਨ ਵੀ ਏਹੋ ਸੀ । ਅਜਿਹੇ ਵੇਲੇ ਜਹਾਂਨਾਰਾ ਨਾਲ ਮੁਲਾਕਾਤ ਹੋਈ ! ਜਹਾਂਨਾਰਾ ਦੁਬਲੀ-ਪਤਲੀ ਮੱਧਮ ਰੂਪ ਵਾਲੀ ਔਰਤ ਪਰ ਚਿਹਰੇ ਤੇ ਇੱਕ ਨਿੱਘੀ ਸਰਲਤਾ ਸੀ । ਪੜ੍ਹੀ ਲਿਖੀ ਵੀ ਸੀ । ਗਿਆਸੁਦੀਨ ਦੀ ਤਲਾਸ਼ ਵੀ ਇੱਕ ਮਾਂ ਬਨਣ ਵਾਲੀ ਔਰਤ ਲਈ ਸੀ । ਇਸ ਲਈ ਉਨ੍ਹਾਂ ਜਹਾਂਨਾਰਾ ਨਾਲ ਸ਼ਾਦੀ ਕਰ ਲਈ । ਜਹਾਂਨਾਰਾ ਨੇ ਵੀ ਇਹ ਸੋਚ ਸਮਝ ਲਿਆ ਸੀ ਅਤੇ ਜਿਉਂ ਹੀ ਔਲਾਦ ਦੀ ਆਸ ਹੋਈ, ਉਦੋਂ ਤੋਂ ਹੀ ਇਨ੍ਹਾਂ ਦਾ ਧਿਆਨ ਖਿੱਚ ਕੇ ਅਤੇ ਨਾ ਗਲਣ ਵਾਲੇ ਪੱਥਰ ਨੂੰ ਗਲਾਉਣ ਦੀ ਕੋਸ਼ਿਸ਼ ਕੀਤੀ, ਪਰ ਵਿਚਾਰੀ ਏਨੇ ਵਿਚ ਹੀ ਬੀਮਾਰ ਪੈ ਗਈ । ਹੁਣ ਤਾਂ ਜਿਵੇਂ ਜਹਾਂਨਾਰਾ ਦਾ ਦਿਲ ਟੁੱਟ ਰਿਹਾ ਹੈ--

ਮਨੂੰ ਜਾਣਦੀ ਹੈ ਕਿ ਜਹਾਂਨਾਰਾ ਕੋਲ ਪਿਆਰ ਕਰਨ ਦੀ ਅਥਾਹ ਤਾਕਤ ਹੈ ਪਰ ਉਸ ਨੂੰ ਵਿਹਾਰ 'ਚ ਲਿਆਉਣ ਦਾ ਕੋਈ ਸੁਭ ਮੌਕਾ ਨਹੀਂ ਮਿਲਿਆ ।

ਚੈਟਰਜੀ ਨੇ ਪੁੱਛਿਆ, ''ਤਾਂ ਵਿਚਾਰੀ ਬਹੁਤ ਭੁਗਤ ਰਹੀ ਹੈ ?''

''ਹਾਂ ਖੂਬ ।''

ਇਹ ਸਭ ਕਹਿੰਦਿਆਂ ਹੀ ਜਿਵੇਂ ਚੈਟਰਜੀ ਦੇ ਦਿਲ ਦੇ ਬੰਦ ਦਰਵਾਜ਼ੇ ਵੀ ਖੁੱਲ੍ਹ ਗਏ । ਮਰਦ-ਔਰਤ ਦੀ ਸਮੱਸਿਆ ਸੰਬੰਧੀ ਉਨ੍ਹਾਂ ਨੂੰ ਕੁਝ ਵੀ ਗਿਆਨ ਨਹੀਂ ਸੀ । ਵਿਚਾਰਾ ਆਈਮਾ ਮਰ ਗਿਆ । ਉਸ ਨੇ ਦੱਸਿਆ ਸੀ ਕਿ ਉਹ ਕਿਵੇਂ ਸਹਿਜ ਹੀ ਨਾਰੀ ਦੇ ਸੰਗ ਦਾ ਸੁੱਖ ਹਾਸਲ ਕਰ ਲੈਂਦਾ ਸੀ । ਮਨੂੰ ਦੇ ਉਸ ਸ਼ਬਦ ਨਾਲ ਉਨ੍ਹਾਂ ਦੇ ਦਿਲ ਵਿਚ ਵੀ ਅਜਿਹੀ ਭਾਵਨਾ ਜਾਗ ਪਈ ।

ਪਰ ਔਰਤ ਹੁਣ ਵੀ ਉਨ੍ਹਾਂ ਲਈ ਜਗਿਆਸਾ ਅਤੇ ਰਹੱਸ ਦਾ ਵਿਸ਼ਾ ਬਣੀ ਰਹੀ ।

ਮਨੂੰ ਨੇ ਮੁਸਕਰਾਉਂਦਿਆਂ ਕਿਹਾ, ''ਇਹ ਸਭ ਸੁਨਣਾ ਤੁਹਾਨੂੰ ਬੁਰਾ ਲੱਗਦਾ ਹੈ ? ਤੁਸੀਂ ਬੜੇ ਉਦਾਸ ਲੱਗ ਰਹੇ ਹੋ ?''

''ਨਹੀਂ ਮੈਂ ਉਦਾਸ ਤਾਂ ਨਹੀਂ ਹਾਂ । ਪਰ ਜ਼ਿੰਦਗੀ ਦਾ ਕੋਈ ਉਦੇਸ਼ ਹੁੰਦਾ ਹੈ ਮਨੂੰ । ਉਹੀ ਕੰਮ ਕਰਨ ਲਈ ਮੈਂ ਜਿਊਂਦਾ ਹਾਂ, ਦੇਸ਼ ਨੂੰ ਆਜ਼ਾਦ ਕਰਾਣਾ ਪਵੇਗਾ । ਯੂਨੀਅਨ ਬਣਦਿਆਂ ਹੀ ਮੈਂ ਇੱਥੋਂ ਚਲਿਆ ਜਾਵਾਂਗਾ—ਹੋਰ ਦੂਸਰੇ ਕੰਮ ਵੀ ਹਨ । ਇਸ ਲਈ ਇੱਛਾ ਰਹਿੰਦਿਆਂ ਵੀ ਔਰਤ ਦੇ ਕਰੀਬ ਨਹੀਂ ਗਿਆ ।''

ਮਨੂੰ ਹਸਣ ਲੱਗੀ—''ਔਰਤ ਤੁਹਾਡੇ ਕੰਮ ਵਿਚ ਰੁਕਾਵਟ ਪਾਵੇਗੀ, ਇਸ ਦਾ ਤੁਹਾਨੂੰ ਏਨਾ ਡਰ ਕਿਉਂ ? ਕਿਸੇ ਮਨਭਾਉਂਦੀ ਔਰਤ ਨੂੰ ਨਾਲ ਲੈ ਕੇ ਦੇਖੋ ਕੰਮ ਕਿੰਨਾ ਅੱਗੇ ਵੱਧਦਾ—ਜੇ ਹੁਣ ਤੁਸੀਂ ਇੱਕ ਕਦਮ ਚੁੱਕ ਰਹੇ ਹੋ ਤਾਂ ਉਦੋਂ ਦੋ ਕਦਮ ਪੁੱਟ ਸਕੋਗੇ ।''

''ਅਜਿਹੇ ਲੋਕ ਹੈਨ ਕੀ ?''

"ਕਿਉਂ ਨਹੀਂ ਹੋਣਗੇ ਲੱਭਣੇ ਪੈਂਦੇ ਹਨ ।"

"ਉਹੋ ਤਾਂ ਮੁਸ਼ਕਲ ਹੈ । ਹਰ ਕੁੜੀ ਘਰ ਵਸਾ ਕੇ ਰਹਿਣਾ ਚਾਹੁੰਦੀ ਹੈ—ਘਰ ਦਾ ਮਤਲਬ ਹੈ ਬਾਲ-ਬੱਚੇ, ਧਨ-ਦੌਲਤ, ਇਸ ਦਾ ਮਤਲਬ ਹੈ ਬੰਧਨ !"

"ਤੁਸੀਂ ਇਕਦਮ ਭੋਲੇ ਨਾ ਹੁੰਦੇ ਤਾਂ ਇਹ ਸਾਰੀਆਂ ਗੱਲਾਂ ਨਾ ਕਹਿੰਦੇ । ਤੁਸੀਂ ਔਰਤ ਨੂੰ ਪਛਾਣਦੇ ਹੀ ਨਹੀਂ ।"

ਚੈਟਰਜੀ ਹੱਸਣ ਲੱਗਾ । ਫੇਰ ਕਿਹਾ, "ਤੂੰ ਮਿਲੀ ਵੀ ਤਾਂ ਉਦੋਂ ਜਦ ਮੈਂ ਜਾਣ ਵਾਲਾ ਹਾਂ ।"

"ਸੱਚ ਬੋਲ ਰਹੇ ਹੋ ?" ਹੱਸਦਿਆਂ ਮਨੂੰ ਨੇ ਪੁੱਛਿਆ ।

"ਹਾਂ ।"

ਬੀਮਾਰਾਂ ਨੂੰ ਦੇਖਦਿਆਂ ਦੇਖਦਿਆਂ ਡਾਕਟਰ ਰਣਜੀਤ ਪਾਠਕ ਚੈਟਰਜੀ ਦੇ ਕਮਰੇ ਵਿੱਚ ਆਇਆ । ਉਸ ਨੇ ਚੈਟਰਜੀ ਦੀ ਛਾਤੀ ਦੀ ਚੰਗੀ ਤਰ੍ਹਾਂ ਪ੍ਰੀਖਿਆ ਕੀਤੀ । ਉਸ ਤੋਂ ਬਾਦ ਹੱਸ ਕੇ ਬੋਲਿਆ, "ਅੱਜ ਤਾਂ ਖੂਬ ਗੱਲਾਂ ਕਰ ਰਹੇ ਹੋ । ਗੱਲਾਂ ਕੁਝ ਘੱਟ ਕਰਨਾ ਹੀ ਠੀਕ ਹੋਵੇਗਾ ।"

ਚੈਟਰਜੀ ਨੇ ਕਿਹਾ, "ਹੁਣ ਚੰਗਾ ਲੱਗ ਰਿਹੈ ।"

"ਚੰਗਾ ਹੈ । ਪਰ ਸਾਵਧਾਨ ਰਹਿਣਾ ਚਾਹੀਦਾ ਹੈ ।" ਏਨਾ ਕਹਿ ਕੇ ਡਾਕਟਰ ਨੇ ਮਨੂੰ ਵੱਲ ਦੇਖ ਕੇ ਪੁੱਛਿਆ, "ਸੁਣਿਆ ਹੈ ਮਨੂੰ ਪੜ੍ਹਨਾ ਲਿਖਣਾ ਸਿਖ ਗਈ ਏਂ ? ਕੀ ਇਹ ਸੱਚ ਹੈ ?"

ਮਨੂੰ ਨੇ ਸੰਗਦਿਆਂ ਸਿਰ ਝੁਕਾ ਕੇ ਜਵਾਬ ਦਿੱਤਾ, "ਥੋੜ੍ਹਾ ਥੋੜ੍ਹਾ ਸਿਖ ਰਹੀ ਹਾਂ ਪਰ ਉਸ ਪੜ੍ਹਾਈ ਦਾ ਹੋਵੇਗਾ ਕੀ, ਦੋਵੇਂ ਮਾਸਟਰ ਹੀ ਬੀਮਾਰ ਹਨ ।"

ਡਾਕਟਰ ਹੱਸਣ ਲੱਗਾ । ਚਮਕਦੇ ਕਾਲੇ ਚਿਹਰੇ ਤੇ ਬਿਜਲੀ ਵਰਗੀਆਂ ਅੱਖਾਂ ਚਮਕ ਉਠੀਆਂ । ਬੋਲੇ, "ਤੂੰ ਨਰਸਿੰਗ ਸਿਖੇਂਗੀ ?"

ਮਨੂੰ ਨੇ ਕਿਹਾ, "ਹਾਂ ਸਿਖਾਂਗੀ ।"

ਡਾਕਟਰ ਬੋਲੇ, "ਮੈਂ ਤੇਰਾ ਨਾਂ ਭੇਜ ਦਿਆਂਗਾ । ਸਾਡੇ ਹਸਪਤਾਲ ਵਿਚ ਨਰਸਾਂ ਦੀ ਗਿਣਤੀ ਬੜੀ ਘੱਟ ਹੈ । ਡਿਬਰੂਗੜ੍ਹ ਸਕੂਲ ਵਿਚ ਭਰਤੀ ਹੋਣਾ ਪਵੇਗਾ ।"

ਮਨੂੰ ਨੇ ਜਿਵੇਂ ਸੁਰਗਾਂ ਨੂੰ ਹੱਥਾਂ ਨਾਲ ਛੋਹ ਲਿਆ । ਜਦ ਤੋਂ ਜੈਬੁਨਿੱਸਾ ਨਰਸ ਦੀ ਟਰੇਨਿੰਗ ਲਈ ਗਈ ਹੈ, ਉਦੋਂ ਦੀ ਉਸ ਨੇ ਵੀ ਆਪਣੇ ਮਨ ਵਿਚ ਇਕ ਉਮੀਦ ਪਾਲ ਰੱਖੀ ਸੀ । ਉਹ ਰੋਟੀ ਕਮਾਉਣ ਦਾ ਉਪਾਅ ਲੱਭ ਰਹੀ ਸੀ । ਅੱਜ ਅਚਾਨਕ ਡਾਕਟਰ ਦੀ ਮਿਹਰਬਾਨੀ ਨਾਲ ਜਿਵੇਂ ਸੁਰਗ ਮਿਲ ਗਿਆ । ਡਾਕਟਰ ਨੇ ਕਿਹਾ, "ਮੈਨੂੰ ਕੱਲ੍ਹ ਆਫਿਸ ਵਿੱਚ ਮਿਲੀਂ । ਟਰੇਨਿੰਗ ਲਈ ਹਾਲੀਂ ਵੀ ਸਮਾਂ ਹੈ ।"

ਡਾਕਟਰ ਚਲਿਆ ਗਿਆ । ਚੈਟਰਜੀ ਨੇ ਪੁੱਛਿਆ, "ਤੂੰ ਨਰਸ ਕਿਉਂ ਬਨਣਾ ਚਾਹੁੰਦੀ ਏਂ ?"

"ਕਿਉਂ ?" ਸਵਾਲ ਸੁਣ ਕੇ ਮਨੂੰ ਹੈਰਾਨ ਹੋ ਗਈ—"ਤਾਂ ਕੀ ਹਮੇਸ਼ਾ ਤੁਹਾਡੀ ਵਿਦਿਆਰਥਣ ਬਣ ਕੇ ਰਹਿਣਾ ਚਾਹੀਦਾ ਹੈ ?" ਮਨੂੰ ਮੁਸਕਰਾਉਣ ਲੱਗੀ ।

"ਹਾਂ ਉਹ ਵੀ ਠੀਕ ਹੈ ।—ਪਰ—"

"ਪਰ ਕੀ ?"

"ਤੇਰਾ ਨਰਸ ਬਨਣਾ ਜ਼ਿਆਦਾ ਜਚਦਾ ਨਹੀਂ ।"

ਮਨੂੰ ਨੇ ਹੱਸ ਕੇ ਕਿਹਾ, "ਤਾਂ ਕੀ ਕਿਸੇ ਦੀ ਘਰਵਾਲੀ ਬਨਣਾ ਜਚਦਾ ਹੈ ਕੀ ? ਪਰ ਮੇਰੇ ਵਰਗੀ ਬਦਸੂਰਤ ਨੂੰ ਕੌਣ ਚਾਹੇਗਾ !"

ਅਚਾਨਕ ਚੈਟਰਜੀ ਨੇ ਪੁੱਛਿਆ, "ਤੂੰ ਸੱਚੀਮੁੱਚੀਂ ਕਿਸੇ ਨਾਲ ਵਿਆਹ ਕਰੇਂਗੀ ?"

ਮਨੂੰ ਨੇ ਹੁਣ ਚੈਟਰਜੀ ਦੇ ਮੂੰਹ ਵੱਲ ਦੇਖ ਕੇ ਉਨ੍ਹਾਂ ਦੇ ਚਿਹਰੇ ਦਾ ਨਿਰੀਖਣ ਕੀਤਾ, "ਛੱਡੋ ਦੂਜਿਆਂ ਦੇ ਵਿਆਹ ਦੀ ਫ਼ਿਕਰ 'ਚ ਤੁਸੀਂ ਕਿਉਂ ਪਏ ਓ ? ਹੋ ਸਕੇ ਤਾਂ ਆਪਣੇ ਲਈ ਇਕ ਕੁੜੀ ਲੱਭ ਲਓ । ਤੁਹਾਨੂੰ ਲੋੜ ਹੈ ।"

ਚੈਟਰਜੀ ਨੇ ਪੁੱਛਿਆ, "ਮੈਨੂੰ ਇੱਕ ਕੁੜੀ ਚਾਹੀਦੀ ਹੈ, ਇਹ ਤੈਨੂੰ ਕਿਵੇਂ ਪਤਾ ?'

ਮਨੂੰ ਨੇ ਹੱਸ ਕੇ ਜਵਾਬ ਦਿੱਤਾ, "ਤੁਹਾਡਾ ਮੂੰਹ ਦੇਖ ਕੇ ਪਤਾ ਲੱਗ ਰਿਹਾ ਹੈ ।"

ਚੈਟਰਜੀ ਹੁਣ ਫੜੇ ਗਏ । ਉਹ ਕੁਝ ਬੋਲੇ ਨਹੀਂ । ਮਨੂੰ ਵੱਲ ਤੱਕਦੇ ਰਹੇ । ਮਨੂੰ ਦਾ ਅੰਦਾਜ਼ਾ ਸਹੀ ਸੀ । ਉਹ ਮਨੂੰ ਨੂੰ ਹੀ ਲਾੜੀ ਸਮਝ ਬੈਠੇ ਸਨ । ਏਨੇ ਦਿਨਾਂ ਦਾ ਅਣਜਾਣ ਚਿਹਰਾ ਜਿਵੇਂ ਜਾਣਦੀ-ਬੁੱਝਦੀ ਲਾੜੀ ਦਾ ਚਿਹਰਾ ਬਣ ਕੇ ਅੰਤਰ ਦੀ ਡੂੰਘਾਈ ਵਿਚ ਚਮਕ ਉਠਿਆ । ਹਿਰਦਾ ਜਿਵੇਂ ਮਨੂੰਮਈ ਹੋ ਉਠਿਆ । ਪਰ—

ਮਨੂੰ ਨੇ ਜਹਾਂਨਾਰਾ ਨੂੰ ਸੰਤਰੇ ਦਾ ਰਸ ਪਿਲਾਇਆ ਸੀ ਪਰ ਲਾਪਰਵਾਹੀ ਕਰਕੇ ਫੀਡਿੰਗ ਕੱਪ ਹੱਥੋਂ ਡਿੱਗ ਕੇ ਟੁਕੜੇ ਟੁਕੜੇ ਹੋ ਗਿਆ ।

"ਤੈਨੂੰ ਕੀ ਹੋਇਆ ਮਨੂੰ ?" ਕਮਜ਼ੋਰ ਆਵਾਜ਼ ਨਾਲ ਜਹਾਂਨਾਰਾ ਨੇ ਪੁੱਛਿਆ । ਜਹਾਂਨਾਰਾ ਨੇ ਉਸ ਦੇ ਚਿਹਰੇ ਦੀ ਪ੍ਰੀਖਿਆ ਕੀਤੀ ਅਤੇ ਹੱਸ ਕੇ ਪੁੱਛਿਆ, "ਹੁਣ ਤਕ ਚੈਟਰਜੀ ਦੇ ਕਮਰੇ ਵਿਚ ਸੀ ਕੀ ?"

ਮਨੂੰ ਹੁਣ ਗਲਾਸ ਵਿਚ ਰਸ ਕੱਢ ਰਹੀ ਸੀ । ਉਸ ਦਾ ਮੂੰਹ ਸ਼ਰਮ ਨਾਲ ਲਾਲ ਹੋ ਗਿਆ । ਸਿਰ ਚੁੱਕ ਕੇ ਜਹਾਂਨਾਰਾ ਵੱਲ ਦੇਖ ਨਹੀਂ ਸਕੀ । ਜਦ ਰਸ ਕੱਢ ਚੁੱਕੀ ਤਾਂ ਚਮਚ ਨਾਲ ਇਕ ਘੁੱਟ ਜਹਾਂਨਾਰਾ ਦੇ ਮੂੰਹ ਵਿਚ ਪਾਉਂਦਿਆਂ ਹਮੇਸ਼ਾ ਵਾਂਗ ਅੱਜ ਵੀ ਪੁੱਛਣਾ ਚਾਹ ਰਹੀ ਸੀ ਕਿ ਅੱਜ ਕੁਝ ਗੱਲਬਾਤ ਹੋਈ ਜਾਂ ਨਹੀਂ ? ਪਰ ਪੁੱਛ ਨਾ ਸਕੀ।

ਜਹਾਂਨਾਰਾ ਦਾ ਚਿਹਰਾ ਗੰਭੀਰ ਹੋ ਗਿਆ । ਫੇਰ ਪੁੱਛਿਆ, "ਅੱਜ ਤੂੰ ਗੱਲ ਕਿਉਂ ਨਹੀਂ ਪੁੱਛੀ ?"

ਮਨੂੰ ਨੇ ਰਸ ਪਿਆ ਕੇ ਗਲਾਸ ਮੇਜ਼ ਤੇ ਰੱਖ ਦਿੱਤਾ । ਦੁਪੱਟੇ ਨਾਲ ਪੀਲਾ ਕਮਜ਼ੋਰ ਮੂੰਹ ਪੂੰਝਦਿਆਂ ਬੋਲੀ, "ਤੁਹਾਡੀਆਂ ਨਜ਼ਰਾਂ ਤੋਂ ਕੁਝ ਨਹੀਂ ਲੁਕ ਸਕਦਾ । ਪਰ ਅੱਜ ਕੀ ਗੱਲਬਾਤ ਹੋਈ ਦੱਸੋ ।"

ਜਹਾਂਨਾਰਾ ਬੋਲੀ, "ਅੱਜ ਬੜੀਆਂ ਗੱਲਾਂ ਹੋਈਆਂ । ਮਨ ਕੁਝ ਹਲਕਾ ਹੋ ਗਿਆ । ਦਿਲ ਖੋਲ੍ਹ ਕੇ ਪਿਆਰ ਦੀਆਂ ਗੱਲਾਂ ਕੀਤੀਆਂ, ਉਹ ਚੁੱਪਚਾਪ ਸੁਣਦੇ ਰਹੇ । ਜਿਵੇਂ ਕੋਈ ਛੋਟਾ ਬੱਚਾ ਹੋਵੇ ਪਰ ਤੈਨੂੰ ਕੁਝ ਨਹੀਂ ਦੱਸਾਂਗੀ । ਸਿਰਫ ਇਕ ਗੱਲ ਤੈਨੂੰ ਦੱਸਾਂਗੀ, ਉਹ ਇਹ ਕਿ ਜੇ ਮੈਨੂੰ ਕੁਝ ਹੋ ਗਿਆ ਤਾਂ ਤੈਨੂੰ ਉਨ੍ਹਾਂ ਦੀ ਦੇਖਭਾਲ ਕਰਨੀ ਪਵੇਗੀ ।"

ਜਹਾਂਨਾਰਾ ਦੇ ਹੰਝੂ ਨਿਕਲ ਆਏ ।

ਮਨੂੰ ਨੇ ਦੁਪੱਟੇ ਨਾਲ ਹੰਝੂ ਪੂੰਝ ਕੇ ਕਿਹਾ, "ਮੈਨੂੰ ਦੇਖਣਾ ਪਵੇਗਾ ? ਇਹ ਕੰਮ ਮੇਰੇ ਵੱਸੋਂ ਬਾਹਰਾ ਹੈ । ਤੁਹਾਨੂੰ ਜਿਉਂਦਾ ਰਹਿਣਾ ਪਵੇਗਾ । ਤੁਸੀਂ ਇਹ ਸਭ ਕਿਉਂ ਸੋਚ ਰਹੇ ਓ ?"

"ਨਹੀਂ ਨਹੀਂ, ਤੈਨੂੰ ਮੇਰੀ ਗੱਲ ਰੱਖਣੀ ਹੀ ਪਵੇਗੀ ਮਨੂੰ ! ਉਹ ਤਾਂ ਇਕ ਬੱਚਾ ਹੈ ।"

ਮਨੂੰ ਦਾ ਦਿਲ ਕੰਬਣ ਲੱਗਾ । ਜਹਾਂਨਾਰਾ ਦੀਆਂ ਅੱਖਾਂ ਵਿੱਚ ਇੱਕ ਬੇਨਤੀ ਦਾ ਭਾਵ ਉਭਰਿਆ । ਗਿਆਸੁਦੀਨ ਦਾ ਭਾਰ ਮਨੂੰ ਨੂੰ ਚੁੱਕਣਾ ਪਵੇਗਾ । ਇਹ ਕਿਵੇਂ ਸੰਭਵ ਹੈ ? ਗਿਆਸੁਦੀਨ ਦੀ ਦੇਖਭਾਲ ਕਰਨੀ ਪਵੇਗੀ ?

ਉਸਦੀਆਂ ਅੱਖਾਂ ਵਿਚੋਂ ਦੋ ਬੂੰਦਾਂ ਹੰਝੂਆਂ ਦੀਆਂ ਡਿੱਗ ਪਈਆਂ ।

"ਤੂੰ ਰੋ ਕਿਉਂ ਰਹੀ ਏਂ ? ਮਨੂੰ ਤੇਰੇ ਸਿਵਾ ਮੇਰਾ ਹੈ ਕੌਣ ?"

ਜਹਾਂਨਾਰਾ ਦੀਆਂ ਗੱਲਾਂ ਸੁਣ ਕੇ ਮਨੂੰ ਦਾ ਰੋਣ ਹੋਰ ਵੱਧ ਗਿਆ । ਜਹਾਂਨਾਰਾ ਨੇ ਫੇਰ ਕਿਹਾ, "ਮੈਂ ਤੈਥੋਂ ਹੋਰ ਕੁਝ ਨਹੀਂ ਸਮਝਣਾ, ਮਨੂੰ ਤੂੰ ਜਿਵੇਂ ਗਿਆਸੁਦੀਨ ਸਾਹਿਬ ਨੂੰ ਪਿਆਰ ਕਰਦੀ ਏਂ ਦੂਸਰਾ ਕੋਈ ਸਮਝ ਨਹੀਂ ਸਕਦਾ ।"

ਨਾਲ ਵਾਲੇ ਕਮਰੇ 'ਚੋਂ ਪੀੜ ਦੀ ਵੱਖਰੀ ਹੀ ਆਵਾਜ਼ ਸੁਣਾਈ ਦਿੱਤੀ । ਬੇਅੰਤ ਜੰਮਣ-ਪੀੜ ਦਾ ਸ਼ਬਦ ।

ਜਹਾਂਨਾਰਾ ਬੋਲੀ, "ਤੇਰੇ ਨਾਲ ਏਨੇ ਦਿਨਾਂ ਤੋਂ ਗੱਲਾਂ ਕਰਦੀ ਆ ਰਹੀ ਆਂ ਪਰ ਕਿਸੇ ਦਿਨ ਵੀ ਦੂਜੇ ਆਦਮੀ ਦੀ ਤਾਰੀਫ਼ ਨਹੀਂ ਸੁਣੀ, ਇਸਮਾਈਲ ਦੀ ਵੀ ਨਹੀਂ ਅਤੇ ਚੈਟਰਜੀ ਦੀ ਵੀ ਨਹੀਂ । ਸਿਰਫ ਇਕੋ ਆਦਮੀ ਬਾਰੇ ਗੱਲਬਾਤ ਕਰਨ ਨਾਲ ਤੈਨੂੰ ਆਨੰਦ ਆਉਂਦਾ ਹੈ, ਉਤਸ਼ਾਹ ਮਿਲਦਾ ਹੈ ਅਤੇ ਮਨ ਸਾਫ਼ ਹੋ ਜਾਂਦਾ ਹੈ । ਕੀ ਮੈਂ ਝੂਠ ਬੋਲ ਰਹੀ ਹਾਂ ?"

ਮਨੂੰ ਖ਼ਾਮੋਸ਼ ਰਹੀ । ਸਿਰਫ ਪੱਲੂ ਨਾਲ ਹੰਝੂ ਪੂੰਝ ਲਏ ।

# 23

ਜ਼ਿੰਦਗੀ ਇੰਝ ਹੀ ਬੀਤਦੀ ਹੈ । ਮੁਟਿਆਰ ਕੁੜੀ ਦੇ ਮਨ ਵਿਚ ਲਾੜੀ ਬਨਣ ਦਾ ਸੁਫ਼ਨਾ ਜਾਗਦਾ ਹੈ । ਉਹ ਇਕ ਦਿਨ ਸੱਚੀਮੁੱਚੀਂ ਲਾੜੀ ਬਣਦੀ ਹੈ । ਸਹੇਲੀਆਂ ਉਸ ਨੂੰ ਸਜਾਉਂਦੀਆਂ ਹਨ । ਹੱਥਾਂ ਵਿਚ, ਗਲ ਵਿਚ ਕੰਨਾਂ ਵਿਚ ਗਹਿਣੇ ਪਹਿਨਾਉਂ-ਦੀਆਂ ਹਨ । 'ਆਇਤੀ' ਗਾ ਕੇ ਘਰ ਦੇ ਸਾਹਵੇਂ ਵਰ ਨੂੰ ਜੀ-ਆਇਆਂ ਕਹਿੰਦੀਆਂ ਹਨ । ਲਾੜੀ ਨੂੰ ਅਗਨੀ ਸਾਹਮਣੇ ਲਿਆਂਦਾ ਜਾਂਦਾ ਹੈ, ਹੱਥ ਵਿਚ ਹੱਥ ਦਿੱਤਾ ਜਾਂਦਾ

ਹੈ, ਪੁਰੋਹਿਤ ਮੰਤਰ ਪੜ੍ਹਦੇ ਹਨ। ਸ਼ਰਮੀਲੀ ਲਾੜੀ ਲਾੜੇ ਘਰ ਚਲੀ ਜਾਂਦੀ ਹੈ—

ਉਸ ਤੋਂ ਬਾਦ ਇਕ ਦਿਨ ਮਾਂ ਬਣ ਜਾਂਦੀ ਹੈ।

ਮਨੂੰ ਬਰੂਆਣੀ ਦੇ ਵਿਆਹ ਦੀ ਗੱਲ ਸੋਚ ਰਹੀ ਸੀ। ਅੱਜ ਜਿਉਣ-ਮਰਨ ਦੀ ਸਮੱਸਿਆ ਹੈ। ਡਾਕਟਰ ਬਰੂਆਣੀ ਨੂੰ ਅਪ੍ਰੇਸ਼ਨ ਥੀਏਟਰ ਵਿੱਚ ਲਿਜਾ ਰਹੇ ਹਨ। ਡਾਕਟਰ ਬਰੂਆ ਨੂੰ ਬੜੀ ਸ਼ਾਂਤੀ ਨਾਲ ਸਮਝਾ ਰਹੇ ਹਨ ਕਿ ਕੀ ਹੋ ਸਕਦਾ ਹੈ। ਮਾਂ ਅਤੇ ਔਲਾਦ ਦੋਵੇਂ ਬਚ ਸਕਦੇ ਹਨ ਵਰਨਾ ਦੋਵਾਂ ਵਿਚੋਂ ਇੱਕ ਹੀ ਬਚ ਸਕੇਗਾ।

ਪਰ ਬਰੂਆ ਨੂੰ ਕੁਝ ਸਮਝ ਨਹੀਂ ਆ ਰਿਹਾ।

ਮਨੂੰ ਵੀ ਕੋਲ ਹੀ ਖੜੀ ਹੈ। ਉਹ ਦੇਖ ਰਹੀ ਹੈ ਬਰੂਆ ਦੇ ਚਿਹਰੇ-ਮੋਹਰੇ ਤੇ ਇਕ ਪੀੜ। ਉਹ ਸਥਿਰ ਨਹੀਂ ਹੋ ਪਾ ਰਿਹਾ।

ਡਾਕਟਰ ਫੇਰ ਬਾਹਰ ਆ ਗਿਆ ਅਤੇ ਹੌਲੀ ਜਿਹੀ ਹੱਸ ਕੇ ਬੋਲਿਆ, "ਤੁਸੀਂ ਤਾਂ ਜਾਣਦੇ ਓ ਕਿ ਸੀਜ਼ਰ ਦਾ ਜਨਮ ਕਿਵੇਂ ਹੋਇਆ ਸੀ ?"

"ਜਾਣਦਾ ਹਾਂ।"

"ਇੱਥੇ ਵੀ ਅਜਿਹਾ ਹੋ ਸਕਦਾ ਹੈ। ਮੈਨੂੰ ਆਪਣੇ ਆਪ ਤੇ ਭਰੋਸਾ ਨਹੀਂ ਹੈ, ਇਸ ਲਈ ਡਿਬਰੂਗੜ੍ਹ ਤੋਂ ਡਾਕਟਰ ਘੋਸ਼ਾਲ ਨੂੰ ਬੁਲਾਇਆ ਹੈ। ਤੁਸੀਂ ਫ਼ਿਕਰ ਨਾ ਕਰੋ। ਮਾਂ ਅਤੇ ਬੱਚੇ ਦੋਵਾਂ ਨੂੰ ਬਚਣਾ ਚਾਹੀਦਾ ਹੈ। ਤੁਸੀਂ ਇਸ ਕਾਗਜ਼ ਤੇ ਸਹੀ ਕਰ ਦਿਓ, ਇਹ ਸਿਰਫ ਇਕ ਨਿਯਮ ਹੈ।"

ਬਰੂਆ ਨੇ ਪੈੱਨ ਕੱਢ ਕੇ ਛੇਤੀ ਨਾਲ ਕਾਗਜ਼ ਤੇ ਦਸਖ਼ਤ ਕਰ ਦਿੱਤੇ।

ਡਾਕਟਰ ਨੇ ਕਿਹਾ, "ਤੁਸੀਂ ਬੈਠੋ। ਸਾਰੀ ਰਾਤ ਬਿਨਾਂ ਸੁੱਤਿਆਂ, ਖਾਧਿਆਂ-ਪੀਤਿਆਂ ਬੈਠੇ ਰਹੇ ਹੋ। ਮਨੂੰ ਚਾਹ ਬਣਾਵੇਗੀ। ਤੁਸੀਂ ਪੀਣਾ। ਬਣਾਵੇਂਗੀ ਨਾ ਮਨੂੰ ? ਮੈਂ ਤੇਰਾ ਨਾਂ ਅੱਜ ਹੀ ਡਾਕ ਵਿੱਚ ਭੇਜ ਦਿੱਤਾ ਹੈ—"

"ਪਰ—"

"ਪਰ ਵਰ ਨਹੀਂ। ਤੈਨੂੰ ਜਾਣਾ ਹੀ ਪਵੇਗਾ।"

ਮਨੂੰ ਜਹਾਂਨਾਰਾ ਦੀ ਕਹੀ ਗੱਲ ਦੱਸਣਾ ਚਾਹ ਰਹੀ ਸੀ ਪਰ ਕਹਿ ਨਹੀਂ ਸਕੀ।

ਡਾਕਟਰ ਆਪ੍ਰੇਸ਼ਨ ਰੂਮ ਵਿਚ ਚਲੇ ਗਏ। ਮਨੂੰ ਡਾਕਟਰ ਦੇ ਕਮਰੇ ਵਿਚ ਚਲੀ ਗਈ।

ਬਰੂਆ ਨੇ ਓਵਰਕੋਟ ਪਹਿਨ ਰਖਿਆ ਸੀ। ਧੁੱਪ ਨਿਕਲ ਆਈ ਸੀ ਤਾਂ ਵੀ ਓਵਰਕੋਟ ਉਤਾਰਿਆ ਨਹੀਂ ਸੀ। ਉਹ ਗਿਆਸੁਦੀਨ ਦੇ ਆਉਣ ਦੀ ਉਡੀਕ ਕਰ ਰਿਹਾ ਸੀ। ਗਿਆਸੁਦੀਨ ਦੇ ਰਹਿੰਦਿਆਂ ਬਰੂਆ ਨੂੰ ਤਾਕਤ ਮਿਲਦੀ ਹੈ। ਆਪ ਕਿਸੇ ਤੋਂ ਡਰਦੇ ਨਹੀਂ ਦੂਜਿਆਂ ਨੂੰ ਵੀ ਹਿੰਮਤ ਦਿੰਦੇ ਹਨ। ਪਰ ਗਿਆਸੁਦੀਨ ਟਾਉਲਰ ਸਾਹਿਬ ਕੋਲ ਗਏ ਹੋਏ ਸਨ। ਉਹ ਚਾਰ ਮਜ਼ਦੂਰਾਂ ਦੇ ਇਵਜ਼ਾਨੇ ਲਈ ਬੇਚੈਨ ਸਨ। ਬੀਵੀ ਕੋਲ ਵੀ ਨਹੀਂ ਆਏ।

ਕੁਝ ਦੇਰ ਬਾਦ ਮਨੂੰ ਇਕ ਕੱਪ ਚਾਹ ਅਤੇ ਚਾਰ ਬਿਸਕੁਟ ਲੈ ਕੇ ਆਈ। ਵਰਾਂਡੇ ਵਿਚ ਇਕ ਛੋਟੀ ਜਿਹੀ ਮੇਜ਼ ਸੀ। ਉਸੇ ਤੇ ਚਾਹ ਰੱਖ ਕੇ ਬੋਲੀ—"ਲਓ।"

ਬਰੂਆ ਨਾਲ ਦੀ ਕੁਰਸੀ ਤੇ ਬੈਠ ਕੇ ਚਾਹ ਪੀਣ ਲੱਗਾ।

ਮਨੂੰ ਜਹਾਂਨਾਰਾ ਦੇ ਕਮਰੇ ਵਿਚ ਚਲੀ ਗਈ।

ਜਹਾਂਨਾਰਾ ਬਿਸਤਰ ਤੇ ਪਈ ਮਨੂੰ ਦੀ ਉਡੀਕ ਕਰ ਰਹੀ ਸੀ। ਉਸ ਨੇ ਆਉਂਦਿਆਂ ਹੀ ਪੁੱਛਿਆ, ''ਉਹ ਆ ਗਏ ਕੀ ?''

''ਹਾਲੀਂ ਨਹੀਂ ਆਏ।''

''ਮੈਂ ਠੀਕ ਜਾਣਦੀ ਹਾਂ। ਸਾਹਿਬ ਨਾਲ ਝਗੜਾ ਕੀਤਾ ਹੋਵੇਗਾ। ਮਾਮਾ ਜੀ ਅਜਿਹਾ ਕਰਨ ਲਈ ਹਮੇਸ਼ਾਂ ਮਨ੍ਹਾਂ ਕਰਦੇ ਹਨ। ਪਰ ਉਹ ਅਨਿਆਂ ਸਹਿ ਨਹੀਂ ਸਕਦੇ ! ਮੇਰਾ ਦਿਲ ਧੜਕ ਰਿਹਾ ਹੈ।''

ਮਨੂੰ ਚੁੱਪ ਰਹੀ।

ਜਹਾਂਨਾਰਾ ਨੇ ਹੁਣ ਮਨੂੰ ਦਾ ਚੰਗੀ ਤਰ੍ਹਾਂ ਨਿਰੀਖਣ ਕੀਤਾ। ਫੇਰ ਬੋਲੀ, ''ਤੂੰ ਇਸ ਤਰ੍ਹਾਂ ਸੋਚ ਵਿਚ ਨਾ ਪੈ। ਚੈਟਰਜੀ ਕਿਵੇਂ ਹਨ ?''

''ਠੀਕ ਹਨ।''

ਜਹਾਂਨਾਰਾ ਨੇ ਕਿਹਾ, ''ਮੇਰੀ ਇਕ ਬੇਨਤੀ ਮੰਨੇਗੀ ?''

ਮਨੂੰ ਨੇ ਜਵਾਬ ਵਿਚ ਕਿਹਾ, ''ਜੋ ਕੁਝ ਹੋ ਸਕੇਗਾ, ਕਰਾਂਗੀ।''

''ਜਦ ਤਕ ਆਪਣੇ ਮਨ ਨੂੰ ਚੰਗੀ ਤਰ੍ਹਾਂ ਸਮਝ ਨਾ ਸਕੇਂ ਤਦ ਤਕ ਕਿਸੇ ਨਾਲ 'ਕਰਾਰ ਨਾ ਕਰੀਂ। ਆਪਣੇ ਮਨ ਨੂੰ ਪੁੱਛ ਕੇ ਵੇਖ ਲੈ।''

ਮਨੂੰ ਬੋਲੀ, ''ਹੋ ਸਕਿਆ ਤਾਂ ਤੁਹਾਡੀ ਗੱਲ ਰੱਖਾਂਗੀ।''

ਜਹਾਂਨਾਰਾ ਦੇ ਹੰਝੂ ਨਿਕਲ ਆਏ। ਉਹ ਬੋਲੀ, ''ਇਸ ਵਿਚ ਤੇਰੇ ਪਿਤਾ ਜੀ ਵੀ ਤੇਰੀ ਕੋਈ ਮਦਦ ਨਹੀਂ ਕਰ ਸਕਣਗੇ। ਸੁਣਿਐ ਤੇਰੇ ਪਿਤਾ ਜੀ ਅੱਜਕਲ੍ਹ ਘਰ ਰਹਿੰਦੇ ਹੀ ਨਹੀਂ।''

''ਹਾਂ ! ਮਾਂ ਦੇ ਮਰਨ ਤੋਂ ਬਾਦ ਘਰ ਸ਼ਮਸ਼ਾਨ ਵਰਗਾ ਹੋ ਗਿਆ ਹੈ। ਮਾਂ ਕੀ ਹੁੰਦੀ ਹੈ, ਹੁਣ ਪਤਾ ਲੱਗ ਰਿਹਾ ਹੈ।''

ਜਹਾਂਨਾਰਾ ਨੇ ਮਨੂੰ ਨੂੰ ਕੋਲ ਬੁਲਾਇਆ, ਉਸ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਕਿਹਾ, ''ਕੁਝ ਸੋਚ ਨਾ ਕਰ। ਆਪਣੇ ਪੈਰਾਂ ਤੇ ਆਪ ਖਲੋ। ਦੁਨੀਆਂ ਵਿਚ ਔਰਤ ਹਮੇਸ਼ਾ ਮਰਦ ਦੇ ਹੱਥਾਂ ਵਿਚ ਪੁਤਲੀ ਬਣ ਕੇ ਨਹੀਂ ਰਹਿ ਸਕਦੀ। ਨੈਣਮਣੀ ਨੇ ਠੀਕ ਕੀਤਾ ਹੈ—ਤੂੰ ਡਰੀਂ ਨਾ। ਚੈਟਰਜੀ ਨੇ ਤੇਰੇ ਨਾਲ ਕੋਈ ਵਾਇਦਾ ਕੀਤਾ ਹੈ ?''

''ਨਹੀਂ ! ਉਹ ਤਾਂ ਸਿਰਫ ਯੂਨੀਅਨ ਪਿੱਛੇ ਪਾਗਲ ਹੈ। ਕਦੀ ਕਦੀ ਮੇਰੇ ਬਾਰੇ ਸੋਚਦੇ ਜ਼ਰੂਰ ਹਨ—ਪਰ ਮੈਂ ਉਸ ਦੇ ਸਹਾਰੇ ਕਿਵੇਂ ਰਹਾਂਗੀ ? ਜੇ ਘਰ ਵਸਾਉਣਾ ਹੀ ਹੈ ਤਾਂ ਚੰਗੀ ਤਰ੍ਹਾਂ ਵਸਾਵਾਂਗੀ। ਵਰਨਾ ਇਸੇ ਤਰ੍ਹਾਂ ਰਹਾਂਗੀ। ਅਤੇ ਗਿਆਸੁਦੀਨ ਸਾਹਿਬ ਦਾ ਭਾਰ ਵੀ ਮੈਂ ਕਿਵੇਂ ਚੁੱਕਾਂਗੀ ? ਤੁਸੀਂ ਮੈਨੂੰ ਮੁਸੀਬਤ ਵਿਚ ਪਾ ਦਿੱਤਾ ਹੈ। ਉਨ੍ਹਾਂ ਨਾਲ ਕੀ ਇਸ ਬਾਰੇ ਤੁਸੀਂ ਕੋਈ ਗੱਲ ਕੀਤੀ ਐ ?''

''ਹਾਂ ਸਭ ਕੁਝ ਕਹਿ ਦਿੱਤਾ ਹੈ। ਇਹ ਵੀ ਕਹਿ ਦਿੱਤਾ ਹੈ ਕਿ ਜੇ ਕਦੀ ਮੈਨੂੰ ਚਾਹੁਣ ਤਾਂ ਮੈਂ ਤੇਰੇ ਵਿਚ ਮਿਲਾਂਗੀ।''

ਮਨੂੰ ਚੁੱਪ ਰਹੀ। ਉਸ ਨੇ ਗਲੂਕੋਜ਼ ਦਾ ਪਾਣੀ ਬਣਾ ਕੇ ਜਹਾਂਨਾਰਾ ਨੂੰ ਪਿਲਾਇਆ। ਉਸ ਤੋਂ ਬਾਦ ਬੋਲੀ, ''ਤੁਸੀਂ ਇਹ ਸਾਰੀਆਂ ਗੱਲਾਂ ਕਿਉਂ ਦੱਸੀਆਂ ?

ਮੈਨੂੰ ਉਨ੍ਹਾਂ ਤੇ ਸ਼ਰਧਾ ਹੈ । ਤੁਹਾਡੀ ਥਾਂ ਲੈਣ ਦੀ ਸ਼ਕਤੀ ਮੇਰੇ ਵਿਚ ਕਿੱਥੇ ? ਮੈਂ ਇਕ ਸਾਧਾਰਣ ਮਜ਼ਦੂਰ ਕੁੜੀ ਹਾਂ । ਗਿਆਸੁਦੀਨ ਸਾਹਿਬ ਵੀ ਇੱਕ ਇਨਸਾਨ ਵਰਗੇ ਇਨਸਾਨ; ਠੀਕ ਹੈ ਪਰ ਇਸੇ ਲਈ ਉਹ ਮੇਰੀ ਜ਼ਿੰਮੇਵਾਰੀ ਕਿਉਂ ਲੈਣਗੇ । ਇਹ ਸਾਰਾ ਕੁਝ ਉਨ੍ਹਾਂ ਨੂੰ ਕਹਿਣਾ ਕੁਝ ਠੀਕ ਨਹੀਂ ਹੋਇਆ ਭਾਬੀ ।"

ਜਹਾਂਨਾਰਾ ਨੇ ਕਿਹਾ, "ਮਰਨ ਵੇਲੇ ਇਨਸਾਨ ਸੰਸਾਰ ਵਿਚ ਜਕੜਿਆ ਰਹਿਣਾ ਚਾਹੁੰਦਾ ਹੈ । ਮੈਂ ਵੀ ਤੇਰੇ ਵਿਚ ਜਿਉਂਦੀ ਰਹਿਣਾ ਚਾਹੁੰਦੀ ਹਾਂ ।"

ਹੱਸ ਕੇ ਜਹਾਂਨਾਰਾ ਫੇਰ ਬੋਲੀ, "ਮੈਂ ਨਹੀਂ ਜਾਣਦੀ ਕਿ ਤੂੰ ਸਮਝ ਵੀ ਰਹੀ ਹੈਂ ਜਾਂ ਨਹੀਂ । ਤੂੰ ਗਿਆਸੁਦੀਨ ਸਾਹਿਬ ਨੂੰ ਬਹੁਤ ਪਿਆਰ ਕਰਦੀ ਏਂ ।" ਫੇਰ ਠੰਡਾ ਸਾਹ ਭਰ ਕੇ ਬੋਲੀ, "ਮੈਂ ਤੈਨੂੰ ਇਕ ਗੱਲ ਦੱਸਦੀ ਹਾਂ । ਮੈਂ ਨਾ ਰਹਾਂ ਤਾਂ ਵੀ ਯਾਦ ਰੱਖੀਂ । ਤੇਰੀ ਇਕ ਭਾਬੀ ਸੀ । ਉਹ ਹਮੇਸ਼ਾ ਤੇਰੇ ਬਾਰੇ ਸੋਚਦੀ ਰਹਿੰਦੀ ਸੀ । ਸਿਰਫ ਤੇਰੇ ਹੀ ਨਹੀਂ ਜੈਬੁਨਿੱਸਾ ਅਤੇ ਲੱਛਮੀ ਬਾਰੇ ਵੀ ਫ਼ਿਕਰ ਕਰਦੀ ਸੀ । ਔਰਤ ਦੀ ਗੱਲ ਸਿਵਾ ਔਰਤ ਤੋਂ ਕੋਈ ਨਹੀਂ ਸਮਝ ਸਕਦਾ । ਔਰਤ ਕੀ ਚਾਹੁੰਦੀ ਹੈ ਔਰਤ ਹੀ ਸਮਝ ਸਕਦੀ ਹੈ । ਇਸ ਲਈ ਔਰਤ ਨੂੰ ਆਪਣੀਆਂ ਮੁਸ਼ਕਲਾਂ ਆਪ ਹੀ ਦੂਰ ਕਰਨੀਆਂ ਪੈਣਗੀਆਂ । ਆਦਮੀ ਦੇ ਰਹਿਣ ਨਾਲ ਹੀ ਕੁਝ ਨਹੀਂ ਹੁੰਦਾ । ਆਦਮੀ ਤੋਂ ਬਰਾਬਰੀ ਖੋਹਣੀ ਪੈਂਦੀ ਹੈ । ਤੂੰ ਇਹ ਕੰਮ ਕਰਨਾ ਨਹੀਂ ਜਾਣਦੀ ਇਸ ਲਈ ਤੂੰ ਆਦਮੀ ਨੂੰ ਬੰਨ੍ਹ ਨਹੀਂ ਸਕਦੀ । ਚੈਟਰਜੀ ਨੂੰ ਵੀ ਤੂੰ ਰੱਖ ਨਹੀਂ ਸਕੇਂਗੀ । ਗਿਆਸੁਦੀਨ ਸਾਹਿਬ ਦੱਸ ਰਹੇ ਸੀ ਕਿ ਚੈਟਰਜੀ ਸਾਹਿਬ ਇੱਥੇ ਯੂਨੀਅਨ ਬਨਾਉਣ ਲਈ ਹੀ ਰੁਕੇ ਹਨ । ਉਹ ਪੁਰਾਣੇ ਟੈਰਰਿਸਟ ਹਨ । ਉਹ ਤੇਰੇ ਨਾਲ ਵਿਆਹ ਕਰਨਗੇ ਵਿਸ਼ਵਾਸ ਨਹੀਂ ਹੁੰਦਾ । ਸਾਰੀਆਂ ਚਿੜੀਆਂ ਪਿੰਜਰੇ ਵਿੱਚ ਨਹੀਂ ਆਉਂਦੀਆਂ । ਗਿਆਸੁਦੀਨ ਸਾਹਿਬ ਨੂੰ ਤੈਨੂੰ ਸਪੁਰਦ ਕਰਕੇ ਮੈਂ ਨਿਸ਼ਚਿੰਤ ਹੋ ਕੇ ਮਰ ਸਕਾਂਗੀ ।"

ਇਹ ਸਭ ਕੀ ਬਕ ਰਹੀ ਹੈ ਜਹਾਂਨਾਰਾ ? ਇਨ੍ਹਾਂ ਗੱਲਾਂ ਦਾ ਅਰਥ ਜ਼ਰੂਰ ਹੈ । ਗਿਆਸੁਦੀਨ ਤੋਂ ਬਰਾਬਰੀ ਨਾ ਪਾਉਣ ਦਾ ਜਹਾਂਨਾਰਾ ਨੂੰ ਦੁੱਖ ਹੈ । ਪਰ ਬਾਕੀ ਸਾਰੀਆਂ ਗੱਲਾਂ ਦਾ ਕੀ ਅਰਥ ਹੈ ?

ਬਾਹਰ ਗਿਆਸੁਦੀਨ ਦੀ ਆਵਾਜ਼ ਸੁਣਾਈ ਦਿੱਤੀ । ਉਹ ਬਰੂਆ ਨਾਲ ਗੱਲਾਂ ਕਰ ਰਹੇ ਸਨ । ਜਹਾਂਨਾਰਾ ਨੇ ਕਿਹਾ, "ਜਾਹ ਮਨੂੰ ਉਨ੍ਹਾਂ ਨੂੰ ਚਾਹ ਦੇ ਆ । ਉਨ੍ਹਾਂ ਵੀ ਸ਼ਾਇਦ ਕੁਝ ਖਾਧਾ ਨਹੀਂ ।" ਮਨੂੰ ਚੁੱਪਚਾਪ ਬਾਹਰ ਤੁਰ ਪਈ ।

ਮਨੂੰ ਗਿਆਸੁਦੀਨ ਨੂੰ ਚਾਹ-ਬਿਸਕੁਟ ਦੇਣ ਮਗਰੋਂ ਇਕਾਂਤ ਮਨ ਨਾਲ ਦੋਵਾਂ ਦੀਆਂ ਗੱਲਾਂ ਸੁਨਣ ਲੱਗੀ । ਅੱਜ ਉਹ ਗਿਆਸੁਦੀਨ ਸਾਹਿਬ ਦੀਆਂ ਗੱਲਾਂ ਮਨ ਦੂਣਾ ਇਕਾਗਰ ਕਰਕੇ ਸੁਨਣ ਲੱਗੀ ।

ਅੱਜ ਗਿਆਸੁਦੀਨ ਸਾਹਿਬ ਟਾਊਲਰ ਸਾਹਿਬ ਨੂੰ ਗਾਲ੍ਹਾਂ ਦੇ ਕੇ ਆਏ ਹਨ । ਸਿਰਫ ਗਿਆਸੁਦੀਨ ਹੀ ਨਹੀਂ, ਮਾਲਾ ਸਿੰਘ ਪ੍ਰਧਾਨ, ਚੰਡੀ, ਇਸਮਾਈਲ ਸਾਰੇ ਗਏ ਸਨ । ਮਾਲਾ ਸਿੰਘ ਕਹਿ ਰਹੇ ਸਨ ਮਜ਼ਦੂਰਾਂ ਦੀ ਇੱਜ਼ਤ ਰੱਖਣੀ ਪਵੇਗੀ । ਉਹ ਗਰਮ ਹੋ ਗਏ ਸਨ । ਵੱਡੇ ਸਾਹਿਬ ਆਫਿਸ ਵਿਚ ਨਹੀਂ ਸਨ । ਉਨ੍ਹਾਂ ਦਾ ਦਿਲ ਟੁੱਟ ਗਿਆ ਹੈ, ਪਰ ਦੁਸ਼ਟ ਟਾਊਲਰ ਹੱਸ ਹੱਸ ਕੇ ਜਵਾਬ ਦੇ ਰਿਹਾ ਸੀ । ਕੰਪਨਸੇਸ਼ਨ ਦੇਣਗੇ ਪਰ

ਮਾਮੂਲੀ ਕੰਪਨਸੇਸ਼ਨ । ਕਾਨੂੰਨ ਦੀ ਪਰਵਾਹ ਨਹੀਂ । ਟੈਂਸ ਨੇ ਗਿਆਸੁਦੀਨ ਨੂੰ ਅੱਡ ਬੁਲਾ ਕੇ ਕਿਹਾ, "ਮੈਂ ਬੇਵੱਸ ਹਾਂ । ਤੂੰ ਇਹ ਇਸ਼ੂ ਪੁਲੀਟੀਕਲ ਬਣਾ ਦਿੱਤਾ ਹੈ ।"

"ਕਿਉਂ ਨਾ ਬਣਾਉਂਦਾ ? ਦੂਸਰਾ ਕੋਈ ਉਪਾਅ ਵੀ ਤਾਂ ਨਹੀਂ ਦਿਖਾਈ ਦਿੰਦਾ ।"

ਟੈਂਸ ਬੋਲਿਆ, "ਤਾਂ ਮੈਂ ਵੀ ਬੇਵੱਸ ਹਾਂ ।"

ਦਰਅਸਲ ਸਵਾਲ ਰਾਜਨੀਤਕ ਹੀ ਹੈ । ਮਜ਼ਦੂਰਾਂ ਦੀ ਇੱਜ਼ਤ ਬਚਾਉਣ ਦਾ ਸਵਾਲ । ਮਜ਼ਦੂਰਾਂ ਦੀ ਇੱਜ਼ਤ ਵਿੱਚ ਹੀ ਦੇਸ਼ ਦੀ ਇੱਜ਼ਤ । ਸੱਤ ਰਾਜਾਂ ਵਿੱਚ ਕਾਂਗਰਸ ਸਰਕਾਰ ਬਣ ਗਈ । ਆਸਾਮ ਵਿੱਚ ਬਣੀ ਹੈ ਕਾਂਗਰਸ ਕੋਲੀਸ਼ਨ ਸਰਕਾਰ । ਚਾਰ ਮਜ਼ਦੂਰ ਉਂਝ ਹੀ ਮਰ ਗਏ । ਉਨ੍ਹਾਂ ਦੀ ਜ਼ਿੰਦਗੀ ਦਾ ਮੁੱਲ ਨਹੀਂ ਕੀ ? ਮਾਲਾ ਸਿੰਘ ਇੱਕ ਕਵਿਤਾ ਕਹਿ ਰਹੇ ਸਨ :

ਤੂੰ ਕਾਦਿਰੋ ਅਦਲ ਹੈ ਮਗਰ ਤੇਰੇ ਜਹਾਂ ਮੇਂ
ਹੈ ਤਲਖ਼ ਬਹੁਤ ਬੰਦਏ ਮਜ਼ਦੂਰ ਕੀ ਔਕਾਤ ।
ਕਬ ਡੂਬੇਗਾ ਸਰਮਾਇਆਪ੍ਰਸਤੀ ਕਾ ਸਫ਼ੀਨਾ
ਦੁਨੀਆਂ ਹੈ ਤੇਰੀ ਮੁੰਤਜ਼ਿਰੇ ਰੋਜ਼ੇ ਮਫ਼ਾਦ ।

ਈਸ਼ਵਰ ਸਰਬਸ਼ਕਤੀਵਾਨ ਅਤੇ ਨਿਆਂਵਾਨ ਹੈ ਪਰ ਉਸ ਦੀ ਧਰਤੀ ਤੇ ਗਰੀਬ ਅਤੇ ਮਜ਼ਦੂਰਾਂ ਦੀ ਜ਼ਿੰਦਗੀ ਬੜੀ ਔਖੀ । ਕਦ ਸਰਮਾਇਦਾਰੀ ਦੀ ਕਿਸ਼ਤੀ ਡੁੱਬੇਗੀ ਅਤੇ ਕਦ ਸਜ਼ਾ ਹੋਵੇਗੀ । ਇਹ ਲੋਕ ਇਸੇ ਦੀ ਉਡੀਕ ਕਰ ਰਹੇ ।

ਗਿਆਸੁਦੀਨ ਦੀ ਗੱਲ ਸੁਣ ਕੇ ਬਰੂਆ ਨੇ ਕਿਹਾ, "ਲੱਗਦਾ ਹੈ ਸਿਰਫ ਸਰਕਾਰ ਬਣ ਜਾਣ ਨਾਲ ਕੁਝ ਨਹੀਂ ਹੁੰਦਾ । ਮਜ਼ਦੂਰਾਂ ਵਿਚ ਆਪਣੀ ਤਾਕਤ ਹੋਣੀ ਚਾਹੀਦੀ ਹੈ । ਕਾਸ਼, ਯੂਨੀਅਨ ਬਣ ਗਈ ਹੁੰਦੀ ।"

"ਠੀਕ ਕਹਿ ਰਹੇ ਹੋ, ਮੈਂ ਮਾਲਾ ਸਿੰਘ ਨੂੰ ਵੀ ਇਹੋ ਕਿਹਾ ਹੈ । ਯੂਨੀਅਨ ਛੇਤੀ ਹੀ ਬਨਾਉਣੀ ਪਵੇਗੀ ।"

ਏਨੇ ਵਿਚ ਡਾਕਟਰ ਬਾਹਰ ਆ ਗਏ । ਉਨ੍ਹਾਂ ਦੇ ਚਿਹਰੇ ਤੇ ਹਾਸਾ । ਬਰੂਆ ਦੀ ਪੁੱਛਣ ਦੀ ਹਿੰਮਤ ਨਹੀਂ ਹੋਈ । ਡਾਕਟਰ ਨੇ ਆਪ ਹੀ ਕਿਹਾ, "ਹੁਣ ਤਕ ਸਭ ਠੀਕ ਹੈ, ਉਮੀਦ ਹੈ ਅਗਾਂਹ ਵੀ ਚੰਗਾ ਹੋਵੇਗਾ ।"

ਗਿਆਸੁਦੀਨ ਸਾਹਿਬ ਖੜੇ ਹੋ ਗਏ । ਖੜਿਆਂ ਖੜਿਆਂ ਹੀ ਚਾਹ ਦਾ ਘੁੱਟ ਭਰ ਕੇ ਪੁੱਛਿਆ, "ਬੱਚਾ ਬਚ ਜਾਵੇਗਾ ਨਾ ?"

"ਬਚਣਾ ਤਾਂ ਚਾਹੀਦਾ ਹੈ ।"

"ਜਹਾਂਨਾਰਾ ਕਿਵੇਂ ਹੈ ?"

"ਠੀਕ ਹੈ । ਪਰ ਹਾਲੀਂ ਕੁਝ ਦਿਨ ਹਸਪਤਾਲ ਰਹਿਣਾ ਪਵੇਗਾ—" ਡਾਕਟਰ ਦਾ ਚਿਹਰਾ ਵਿਸ਼ਾਦ ਨਾਲ ਭਰ ਉਠਿਆ ।—"ਤੁਹਾਡੀ ਪਤਨੀ ਦੀ ਬੀਮਾਰੀ ਦਾ ਪਤਾ ਹੁਣ ਲੱਗ ਗਿਆ ਹੈ । ਟਾਈਫਾਈਡ । ਸਭ ਬੀਮਾਰੀਆਂ ਦੀ ਦਵਾ ਬਣ ਗਈ ਹੈ, ਪਰ ਇਸ ਰੋਗ ਦੀ ਦਵਾ ਨਹੀਂ ਹੈ । ਉਨ੍ਹਾਂ ਦੀ ਤਬੀਅਤ ਤਾਂ ਠੀਕ ਹੈ ਪਰ ਹਾਰਟ ਬਹੁਤ ਕਮਜ਼ੋਰ ਹੈ ।"

ਅਚਾਨਕ ਜਹਾਂਨਾਰਾ ਨੇ ਆਵਾਜ਼ ਦਿੱਤੀ, "ਮਨੂੰ !" ਮਨੂੰ ਜਹਾਂਨਾਰਾ ਦੇ ਕਮਰੇ ਵਿਚੋਂ ਮੁੜ ਕੇ ਆ ਕੇ ਬੋਲੀ, "ਤੁਹਾਨੂੰ ਭਾਬੀ ਬੁਲਾ ਰਹੀ ਹੈ ।"

ਗਿਆਸੁਦੀਨ ਜਹਾਂਨਾਰਾ ਦੇ ਕਮਰੇ ਵਿਚ ਚਲਿਆ ਗਿਆ । ਮਨੂੰ ਫਿਰ ਚੁੱਪਚਾਪ ਬਰੂਆ ਅਤੇ ਦੂਜਿਆਂ ਦੀਆਂ ਗੱਲਾਂ ਸੁਨਣ ਲੱਗੀ ।

ਡਾਕਟਰ ਬੋਲੇ, "ਜਹਾਂਨਾਰਾ ਦੀ ਹਾਲਤ ਠੀਕ ਨਹੀਂ ।"

ਬਰੂਆ ਨੇ ਪੁੱਛਿਆ, "ਕੋਈ ਖ਼ਤਰਾ ਹੈ ਕੀ ?"

"ਕੁਝ ਕਹਿ ਨਹੀਂ ਸਕਦਾ ।"

ਕੁਝ ਦੇਰ ਲਈ ਕਿਸੇ ਦੇ ਮੂੰਹੋਂ ਕੋਈ ਸ਼ਬਦ ਨਹੀਂ ਨਿਕਲਿਆ । ਉਸ ਤੋਂ ਬਾਦ ਡਾਕਟਰ ਨੇ ਦੂਸਰੀ ਗੱਲ ਸ਼ੁਰੂ ਕਰ ਦਿੱਤੀ ।

ਡਾਕਟਰ ਨੇ ਕਿਹਾ, "ਲੱਗਦਾ ਹੈ ਵੱਡੇ ਸਾਹਿਬ ਚਲੇ ਹੀ ਜਾਣਗੇ । ਕੱਲ੍ਹ ਮੁਲਾਕਾਤ ਹੋਈ ਸੀ । ਕਹਿਣ ਲੱਗੇ ਬਰਤਾਨੀਆਂ ਦੇ ਪਤਨ ਦੇ ਦਿਨ ਆ ਰਹੇ ਹਨ । ਟਾਊਲਰ ਵਰਗੇ ਆਦਮੀ ਕਰਕੇ ਅਜਿਹੀ ਹਾਲਤ ਹੋਈ ਹੈ । ਇਹ ਲੋਕ ਆਪਣੇ ਦੇਸ਼ ਵਿਚ ਮਜ਼ਦੂਰ ਲਹਿਰ ਦੀ ਹਮਾਇਤ ਤਾਂ ਕਰਦੇ ਹਨ ਪਰ ਬਦੇਸ਼ ਵਿੱਚ ਨਹੀਂ । ਉਸ ਨੇ ਕਿਹਾ ਜਦ ਤਕ ਟਾਊਲਰ ਰਹੇਗਾ ਉਦੋਂ ਤਕ ਮਜ਼ਦੂਰਾਂ ਲਈ ਸ਼ਾਂਤੀ ਸੰਭਵ ਨਹੀਂ । ਸਾਹਿਬ ਲੋਕਾਂ ਅਤੇ ਮਜ਼ਦੂਰਾਂ ਵਿਚਕਾਰ ਭਾਈਚਾਰਾ ਨਹੀਂ ਹੋ ਸਕਦਾ । ਉਨ੍ਹਾਂ ਦੀ ਰਾਇ ਵਿਚ ਨੇਟਿਵ ਕੁੱਤੇ-ਬਿੱਲੀ ਵਾਂਗ ਹਨ । ਉਹ ਬੜਾ ਦੁਸ਼ਟ ਆਦਮੀ ਹੈ । ਚੈਟਰਜੀ ਕੀ ਕਰ ਰਿਹਾ ਹੈ, ਇਹ ਦੇਖਣ ਲਈ ਉਹ ਦਿਨ ਵਿਚ ਤਿੰਨ ਵਾਰ ਆਦਮੀ ਭੇਜਦਾ ਹੈ ਅਤੇ ਤੁਹਾਡੇ ਉਤੇ ਵੀ ਸਖਤ ਨਿਗਾਹ ਰੱਖੀ ਹੈ । ਬੱਸ ਮੈਂ ਤੁਹਾਨੂੰ ਏਨਾ ਹੀ ਦੱਸ ਰਿਹਾ ਹਾਂ ! ਉਹ ਤਾਂ ਸਿਰਫ ਜਵਾਹਰ ਲਾਲ ਨਹਿਰੂ ਦੇ ਆ ਕੇ ਮੁੜ ਜਾਣ ਦੀ ਇੰਤਜ਼ਾਰ ਕਰ ਰਿਹਾ ਹੈ । ਕੁਝ ਕਾਂਡ ਕਰੇਗਾ ਜ਼ਰੂਰ ।"

ਬਰੂਆ ਨੇ ਪੁੱਛਿਆ, "ਵੱਡੇ ਸਾਹਿਬ ਨੇ ਕੁਝ ਹੋਰ ਵੀ ਕਿਹਾ ਹੈ ਕੀ ?"

"ਨਹੀਂ ! ਅੰਗਰੇਜ਼ ਗੱਲ ਘੱਟ ਕਰਦੇ ਹਨ । ਤੁਹਾਡੇ ਲੋਕਾਂ ਤੋਂ ਇੱਕ ਬਹੁਤ ਵੱਡੀ ਗ਼ਲਤੀ ਹੋ ਗਈ ।"

"ਉਹ ਕੀ ?"

"ਚਾਰਾਂ ਮਜ਼ਦੂਰਾਂ ਦਾ ਪੋਸਟ-ਮਾਰਟਮ ਨਹੀਂ ਕਰਵਾਇਆ ।"

"ਪੋਸਟ-ਮਾਰਟਮ ਦੀ ਕੋਈ ਲੋੜ ਸੀ ਕੀ ? ਘਟਨਾ ਤਾਂ ਬਿਲਕੁਲ ਸਾਫ਼—"

"ਹੋਰ ਤਾਂ ਕੋਈ ਗੱਲ ਨਹੀਂ, ਪਰ ਕੇਸ ਥੋੜ੍ਹਾ ਕਮਜ਼ੋਰ ਹੋ ਗਿਆ ।"

"ਨਹੀਂ ਪਹਿਲਾਂ ਦੇ ਉਦਾਹਰਣ ਵੀ ਹਨ । ਪੱਚੀ ਵਰ੍ਹੇ ਪਹਿਲਾਂ ਕੁਮਾਰਲਿੰਗਮ ਇਸੇ ਤਰ੍ਹਾਂ ਮਰਿਆ ਸੀ । ਉਨ੍ਹਾਂ ਦੇ ਪਰਿਵਾਰ ਨੂੰ ਅਖੀਰ ਕੰਪਨਸੇਸ਼ਨ ਮਿਲਿਆ ।"

ਡਾਕਟਰ ਚਲਿਆ ਗਿਆ । ਮਨੂੰ ਇਹ ਗੱਲਾਂ ਸੁਣ ਕੇ ਜ਼ਰਾ ਵੀ ਹਿੱਲੀ ਨਹੀਂ । ਬਚਪਨ ਤੋਂ ਹੀ ਵੱਡਿਆਂ ਦੇ ਮੂੰਹੋਂ ਅਜਿਹੀਆਂ ਗੱਲਾਂ ਸੁਣਦੀ ਆਈ ਹੈ । ਆਦਮੀਆਂ ਦੇ ਮੂੰਹੋਂ । ਸਿਰਫ ਉਸ ਦਾ ਬਦਲਾ ਹਾਲੀਂ ਨਹੀਂ ਲਿਆ ਗਿਆ । ਸਾਰੇ ਛੋਟੇ ਬੱਚਿਆਂ ਵਾਂਗ ਗੱਲਾਂ ਕਰਦੇ ਹਨ ਅਤੇ ਇਨ੍ਹਾਂ ਵਿਚ ਸਾਰਿਆਂ ਤੋਂ ਛੋਟਾ ਬੱਚਾ ਹੈ ਗਿਆਸੁਦੀਨ ਸਾਹਿਬ ! ਉਹ ਜਿਵੇਂ ਇਸ ਵਿੱਚ ਬਿਲਕੁਲ ਰਚ ਗਏ ਹਨ ।

ਮਨੂੰ ਨੂੰ ਹਾਸੀ ਆ ਗਈ । ਉਹ ਇਕ ਵਾਰ ਜਹਾਂਨਾਰਾ ਦੇ ਕਮਰੇ ਕੋਲ ਜਾ ਕੇ ਪਤੀ-ਪਤਨੀ ਵਿਚਕਾਰ ਹੋ ਰਹੀ ਗੱਲਬਾਤ ਸੁਨਣ ਲੱਗੀ ।

ਜਹਾਂਨਾਰਾ ਪਤੀ ਨੂੰ ਕਹਿ ਰਹੀ ਸੀ, "ਮੈਂ ਤੁਹਾਨੂੰ ਤੁਹਾਡੀ ਮਨਚਾਹੀ ਚੀਜ਼ ਦੇ ਪਾਵਾਂਗੀ ਇਸ ਦੀ ਉਮੀਦ ਨਹੀਂ । ਅੰਦਰ ਹੀ ਅੰਦਰ ਸਰੀਰ ਮਰਦਾ ਜਾ ਰਿਹਾ ਹੈ । ਮੈਂ ਬੜੀ ਦੁਰਭਾਗੀ ਹਾਂ ।"

ਗਿਆਸੁਦੀਨ ਟਕਟਕੀ ਲਾਈ ਜਹਾਂਨਾਰਾ ਵੱਲ ਵੇਖਦਾ ਰਿਹਾ । ਉਸ ਤੋਂ ਬਾਦ ਹੌਲੇ ਜਿਹੇ ਉਸ ਦਾ ਕਮਜ਼ੋਰ ਪੀਲਾ ਹੱਥ ਆਪਣੇ ਹੱਥ ਵਿਚ ਲੈਂਦਿਆਂ ਬੋਲਿਆ, "ਤੂੰ ਵੱਲ ਹੋ ਜਾਵੇਂਗੀ । ਤੂੰ ਗਰਭਵਤੀ ਹੈਂ ਅਤੇ ਸਾਡੀ ਇੱਕ ਔਲਾਦ ਤਾਂ ਹੋਵੇਗੀ ਹੀ । ਅਸੀਂ ਉਸ ਦੀ ਦੇਖਭਾਲ ਕਰਕੇ ਉਸ ਨੂੰ ਵੱਡਾ ਕਰਾਂਗੇ ।" ਗਿਆਸੁਦੀਨ ਦੀ ਜ਼ਬਾਨ ਵਿਚੋਂ ਹੋਰ ਕੋਈ ਗੱਲ ਨਹੀਂ ਨਿਕਲੀ । ਦੇਖਿਆ ਕਿ ਜਹਾਂਨਾਰਾ ਸਿਸਕ ਸਿਸਕ ਕੇ ਰੋ ਰਹੀ ਹੈ । ਉਸ ਨੇ ਉਸ ਵੱਲ ਦੇਖਿਆ । ਹਿਰਦਾ ਜਿਵੇਂ ਖਲੋ ਗਿਆ । ਮਿਰਤੂ ਦੀ ਛਾਂ ਜਿਵੇਂ ਜਹਾਂਨਾਰਾ ਦੀਆਂ ਪਲਕਾਂ ਤੇ ਛਾ ਗਈ ਸੀ । ਗਿਆਸੁਦੀਨ ਮਿਰਤੂ ਨੂੰ ਸਵੀਕਾਰ ਨਹੀਂ ਕਰਨਾ ਚਾਹ ਰਿਹਾ ਸੀ । ਜਹਾਂਨਾਰਾ ਇਹ ਗੱਲ ਸਮਝ ਗਈ ਸੀ । ਪਰ ਕੋਈ ਉਪਾਅ ਨਹੀਂ । ਮੌਤ ਬੜੀ ਬੇਰਹਿਮ ਹੁੰਦੀ ਹੈ । ਗਿਆਸੁਦੀਨ ਦਾ ਗਲਾ ਸੁੱਕ ਗਿਆ ਸੀ । ਮੂੰਹੋਂ ਇਕ ਗੱਲ ਵੀ ਨਹੀਂ ਨਿਕਲ ਸਕੀ ।

ਜਹਾਂਨਾਰਾ ਕੁਝ ਦੇਰ ਬਾਦ ਠਰੂੰਮੇਂ ਵਿੱਚ ਆ ਗਈ । ਗਿਆਸੁਦੀਨ ਵੱਲ ਦੇਖ ਕੇ ਬੋਲੀ, "ਮੈਂ ਮਰਾਂਗੀ ਜਾਂ ਬਚਾਂਗੀ, ਜੋ ਹੋਵੇਗਾ ਸੋ ਹੋਵੇਗਾ । ਜੇ ਮੈਂ ਮਰ ਗਈ ਤਾਂ ਤੁਹਾਨੂੰ ਮਨੂੰ ਦੀ ਦੇਖਭਾਲ ਕਰਨੀ ਪਵੇਗੀ ।"

ਗਿਆਸੁਦੀਨ ਨੇ ਕੋਈ ਜਵਾਬ ਨਹੀਂ ਦਿੱਤਾ ।

ਜਹਾਂਨਾਰਾ ਫੇਰ ਬੋਲੀ, "ਮੇਰੇ ਨਾ ਰਹਿਣ ਤੇ ਉਹ ਤੁਹਾਡੀ ਦੇਖਭਾਲ ਕਰੇਗੀ । ਉਸੇ ਵਿੱਚ ਮੈਨੂੰ ਤੁਸੀਂ ਪਾਓਗੇ—"

ਗਿਆਸੁਦੀਨ ਗੰਭੀਰ ਭਾਵ ਨਾਲ ਬੋਲਿਆ, "ਤੈਨੂੰ ਅਜਿਹੀਆਂ ਗੱਲਾਂ ਨਹੀਂ ਸੋਚਣੀਆਂ ਚਾਹੀਦੀਆਂ । ਹੁਣ ਸੌਂ ਜਾਹ । ਤੂੰ ਠੀਕ ਹੋ ਜਾਏਂਗੀ ਮੌਤ ਨੂੰ ਕਿਉਂ ਵਾਧੂ ਦਾ ਈ ਬੁਲਾ ਰਹੀ ਏਂ ।"

# 24

"ਦਾਦਾਜਾਨ ! ਦਾਦਾਜਾਨ !"

ਨਸੀਰੁਦੀਨ ਜਵਾਹਰ ਲਾਲ ਨਹਿਰੂ ਨੂੰ ਦੇਖਣ ਨਿਕਲਿਆ ਸੀ । ਜੈਬੁਨਿੱਸਾ ਦੀ ਆਵਾਜ਼ ਸੁਣ ਕੇ ਘਰ ਦੇ ਸਾਹਮਣੇ ਚੋ ਰਾਹ ਦੀ ਢਲਾਨ ਤੇ ਰੁਕ ਗਿਆ । ਪੁੱਛਿਆ, "ਤੂੰ ਕਦ ਆਈ ?"

''ਹਫ਼ਤਾ ਹੋ ਗਿਆ ।''

''ਇੱਕ ਹਫ਼ਤਾ ਹੋ ਗਿਆ ਅਤੇ ਇਸ ਬੁੱਢੇ ਦੀ ਇਕ ਵੇਰਾਂ ਵੀ ਯਾਦ ਨਹੀਂ ਆਈ ? ਬੜੀ ਸਖਤ ਦਿਲ ਹੋ ਗਈ ਹੈਂ ਤੂੰ !''

ਨਸੀਰੁਦੀਨ ਦੇ ਗਲ ਵਿਚ ਵੀ ਵਿਸ਼ਾਦ ਭਰ ਆਇਆ । ਜੈਬੁਨਿੱਸਾ ਬੋਲੀ, ''ਕਿਵੇਂ ਆਉਂਦੀ, ਜਹਾਂਨਾਰਾ ਭਾਬੀ ਦਾ ਹਾਲ ਤਾਂ ਪਲਾਂ ਤੇ ਹੈ । ਤੁਸੀਂ ਗਿਆਸੁਦੀਨ ਸਾਹਿਬ ਨੂੰ ਖਬਰ ਦਿਓ, ਮੈਂ ਅਹਿਮਦ ਸਾਹਿਬ ਦੇ ਘਰ ਖ਼ਬਰ ਕਰਦੀ ਹਾਂ ।''

ਨਸੀਰੁਦੀਨ ਦਾ ਦਿਲ ਬੈਠ ਗਿਆ । ਜੈਬੁਨਿੱਸਾ ਵੱਲ ਦੇਖ ਕੇ ਦੁੱਖ ਹੋਇਆ । ''ਬੜੀ ਕਮਜ਼ੋਰ ਹੋ ਗਈ ਏਂ । ਕੀ ਹੋ ਗਿਆ ?''

ਜੈਬੁਨਿੱਸਾ ਸਿਰ ਝੁਕਾ ਕੇ ਬੋਲੀ, ''ਡਾਕਟਰ ਕਹਿੰਦੇ ਹਨ ਲਿਵਰ ਖਰਾਬ ਹੋ ਗਿਆ ਹੈ ।''

''ਹੈਂ ।''

''ਹਾਂ ।''

ਫਿਰ ਥੋੜ੍ਹੀ ਦੇਰ ਦੋਵਾਂ ਦੇ ਮੂੰਹੋਂ ਕੋਈ ਸ਼ਬਦ ਨਹੀਂ ਨਿਕਲਿਆ । ਉਸ ਤੋਂ ਬਾਦ ਜੈਬੁਨਿੱਸਾ ਨੇ ਕਿਹਾ, ''ਰੁਕਣ ਦਾ ਸਮਾਂ ਨਹੀਂ ਹੈ । ਉਥੇ ਸਿਰਫ ਮਨੂੰ ਹੈ, ਉਹ ਚੀਖ-ਚੀਖ ਕੇ ਪਾਗਲ ਹੋ ਰਹੀ ਹੈ । ਡਾਕਟਰ ਕਿਸੇ ਨੂੰ ਕਮਰੇ ਵਿਚ ਨਹੀਂ ਜਾਣ ਦੇ ਰਹੇ । ਤੁਸੀਂ ਛੇਤੀ ਜਾਓ ।''

''ਜਾਂਦਾ ਹਾਂ, ਜਾਂਦਾ ਹਾਂ । ਉਸ ਨੇ ਜਾਣ ਦਾ ਦਿਨ ਕਿਹੋ ਜਿਹਾ ਚੁਣਿਆ !''

ਨਸੀਰੁਦੀਨ ਜਲਦੀ ਜਲਦੀ ਫੀਲਡ ਵੱਲ ਕਦਮ ਵਧਾਉਣ ਲੱਗਾ । ਉਧਰ ਜੈਬੁਨਿੱਸਾ ਵੀ ਅਹਿਮਦ ਸਾਹਿਬ ਦੇ ਘਰ ਵੱਲ ਤੇਜ਼ੀ ਨਾਲ ਚੱਲਣ ਲੱਗੀ ।

ਫੀਲਡ ਤਕ ਪਹੁੰਚਣ ਲਈ ਨਸੀਰੁਦੀਨ ਨੂੰ ਕੁਝ ਸਮਾਂ ਲੱਗ ਗਿਆ । ਲੋਕਾਂ ਨਾਲ ਲੋਕਾਚਾਰ । ਜਾਪਦਾ ਸੀ ਜਿਵੇਂ ਸਾਰਾ ਸ਼ਹਿਰ ਟੁੱਟ ਪਿਆ ਹੈ । ਕੋਈ ਵੀ ਬਚਿਆ ਨਹੀਂ ਹੈ । ਵੱਡੇ ਸਾਹਿਬ ਤੋਂ ਲੈ ਕੇ ਬਾਲਮੀਕੀ ਤਕ ਕੋਈ ਨਹੀਂ ਸੀ ਬਚਿਆ । ਔਰਤਾਂ ਵੀ ਪਿੱਛੇ ਨਾ ਰਹੀਆਂ । ਮਾਈਕ ਤੇ ਗਾਣਾ ਵੱਜ ਰਿਹਾ ਹੈ । ਪੰਡਾਲ ਕਾਫੀ ਵੱਡਾ ਹੈ ।

ਨਸੀਰੁਦੀਨ ਇੱਕ ਸਿਰੇ ਤੋਂ ਲੋਕਾਂ ਨੂੰ ਦੇਖਦਾ ਗਿਆ । ਪਰ ਗਿਆਸੁਦੀਨ ਕਿਤੇ ਨਜ਼ਰ ਨਹੀਂ ਆਇਆ । ਪੰਡਾਲ ਕੋਲ ਵੀ ਘੁੰਮ ਫਿਰ ਕੇ ਦੇਖਿਆ ਉਥੇ ਵੀ ਨਜ਼ਰ ਨਹੀਂ ਪਿਆ ।

ਉਧਰ ਮਾਈਕ ਤੇ ਕਿਹਾ ਜਾ ਰਿਹਾ ਹੈ, ''ਦੋਸਤੋ ਨਹਿਰੂ ਜੀ ਪਹੁੰਚ ਗਏ ਹਨ, ਰਾਹ ਛੱਡ ਦਿਓ ।''

ਗੜਬੜ ਫੈਲ ਗਈ । ਲੋਕਾਂ ਦੀ ਭੀੜ ਸੱਜੇ ਪਾਸੇ ਵੱਲ ਨੱਸਣ ਲੱਗੀ । ਨਸੀਰੁ-ਦੀਨ ਉਸੇ ਤਰ੍ਹਾਂ ਛੇਤੀ ਛੇਤੀ ਚਲਣ ਲੱਗਾ । ਨਹਿਰੂ ਜਿਸ ਰਾਹ ਤੇ ਆਉਣ ਵਾਲੇ ਸਨ ਉਸ ਰਾਹ ਤੇ ਜਵਾਨ ਮੁੰਡੇ-ਕੁੜੀਆਂ ਵਾਲੰਟੀਅਰਾਂ ਦੀ ਪੁਸ਼ਾਕ ਪਹਿਨ ਕੇ ਸਲੋਗਨ ਦੇ ਰਹੇ ਸਨ—ਨਹਿਰੂ ਜੀ ਦੀ ਜੈ !

ਵਾਲੰਟੀਅਰਾਂ ਦੇ ਦੂਜੇ ਪਾਸੇ ਕੁਝ ਲੋਕ ਮਾਲਾ ਲੈ ਕੇ ਖੜੇ ਹਨ । ਥੋੜ੍ਹੀ ਦੂਰ ਹੀ

ਵੱਡੇ ਸਾਹਿਬ ਤੇ ਉਨ੍ਹਾਂ ਦੀ ਮੇਮ ਦਿਖਾਈ ਦਿੱਤੇ। ਮਿਸਿਜ਼ ਫਲੈਮਿੰਗ ਦੇ ਹੱਥ ਵਿਚ ਕੈਮਰਾ ਹੈ।

ਉਨ੍ਹਾਂ ਤੋਂ ਕੁਝ ਦੂਰ ਖੜਾ ਹੈ ਮਾਲਾ ਸਿੰਘ। ਮਾਲਾ ਸਿੰਘ ਕੋਲ ਹੀ ਗਿਆਸੁਦੀਨ ਖੜਾ ਸੀ। ਗਿਆਸੁਦੀਨ ਕੋਲ ਹੀ ਬਰੂਆ, ਚੈਟਰਜੀ, ਚੰਡੀ ਤੇ ਇਸਮਾਈਲ ਵੀ ਸਨ।

ਨਹਿਰੂ ਮੋਟਰੋਂ ਉਤਰ ਰਹੇ ਹਨ। ਆਕਾਸ਼ ਗੂੰਜਾਊ ਸ਼ੋਰ ਵਿਚ ਕੁਝ ਵੀ ਸੁਣਾਈ ਨਹੀਂ ਦੇ ਰਿਹਾ। ਬੇਥਾਹ ਜਨਤਾ। ਕਿਤੋਂ ਨਿਕਲਣ ਦੀ ਵੀ ਜਗ੍ਹਾ ਨਹੀਂ। ਨਸੀਰੁਦੀਨ ਕਿਸੇ ਤਰ੍ਹਾਂ ਭੀੜ ਵਿਚੋਂ ਨਿਕਲ ਕੇ ਗਿਆਸੁਦੀਨ ਕੋਲ ਪਹੁੰਚ ਗਿਆ। ਉਨ੍ਹਾਂ ਦੀ ਪਿੱਠ ਤੇ ਹੱਥ ਰੱਖ ਕੇ ਬੋਲਿਆ, "ਗਿਆਸੁਦੀਨ ਸਾਹਿਬ!"

"ਕੌਣ? ਕੀ ਗੱਲ ਐ ਨਸੀਰੁਦੀਨ?"

"ਛੇਤੀ ਹਸਪਤਾਲ ਚਲੋ। ਜਹਾਂਨਾਰਾ ਦੀ ਹਾਲਤ ਠੀਕ ਨਹੀਂ।" ਗਿਆਸੁਦੀਨ ਦਾ ਮੂੰਹ ਬਿਲਕੁਲ ਪੀਲਾ ਹੋ ਗਿਆ।

ਉਹ ਲੋਕ ਫੌਰਨ ਰਾਹ ਵੱਲ ਚਲ ਪਏ। ਆਸਪਾਸ ਕੀ ਹੋ ਰਿਹਾ ਹੈ ਉਸ ਤੇ ਧਿਆਨ ਨਹੀਂ ਸੀ। ਮੱਥੇ ਅਤੇ ਮੂੰਹ ਤੇ ਉਂਝ ਹੀ ਮੁੜ੍ਹਕਾ ਆ ਗਿਆ। ਨਸੀਰੁਦੀਨ ਉਨ੍ਹਾਂ ਦੇ ਪਿੱਛੇ ਪਿੱਛੇ ਚਲਣ ਲੱਗਾ। ਕੁਝ ਦੇਰ ਵਿਚ ਹੀ ਉਹ ਸੜਕ ਤੇ ਆ ਗਏ। ਗਿਆਸੁਦੀਨ ਛੇਤੀ ਛੇਤੀ ਹਸਪਤਾਲ ਵੱਲ ਚਲਣ ਲੱਗਾ। ਸਾਰੇ ਫ਼ਿਕਰ ਹਟ ਕੇ ਸਿਰਫ ਜਹਾਂਨਾਰਾ ਨੇ ਹੀ ਉਨ੍ਹਾਂ ਦਾ ਮਨ ਘੇਰ ਲਿਆ ਸੀ। ਅਚਾਨਕ ਨੈਣਮਣੀ ਅਤੇ ਸਾਥੀਆਂ ਦਾ ਗੀਤ ਮਾਈਕ ਤੇ ਸੁਣਾਈ ਦਿੱਤਾ। ਮੀਟਿੰਗ ਸ਼ੁਰੂ ਹੋ ਗਈ। ਨੈਣਮਣੀ ਦਾ ਸੁਰ ਬੜਾ ਮਿੱਠਾ। ਗੀਤ ਦੇ ਬੋਲ ਸੁਣਾਈ ਪਏ:

ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ।
ਹਮ ਬੁਲਬੁਲੇਂ ਹੈਂ ਇਸਕੀ ਯੇ ਗੁਲਿਸਤਾਂ ਹਮਾਰਾ।
ਗ਼ੁਰਬਤ ਮੇਂ ਹੋਂ ਅਗਰ ਹਮ ਰਹਿਤਾ ਹੈ ਦਿਲ ਵਤਨ ਮੇਂ,
ਸਮਝੋ ਵਹੀਂ ਹਮੇਂ ਭੀ ਦਿਲ ਹੋ ਜਹਾਂ ਹਮਾਰਾ।
ਪਰਬਤ ਵਹੀਂ ਸਭ ਸੇ ਊਂਚਾ ਹਮਸਾਇਆ ਆਸਮਾਂ ਕਾ,
ਵਹ ਸੰਤਰੀ ਹਮਾਰਾ ਵਹ ਪਾਸਬਾਂ ਹਮਾਰਾ।
ਗੋਦੀ ਮੇਂ ਖੇਲਤੀ ਹੈਂ ਉਸਕੀ ਹਜ਼ਾਰੋਂ ਨਦੀਆਂ,
ਗੁਲਸ਼ਨ ਹੈ ਜਿਸ ਕੇ ਦਮ ਸੇ ਰਸ਼ਕੇ ਜਹਾਂ ਹਮਾਰਾ।
ਐ ਆਬੇ ਰੂਦੇ ਗੰਗਾ ਵਹ ਦਿਨ ਹੈ ਯਾਦ ਤੁਝਕੋ,
ਉਤਰਾ ਤੇਰੇ ਕਿਨਾਰੇ ਜਬ ਕਾਰਵਾਂ ਹਮਾਰਾ।
ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ,
ਹਿੰਦੀ ਹੈਂ ਹਮ ਵਤਨ ਹੈਂ ਹਿੰਦੋਸਤਾਂ ਹਮਾਰਾ।

ਗਾਣ ਦਾ ਸੁਰ ਮੱਧਮ ਪੈਂਦਾ ਗਿਆ। ਨਾਲੋ ਨਾਲ ਗਿਆਸੁਦੀਨ ਦਾ ਦਿਲ ਵੀ ਧੜਕਣ ਲੱਗਾ। ਅਚਾਨਕ ਜਹਾਂਨਾਰਾ ਨੂੰ ਕੀ ਹੋ ਗਿਆ?

ਗਾਣਾ ਖਤਮ ਹੋਣ ਬਾਦ ਮਾਲਾ ਸਿੰਘ ਅਭਿਨੰਦਨ ਪੱਤਰ ਪੜ੍ਹ ਰਿਹਾ ਹੈ। ਅਭਿ-

ਨੰਦਨ ਬਾਦ ਨਹਿਰੂ ਬਾਰੇ ਵਾਕਫ਼ੀਅਤ। ਗਿਆਸੁਦੀਨ ਨੂੰ ਪੂਰਾ ਪ੍ਰੋਗਰਾਮ ਯਾਦ ਹੈ।

ਅਖੀਰ ਨਹਿਰੂ ਜੀ ਦਾ ਭਾਸ਼ਣ ਸ਼ੁਰੂ ਹੋਇਆ।

ਹੁਣ ਕੁਝ ਸੁਣਾਈ ਨਹੀਂ ਦੇ ਰਿਹਾ।

ਨਸੀਰੁਦੀਨ ਬੋਲਿਆ, "ਛੀ ! ਕਿਹੋ ਜਿਹੇ ਦਿਨ ਕੀ ਹੋ ਗਿਆ। ਨਹਿਰੂ ਜੀ ਨੂੰ ਦੇਖਣ ਦੀ ਬੜੀ ਇੱਛਾ ਸੀ। ਬੜੇ ਦਿਨਾਂ ਤੋਂ ਨਾਂ ਸੁਣਦਾ ਆ ਰਿਹਾ ਹਾਂ। ਕਿਹਾ ਰਾਜਾ, ਕਿਹਾ ਚਿਹਰਾ ?"

ਗਿਆਸੁਦੀਨ ਨੇ ਕਿਹਾ, "ਸਿਰਫ ਚਿਹਰਾ ਵੇਖਣ ਨਾਲ ਕੀ ਹੋਵੇਗਾ, ਗੱਲਾਂ ਸੁਨਣੀਆਂ ਚਾਹੀਦੀਆਂ ਹਨ। ਉਨ੍ਹਾਂ ਤੋਂ ਬਹੁਤ ਸਾਰੀਆਂ ਗੱਲਾਂ ਪੁੱਛਣੀਆਂ ਸਨ। ਕੀ ਹੋਇਆ ? ਜਹਾਂਨਾਰਾ ਨੂੰ ਕੀ ਹੋਇਆ ਤੁਸੀਂ ਕੁਝ ਜਾਣਦੇ ਹੋ ?"

ਸਰੋਤੇ ਹੁਣ ਤਾੜੀਆਂ ਮਾਰ ਰਹੇ ਸਨ। ਤਾੜੀਆਂ ਬੰਦ ਹੋਣ ਵਿਚ ਨਹੀਂ ਆ ਰਹੀਆਂ।

ਹੁਣ ਤਾੜੀਆਂ ਵੀ ਹੌਲੀ ਹੌਲੀ ਸੁਣ ਨਹੀਂ ਰਹੀਆਂ।

ਨਾਲੋਂ ਨਾਲ ਗਿਆਸੁਦੀਨ ਦੇ ਦਿਲ ਦੀ ਪੀੜ। ਪੁੱਛਿਆ, "ਤੁਹਾਨੂੰ ਕਿਸ ਨੇ ਖਬਰ ਦਿੱਤੀ ?"

"ਜੈਬੁਨਿੱਸਾ ਨੇ।"

"ਤਾਂ ਡਰਨ ਦਾ ਕਾਰਨ ਹੈ।"

ਗਿਆਸੁਦੀਨ ਦੀਆਂ ਅੱਖਾ ਅੱਗੇ ਹਨੇਰਾ ਛਾ ਗਿਆ। ਪੈਰ ਕਿਧਰ ਜਾ ਰਹੇ ਹਨ, ਹੋਸ਼ ਨਹੀਂ। ਜੈਬੁਨਿੱਸਾ ਕਈ ਦਿਨਾਂ ਤੋਂ ਇਸੇ ਡਰ ਦੀ ਗੱਲ ਕਹਿ ਰਹੀ ਸੀ। ਉਨ੍ਹਾਂ ਨੂੰ ਵਿਸ਼ਵਾਸ ਨਹੀਂ ਹੋ ਰਿਹਾ ਸੀ। ਪਰ ਯਕੀਨ ਨਾ ਕਰਨ ਨਾਲ ਕੀ ਹੁੰਦਾ ਹੈ ? ਡਰ ਤਾਂ ਸੀ। ਇੱਥੇ ਕੁਝ ਦਿਨ ਜਹਾਂਨਾਰਾ ਨੇ ਉਨ੍ਹਾਂ ਨੂੰ ਆਪਣੇ ਕੋਲ ਰਹਿਣ ਲਈ ਕਿਹਾ ਸੀ, ਪਰ ਉਹ ਰਹਿ ਨਹੀਂ ਸਕਿਆ। ਰਹਿ ਵੀ ਕਿਵੇਂ ਸਕਦਾ ਸੀ। ਨਹਿਰੂ ਦੀ ਹਵਾ ਲੱਗੀ ਸੀ। ਯੂਨੀਅਨ ਦੀ ਹਵਾ ਤਾਂ ਪਹਿਲਾਂ ਹੀ ਲੱਗ ਚੁੱਕੀ ਸੀ। ਹੁਣ ਅਖੀਰ ਵਿੱਚ ਕਹੇਗਾ ਵੀ ਕੀ ? ਸੁਣੇਗਾ ਵੀ ਕੀ ?

ਅੱਜ ਸਾਰੇ ਸ਼ਹਿਰ ਵਿਚ ਕੰਮ ਬੰਦ ਹੈ। ਜਿਵੇਂ ਆਮ ਹੜਤਾਲ ਹੋਵੇ। ਸਿਰਫ ਹਸਪਤਾਲ ਬੰਦ ਨਹੀਂ ਹੋਇਆ ਹੈ। ਆਇਓਡੀਨ ਜਾਂ ਫਿਨਾਇਲ ਦੀ ਬਦਬੂ ਉਸ ਦੀ ਨੱਕ ਵਿਚੋਂ ਆ ਰਹੀ ਸੀ।

ਜਹਾਂਨਾਰਾ ਦੇ ਕਮਰੇ ਸਾਹਮਣੇ ਮਨੂੰ ਸਿਸਕ ਸਿਸਕ ਕੇ ਰੋ ਰਹੀ ਹੈ। ਉਸ ਦਾ ਸਾਰਾ ਸਰੀਰ ਜਿਵੇਂ ਢਿੱਲਾ ਪੈ ਗਿਆ ਹੋਵੇ। ਪੁਸ਼ਾਕ-ਸਜਾਵਟ ਕਿਸੇ ਵਿੱਚ ਮਨ ਨਹੀਂ। ਨਾਲ ਵਾਲਾ ਬਰੂਆਣੀ ਦਾ ਕਮਰਾ ਖਾਲੀ ਹੈ। ਬਰੂਆਣੀ ਅਤੇ ਬੱਚਾ ਹਸਪਤਾਲੋਂ ਚਲੇ ਗਏ ਹਨ। ਉਸ ਤੋਂ ਬਾਦ ਚੈਟਰਜੀ ਦਾ ਕਮਰਾ ਵੀ ਖਾਲੀ ਹੈ। ਉਹ ਵੀ ਜਾ ਚੁੱਕੇ ਹਨ।

ਗਿਆਸੁਦੀਨ ਦੇ ਹੱਥ ਪੈਰ ਕੰਬ ਰਹੇ ਹਨ। ਨਸੀਰੁਦੀਨ ਡਰਦੇ ਡਰਦੇ ਅੰਦਰ ਝਾਕ ਰਿਹਾ ਹੈ। ਅੰਦਰ ਜੈਬੁਨਿੱਸਾ ਰੋਗੀ ਨੂੰ ਆਕਸੀਜਨ ਦੇ ਰਹੀ ਹੈ। ਡਾਕਟਰ ਪੁਆਂਦੀ ਖੜਾ ਜਹਾਂਨਾਰਾ ਵੱਲ ਦੇਖ ਰਿਹਾ ਹੈ।

ਦੇਹ ਦੇ ਠੀਕ ਹੋਣ ਦੇ ਕੋਈ ਲੱਛਣ ਨਹੀਂ ਹਨ । ਜਹਾਂਨਾਰਾ ਬੇਹੋਸ਼ ਹੈ । ਕਰੀਬ ਇਕ ਘੰਟੇ ਤੋਂ ਅੱਖਾਂ ਹੀ ਨਹੀਂ ਖੋਲ੍ਹੀਆਂ । ਜੈਬੁਨਿੱਸਾ ਨਾੜੀ ਦੇਖ ਰਹੀ ਹੈ । ਧੜਕਣ ਬਹੁਤ ਹਲਕੀ ਚਲ ਰਹੀ ਹੈ ।

ਗਿਆਸੁਦੀਨ ਅੰਦਰ ਆਇਆ । ਉਸ ਦੇ ਮੂੰਹੋਂ ਕੋਈ ਆਵਾਜ਼ ਨਹੀਂ ਨਿਕਲੀ । ਇਕ ਵਾਰ ਡਾਕਟਰ ਵੱਲ ਦੇਖ ਕੇ ਪੁੱਛਿਆ, "ਕਿਵੇਂ ਹੈ ?"

"ਜ਼ਿੰਦਗੀ ਮੌਤ ਦਾ ਘੋਲ ਚਲ ਰਿਹੈ।" ਡਾਕਟਰ ਨੇ ਕਿਹਾ, "ਏ ਜੈਂਟਲ ਸੋਲ ।"

ਗਿਆਸੁਦੀਨ ਨੇ ਡਰਦਿਆਂ ਡਰਦਿਆਂ ਹੌਲੇ ਜਿਹੇ ਜਹਾਂਨਾਰਾ ਦਾ ਹੱਥ ਆਪਣੇ ਹੱਥ ਵਿਚ ਲੈ ਲਿਆ । ਹੱਥ ਠੰਡਾ ਹੋ ਗਿਆ ਸੀ ।

ਗਿਆਸੁਦੀਨ ਦਾ ਗਰਮ ਹਿਰਦਾ ਜਿਵੇਂ ਜੰਮ ਗਿਆ । ਮੂੰਹ ਵਿਚ ਆਵਾਜ਼ ਨਹੀਂ, ਨਿਗਾਹ ਵਿਚ ਹਰਕਤ ਨਹੀਂ, ਕਦਮਾਂ ਵਿਚ ਗਤੀ ਨਹੀਂ । ਦੇਹ ਵਿਚ ਕੋਈ ਹਲਚਲ ਨਹੀਂ । ਸਰੀਰ ਆਪਣਾ ਹੈ ਜਾਂ ਜਹਾਂਨਾਰਾ ਦਾ, ਇਸ ਦਾ ਵੀ ਗਿਆਸੁਦੀਨ ਨੂੰ ਗਿਆਨ ਨਹੀਂ ਰਿਹਾ । ਜਿਵੇਂ ਇਕ ਪੱਥਰ ਦੀ ਮੂਰਤੀ ਦੂਜੀ ਸੁੱਤੀ ਹੋਈ ਮੂਰਤ ਵੱਲ ਤੱਕ ਰਹੀ ਹੈ ।

ਡਾਕਟਰ ਹੌਲੇ ਜਿਹੇ ਬਾਹਰ ਨਿਕਲ ਗਿਆ ।

ਨਸੀਰੁਦੀਨ ਨੇ ਮਨੂੰ ਨੂੰ ਪੁੱਛਿਆ, "ਮਰਨ ਤੋਂ ਪਹਿਲਾਂ ਜਹਾਂਨਾਰਾ ਨੇ ਤੈਨੂੰ ਕੁਝ ਕਿਹਾ ਸੀ ?"

"ਹਾਂ ਕਿਹਾ ਸੀ ।"

"ਕੀ ਕਿਹਾ ਸੀ ?"

"ਗਿਆਸੁਦੀਨ ਸਾਹਿਬ ਦੀ ਦੇਖਭਾਲ ਕਰਨ ਲਈ ਕਿਹਾ ਸੀ ।"

"ਕਿਸ ਨੂੰ ?"

"ਇਹ ਸਾਰੀਆਂ ਗੱਲਾਂ ਮੈਥੋਂ ਨਾ ਪੁੱਛੋ ਜੈਬੁਨਿੱਸਾ ਤੋਂ ਪੁੱਛੋ ।"

ਮਨੂੰ ਰੋਣ ਲੱਗੀ । ਗਿਆਸੁਦੀਨ ਉਦੋਂ ਵੀ ਕਮਰੇ ਅੰਦਰ ਪੱਥਰ ਦੀ ਮੂਰਤ ਵਾਂਗ ਖੜਾ ਰਿਹਾ ।

ਨਸੀਰੁਦੀਨ ਨੇ ਜੈਬੁਨਿੱਸਾ ਨੂੰ ਸਵਾਲ ਕੀਤਾ, "ਮਰਨ ਤੋਂ ਪਹਿਲਾਂ ਜਹਾਂਨਾਰਾ ਨੇ ਤੈਨੂੰ ਕੁਝ ਕਿਹਾ ਸੀ ?"

"ਹਾਂ !"

"ਕੀ ?"

"ਗਿਆਸੁਦੀਨ ਸਾਹਿਬ ਨੂੰ ਫੇਰ ਸ਼ਾਦੀ ਕਰਨ ਲਈ ਕਿਹਾ ਹੈ ।"

"ਹੋਰ ਕੁਝ ?"

"ਮਨੂੰ ਨੂੰ ਪੁੱਛੋ ।"

ਨਸੀਰੁਦੀਨ ਨੇ ਬੜੀ ਨਰਮਾਈ ਨਾਲ ਮਨੂੰ ਨੂੰ ਪੁੱਛਿਆ, "ਤਾਂ ਗਿਆਸੁਦੀਨ ਨੂੰ ਤੇਰੇ ਹੱਥੀਂ ਹੀ ਸਾਂਭ ਗਈ । ਕਿਹਾ ਅਚਰਜ !"

ਮਨੂੰ ਹੋਰ ਸਿਸਕਣ ਲੱਗੀ । ਨਸੀਰੁਦੀਨ ਨੇ ਮਨੂੰ ਦੇ ਪੂਰੇ ਚਿਹਰੇ ਦੀ ਪ੍ਰੀਖਿਆ ਕੀਤੀ । ਉੱਥੇ ਇਕ ਅਜੀਬ ਦਰਦ ਸੀ । ਨਸੀਰੁਦੀਨ ਸ਼ਾਂਤ ਹੋ ਗਿਆ । ਅਚਾਨਕ

ਡਾਕਟਰ ਨੇ ਉਸ ਨੂੰ ਕਮਰੇ ਵਿੱਚ ਬੁਲਾਇਆ । ਉਸ ਨੂੰ ਬਿਠਾ ਕੇ ਡਾਕਟਰ ਨੇ ਗੰਭੀਰ ਆਵਾਜ਼ ਵਿਚ ਕਿਹਾ, "ਜਹਾਂਨਾਰਾ ਨੇ ਜੋ ਕੁਝ ਕਿਹਾ ਸੀ, ਉਹ ਮੈਂ ਵੀ ਸੁਣਿਆ ਹੈ। ਉਨ੍ਹਾਂ ਨੇ ਮਨੂੰ ਨੂੰ ਗਿਆਸੁਦੀਨ ਸਾਹਿਬ ਦਾ ਭਾਰ ਸਾਂਭਣ ਲਈ ਕਿਹਾ ਹੈ । ਇਸ ਦਾ ਅਰਥ ਸਪੱਸ਼ਟ ਹੈ। ਉਨ੍ਹਾਂ ਨੇ ਪਤੀ ਨੂੰ ਬਹੁਤ ਪਿਆਰ ਕੀਤਾ ਸੀ । ਮੌਤ ਤੋਂ ਬਾਦ ਇਹੋ ਕੰਮ ਦੂਸਰਾ ਕਰ ਸਕੇ, ਇਸ ਦਾ ਪ੍ਰਬੰਧ ਵੀ । ਸ਼ਾਇਦ ਗਿਆਸੁਦੀਨ ਸਾਹਿਬ ਨੂੰ ਵੀ ਏਹੋ ਗੱਲ ਕਹਿ ਗਈ ਹੈ । ਪਰ ਇਨਸਾਨ ਦਾ ਦਿਲ ਸਮਝਣਾ ਬੜਾ ਮੁਸ਼ਕਲ ਹੈ । ਮਨੂੰ ਕਿਸੇ ਹੋਰ ਦੇ ਧਿਆਨ ਵਿੱਚ ਪਈ ਹੈ ।"

"ਸੱਚ ! ਪਰ ਉਹ ਹੈ ਕੌਣ ?"

"ਚੈਟਰਜੀ ।"

"ਤਾਂ ਇਸੇ ਲਈ ਸਾਰਾ ਰੋਣ-ਧੋਣ ਹੈ । ਪਰ ਜਹਾਂਨਾਰਾ ਦਾ ਸਿਧਾਂਤ ਬਹੁਤ ਚੰਗਾ ਨਹੀਂ ਹੈ । ਮਨੂੰ ਕੋਲ ਵੀ ਮਨ ਹੈ !"

ਡਾਕਟਰ ਹੱਸਣ ਲੱਗਾ, "ਜਹਾਂਨਾਰਾ ਇੱਕ ਅਜੀਬ ਕੁੜੀ ਹੈ । ਉਹ ਆਪਣੇ ਦਿਲ ਦੀ ਗੱਲ ਆਪ ਹੀ ਨਹੀਂ ਸਮਝ ਪਾਉਂਦੀ । ਉਸ ਨੇ ਜਹਾਂਨਾਰਾ ਨੂੰ ਵੀ ਵਚਨ ਦਿੱਤਾ ਹੈ ਅਤੇ ਚੈਟਰਜੀ ਨੂੰ ਵੀ ਉਮੀਦ ਬੰਨ੍ਹਾਈ ਹੈ । ਥੋੜ੍ਹਾ ਬਹੁਤ ਆਦਮੀ ਦਾ ਮਨੋ-ਵਿਗਿਆਨ ਸਮਝਦਾ ਹਾਂ । ਮੇਰਾ ਆਪਣਾ ਅੰਦਾਜ਼ਾ ਇਹੋ ਹੈ ।"

ਨਸੀਰੁਦੀਨ ਬੋਲਿਆ, "ਜੋ ਹੋਣਾ ਹੈ ਉਹੋ ਹੋਵੇਗਾ । ਵਰਨਾ ਨਹੀਂ ।"

ਅਹਿਮਦ ਸਾਹਿਬ ਅਤੇ ਉਨ੍ਹਾਂ ਦਾ ਪਰਿਵਾਰ ਕੁਝ ਦੇਰ ਵਿੱਚ ਪਹੁੰਚ ਗਿਆ । ਉਨ੍ਹਾਂ ਲੋਕਾਂ ਦੇ ਆਉਣ ਤੋਂ ਪਹਿਲਾਂ ਹੀ ਜਹਾਂਨਾਰਾ ਦੀ ਮੌਤ ਹੋ ਗਈ । ਉਨ੍ਹਾਂ ਲੋਕਾਂ ਨੇ ਲਾਸ਼ ਨੂੰ ਕਬਰਿਸਤਾਨ ਲਿਜਾਣ ਦਾ ਬੰਦੋਬਸਤ ਕਰ ਲਿਆ ਸੀ ।

## 25

ਸਾਰਿਆਂ ਦੇ ਚਿਹਰਿਆਂ ਉਤੇ ਆਨੰਦ ਦੀ ਭਾਅ ਹੈ । ਜਵਾਹਰ ਲਾਲ ਨਹਿਰੂ ਨੇ ਵੱਡੇ ਸਾਹਿਬ ਦੇ ਘਰ ਚਾਹ ਵੀ ਪੀਤੀ ਅਤੇ ਮਜ਼ਦੂਰਾਂ ਨੂੰ ਯੂਨੀਅਨ ਬਨਾਉਣ ਦਾ ਮਸ਼ਵਿਰਾ ਵੀ ਦਿੱਤਾ । ਇੱਕ ਹੋਰ ਖੁਸ਼ੀ ਦੀ ਖਬਰ ਸੀ, ਪ੍ਰਧਾਨ ਨੇ ਨੈਣਮਣੀ ਦੇ ਸਾਰੇ ਦੋਸ਼ ਮਾਫ਼ ਕਰ ਦਿੱਤੇ ਸਨ । ਉਸ ਦਿਨ ਲੋਕਾਂ ਦੇ ਮੂੰਹੋਂ ਕੁੜੀ ਦੇ ਰੂਪ ਅਤੇ ਗਾਣੇ ਦੀ ਭਰਪੂਰ ਤਾਰੀਫ਼ ਸੁਣ ਕੇ ਪ੍ਰਧਾਨ ਦੇ ਮਨੋਂ ਸਾਰਾ ਮਾਣ ਦੂਰ ਹੋ ਗਿਆ । ਮੀਟਿੰਗ ਵਾਲੀ ਥਾਂ ਤੇ ਹੀ ਸਾਰਿਆਂ ਲੋਕਾਂ ਸਾਹਮਣੇ ਨੈਣਮਣੀ ਰਾਹੀਂ ਪਿਤਾ ਦੇ ਚਰਣ ਛੂੰਹਦਿਆਂ ਹੀ ਉਨ੍ਹਾਂ ਦੀਆਂ ਅੱਖਾਂ ਵਿਚੋਂ ਅੱਥਰੂ ਵਹਿਣ ਲੱਗੇ । ਹੁਣ ਇੱਕ ਦਿਨ ਦੁਰਗਾ ਵੀ ਘਰ ਜਾ ਕੇ ਚਰਣ ਛੂਹ ਲਵੇ ਤਾਂ ਸਭ ਠੀਕ ਹੋ ਜਾਵੇ ।

ਯੂਨੀਅਨ ਦਾ ਰਜਿਸਟ੍ਰੇਸ਼ਨ ਵੀ ਆ ਗਿਆ ਹੈ । ਹੁਣ ਮੈਂਬਰਾਂ ਦੀ ਭਰਤੀ ਦਾ ਕੰਮ ਜ਼ੋਰ ਨਾਲ ਚਲ ਰਿਹਾ ਹੈ । ਸਾਰੇ ਨਵੇਂ ਉਤਸ਼ਾਹ ਨਾਲ ਕੰਮ ਵਿਚ ਜੁੱਟ ਗਏ ਹਨ । ਕੋਈ ਬਚਿਆ ਨਹੀਂ । ਬੁੱਢੇ ਨਸੀਰੁਦੀਨ ਨੇ ਬੰਗਲੇ ਦੇ ਨੌਕਰਾਂ-ਚਾਕਰਾਂ ਨੂੰ ਵੀ ਮੈਂਬਰ ਬਣਵਾ ਦਿੱਤਾ ਹੈ । ਗਿਆਸੁਦੀਨ ਸਾਹਿਬ ਵੀ ਵਿਹਲੇ ਨਹੀਂ ਬੈਠੇ । ਚਾਰ ਮਜ਼ਦੂਰਾਂ ਦੇ ਕੰਪਨਸੇਸ਼ਨ ਨਾ ਮਿਲਣ ਦੇ ਗੁੱਸੇ ਨੇ ਸਾਰਿਆਂ ਦਾ ਧੀਰਜ ਤੋੜ ਦਿੱਤਾ ਹੈ ।

ਉਨ੍ਹਾਂ ਦਿਨਾਂ ਦੀ ਇੱਕ ਦਿਨ ਦੀ ਗੱਲ ਹੈ । ਬਰੂਆ ਦੇ ਪਹਿਲੇ ਬੱਚੇ ਦੇ ਜਨਮ ਤੇ ਸਾਰਿਆਂ ਦੇ ਮੱਛੀ ਖਾਣ ਦੀ ਇੱਛਾ ਹੋਣ ਤੇ ਬਰੂਆ ਇੱਕ ਵੱਡੀ ਰੋਹੂ ਮੱਛੀ ਲਿਆਇਆ । ਉਸ ਦਾ ਪਹਿਲਾ ਹਿੱਸਾ ਗਿਆਸੁਦੀਨ ਸਾਹਿਬ ਦੇ ਘਰ ਪੁਚਾਉਣ ਆਇਆ ਸੀ ।

ਗਿਆਸੁਦੀਨ ਦੇ ਘਰ ਉਸ ਵੇਲੇ ਅੱਡਾ ਜੰਮਿਆ ਹੋਇਆ ਸੀ । ਨਸੀਰੁਦੀਨ ਕੁਰਾਨ ਖੋਲ੍ਹ ਕੇ ਕੁਝ ਸਮਝਾ ਰਿਹਾ ਸੀ । ਜ਼ੈਬੁਨਿੱਸਾ ਅਤੇ ਇਸਮਾਈਲ ਗ਼ੌਰ ਨਾਲ ਸੁਣ ਰਹੇ ਸਨ । ਨਸੀਰੁਦੀਨ ਕਹਿ ਰਹੇ ਸਨ : "ਹਜ਼ਰਤ ਮੁਹੰਮਦ ਨੇ ਫਰਮਾਇਆ ਏ ਗ਼ੁਲਾਮਾਂ ਨੂੰ ਆਜ਼ਾਦ ਕਰੋ; ਭੁੱਖਿਆਂ ਨੂੰ ਅੰਨ ਦਿਓ; ਅਨਾਥ ਦੁੱਖੀ ਸੰਬੰਧੀਆਂ ਨੂੰ ਖਾਣਾ ਖਿਲਾਓ ਕਿਉਂਕਿ ਉਹ ਸਾਰੇ ਮੋਮਿਨ ਭਾਈ ਹਨ । ਇਹੋ ਇਨਸਾਨ ਦਾ ਅਸਲੀ ਰਾਹ ਹੈ । ਜਦ ਤਕ ਕੋਈ ਕੌਮ ਆਪਣੀ ਹਾਲਤ ਵਿਚ ਤਬਦੀਲੀ ਨਹੀਂ ਲਿਆਉਂਦੀ ਉਦੋਂ ਤਕ ਉਸ ਜਾਤੀ ਦੀ ਉੱਨਤੀ ਨਹੀਂ ਹੋ ਸਕਦੀ । ਸਾਹਿਬ ਲੋਕ ਸਾਡੇ ਦੁੱਖਾਂ ਵੱਲ ਧਿਆਨ ਨਾ ਦੇ ਕੇ ਸਾਡੇ ਧਰਮ ਦਾ ਅਪਮਾਨ ਕਰ ਰਹੇ ਹਨ । ਈਸਾ ਮਸੀਹ ਨੇ ਦੂਸਰਿਆਂ ਲਈ ਖ਼ੁਦ ਨੂੰ ਸੂਲੀ ਚੜ੍ਹਾਇਆ, ਪਰ ਉਨ੍ਹਾਂ ਦੇ ਚੇਲਿਆਂ ਨੇ ਆਪਣਾ ਜੀਵਨ ਭੋਗ-ਵਿਲਾਸ ਵਿਚ ਬਿਤਾ ਕੇ ਧਰਮ ਦਾ ਅਪਮਾਨ ਕੀਤਾ ਹੈ ।"

ਬਰੂਆ ਨੇ ਕਿਹਾ, "ਸਾਰੇ ਧਰਮਾਂ ਦਾ ਉਹੋ ਸਾਰ ਹੈ । ਭਗਵਾਨ ਬੁੱਧ ਨੇ ਕਿਹਾ ਸੀ, ਯੱਗ ਦਾ ਅਰਥ ਹੈ ਬੇਕਾਰੀ ਦੂਰ ਕਰਨਾ, ਸਾਰਿਆਂ ਨੂੰ ਕੰਮ ਦੇਣਾ, ਸਾਰਿਆਂ ਨੂੰ ਸੰਤੋਸ਼ ਦੇਣਾ—ਪਰ ਅਜਿਹਾ ਯੱਗ ਕੌਣ ਕਰਦਾ ਹੈ ? ਧਰਮ ਦੇ ਨਾਂ ਤੇ ਹਰ ਜਗ੍ਹਾ ਖ਼ੂਨ-ਖਰਾਬਾ ਹੀ ਹੋ ਰਿਹਾ ਹੈ ।"

ਗਿਆਸੁਦੀਨ ਨੇ ਕਿਹਾ, "ਮੈਂ ਇਸੇ ਲਈ ਤਾਂ ਕਹਿੰਦਾ ਹਾਂ ਕਿ ਧਰਮ ਇਕ ਪਹਿਨੇ ਹੋਏ ਕੋਟ ਵਰਗਾ ਹੈ । ਨਾ ਪਹਿਨੋ ਤਾਂ ਵੀ ਚਲਦਾ ਹੈ । ਦੇਹ-ਮਨ ਇਕ ਹੀ ਰਹਿੰਦਾ ਹੈ ।"

ਨਸੀਰੁਦੀਨ ਬੋਲਿਆ, "ਤੁਸੀਂ ਕੋਈ ਚੰਗਾ ਕੰਮ ਤਾਂ ਨਹੀਂ ਕੀਤਾ ਗਿਆਸੁਦੀਨ ਸਾਹਿਬ । ਮੁਸਲਮਾਨ ਹੋ ਕੇ ਵੀ ਨਮਾਜ਼ ਪੜ੍ਹਦੇ ਨਹੀਂ, ਮਸਜਿਦ ਜਾਂਦੇ ਨਹੀਂ । ਏਨਾ ਕਿ ਜਹਾਂਨਾਰਾ ਲਈ ਵੀ ਕੁਝ ਨਹੀਂ ਕੀਤਾ । ਮੌਲਵੀ ਅਤੇ ਅਹਿਮਦ ਸਾਹਿਬ ਨੂੰ ਬੜਾ ਧੱਕਾ ਲੱਗਿਆ ਹੈ ।"

ਗਿਆਸੁਦੀਨ ਨੇ ਜਵਾਬ ਦਿੱਤਾ, "ਹਿੰਦੂ ਸੀ ਤਾਂ ਵੀ ਕੁਝ ਨਹੀਂ ਕੀਤਾ ਸੀ । ਮੁਸਲਮਾਨ ਬਣਿਆ ਸੀ ਸਿਰਫ ਜਹਾਂਨਾਰਾ ਨਾਲ ਵਿਆਹ ਕਰਨ ਲਈ, ਹੁਣ ਉਸ ਦੀ ਵੀ ਲੋੜ ਨਹੀਂ ਰਹੀ ।"

ਅਚਾਨਕ ਇਸਮਾਈਲ ਨੇ ਸਖ਼ਤੀ ਨਾਲ ਪੁੱਛਿਆ, "ਇਕ ਗੱਲ ਪੁੱਛਾਂ ਤੁਸੀਂ ਬੁਰਾ

ਤਾਂ ਨਹੀਂ ਮੰਨੋਗੇ ਗਿਆਸੁਦੀਨ ਸਾਹਿਬ ? ਕੀ ਤੁਸੀਂ ਮਨੂੰ ਨਾਲ ਵਿਆਹ ਕਰਨਾ ਚਾਹ ਰਹੇ ਓ ?''

ਨਸੀਰੁਦੀਨ ਅਤੇ ਜੈਬੁਨਿੱਸਾ ਦੋਵਾਂ ਨੂੰ ਲੱਗਿਆ ਕਿ ਇਸਮਾਈਲ ਨੇ ਬਿਨਾਂ ਸੋਚੇ-ਸਮਝੇ, ਬਿਨਾਂ ਕਾਰਨ ਜਗਿਆਸਾ ਵੱਸ ਹੀ ਸਵਾਲ ਕੀਤਾ ਹੈ। ਪਰ ਗਿਆਸੁਦੀਨ ਨੂੰ ਜਵਾਬ ਤਾਂ ਦੇਣਾ ਹੀ ਚਾਹੀਦਾ ਹੈ।

ਗਿਆਸੁਦੀਨ ਨੇ ਜਵਾਬ ਵਿਚ ਕਿਹਾ : ''ਇਹ ਸੱਚ ਹੈ ਕਿ ਜਹਾਂਨਾਰਾ ਦੀ ਇਹ ਆਖਰੀ ਇੱਛਾ ਸੀ। ਜਹਾਂਨਾਰਾ ਨੇ ਮੈਨੂੰ ਵੀ ਕਿਹਾ ਸੀ ਅਤੇ ਮਨੂੰ ਨੂੰ ਵੀ ਕਿਹਾ ਹੈ। ਮੈਂ ਚੰਡੀ ਨਾਲ ਗੱਲ ਕੀਤੀ ਸੀ ਪਰ ਚੰਡੀ ਨੇ ਕਿਹਾ ਕਿ ਉਹ ਰਾਮਕ੍ਰਿਸ਼ਨ ਮਿਸ਼ਨ ਦੇ ਸਵਾਮੀ ਮਾਧਵਾਨੰਦ ਨੂੰ ਪੁੱਛ ਕੇ ਜਵਾਬ ਦੇਵੇਗਾ। ਮੈਂ ਉਨ੍ਹਾਂ ਤੋਂ ਵੀ ਪੁੱਛ ਲਿਐ। ਸਵਾਮੀ ਜੀ ਦਾ ਕਹਿਣਾ ਹੈ ਕਿ ਚੰਡੀ ਕੁੜੀ ਦਾ ਵਿਆਹ ਨਹੀਂ ਕਰੇਗਾ। ਹਾਂ ਜੇ ਮੈਂ ਹਿੰਦੂ ਬਣ ਜਾਵਾਂ ਤਾਂ ਵੱਖਰੀ ਗੱਲ ਹੈ। ਹੁਣ ਸਿਰਫ ਮਨੂੰ ਤੋਂ ਪੁੱਛਣਾ ਬਾਕੀ ਹੈ।''

ਇਸਮਾਈਲ ਬੋਲਿਆ, ''ਅੱਜ ਚੰਡੀ ਨੇ ਮਨੂੰ ਨੂੰ ਅੰਨ੍ਹੇਵਾਹ ਕੁੱਟਿਆ ਹੈ। ਕਾਰਨ ਕੀ ਹੈ ਪਤਾ ਨਹੀਂ। ਸ਼ਾਇਦ ਤੁਹਾਡੇ ਕੋਲ ਜਾਂ ਚੈਟਰਜੀ ਕੋਲ ਉਸ ਦਾ ਆਉਣ-ਜਾਣ ਪਸੰਦ ਨਹੀਂ ਕਰਦਾ।''

ਗਿਆਸੁਦੀਨ ਦਾ ਮੂੰਹ ਲਾਲ ਹੋ ਗਿਆ—''ਵੇਖ ਇਸਮਾਈਲ, ਤੇਰਾ ਇਸ ਤਰ੍ਹਾਂ ਗੱਲਾਂ ਕਰਦਿਆਂ ਫਿਰਨਾ ਠੀਕ ਨਹੀਂ ਅਤੇ ਚੰਡੀ ਦਾ ਵੀ ਏਸ ਤਰ੍ਹਾਂ ਮਾਰਨਾ ਜ਼ਿਆਦਤੀ ਹੈ। ਅੱਜ ਮਨੂੰ ਆਵੇਗੀ ਤਾਂ ਉਸ ਨੂੰ ਇਥੇ ਆਉਣ ਤੋਂ ਮਨ੍ਹਾਂ ਕਰ ਦਿਆਂਗਾ। ਜੇ ਚੈਟਰਜੀ ਮਨੂੰ ਨਾਲ ਵਿਆਹ ਕਰਨਾ ਚਾਹੁੰਦੇ ਹਨ ਤਾਂ ਕਰ ਲੈਣ। ਪਰ ਅਜਿਹੀਆਂ ਗੱਲਾਂ ਕਰਨ ਵਾਲੇ ਨੂੰ ਇਸ ਘਰ ਦੀ ਦੇਹਲੀ ਵੀ ਨਹੀਂ ਟੱਪਣ ਦਿੱਤੀ ਜਾਵੇਗੀ।''

ਇਸਮਾਈਲ ਦੇ ਚਿਹਰੇ ਦਾ ਰੰਗ ਉੱਡ ਗਿਆ।

ਨਸੀਰੁਦੀਨ ਨੇ ਵੀ ਹਿਕਾਰਤ ਨਾਲ ਕਿਹਾ, ''ਤੂੰ ਪਹਿਲਾਂ ਆਪਣਾ ਘਰ ਤਾਂ ਸੰਭਾਲ, ਉਸ ਤੋਂ ਮਗਰੋਂ ਕਿਸੇ ਦੂਜੇ ਦੇ ਚਰਿਤ੍ਰ ਦੀ ਚਰਚਾ ਕਰੀਂ।''

ਇਸਮਾਈਲ ਨੂੰ ਇਹ ਗੱਲ ਥੱਪੜ ਵਾਂਗ ਲੱਗੀ। ਉਹ ਉਠ ਖਲੋਤਾ ਅਤੇ ਸ਼ਾਂਤ ਆਵਾਜ਼ ਵਿਚ ਬੋਲਿਆ, ''ਜੇ ਮੇਰਾ ਦੋਸ਼ ਹੈ ਤਾਂ ਤੁਸੀਂ ਲੋਕ ਮੈਨੂੰ ਮਾਫ਼ ਕਰ ਦੇਣਾ। ਪਰ ਇਕ ਗੱਲ ਦੱਸ ਕੇ ਜਾਂਦਾ ਹਾਂ—ਕੱਲ੍ਹ ਮੈਂ ਲੱਛਮੀ ਨੂੰ ਘਰੋਂ ਨਿਕਲ ਜਾਣ ਨੂੰ ਕਹਿ ਦਿੱਤਾ ਹੈ।''

ਗਿਆਸੁਦੀਨ ਨੇ ਕਿਹਾ, ''ਕਿਉਂ ? ਇਹ ਗੱਲ ਤਾਂ ਠੀਕ ਨਹੀਂ। ਉਸ ਨੂੰ ਸੁਧਾਰਨ ਦਾ ਜਤਨ ਕਰ। ਉਹੀ ਬਹਾਦਰੀ ਹੈ।''

''ਨਹੀਂ ਨਹੀਂ, ਮੈਂ ਕੁਝ ਨਹੀਂ ਕਰ ਸਕਦਾ। ਇੱਕ ਅਵਾਰਾ ਕੁੜੀ ਨਾਲ ਮੈਂ ਘਰ ਨਹੀਂ ਵਸਾ ਸਕਦਾ—'' ਇਸਮਾਈਲ ਚਲਿਆ ਗਿਆ।

ਸਾਰੇ ਚੁੱਪ ਰਹਿ ਗਏ।

ਬਰੂਆ ਨੇ ਮੱਛੀ ਰੱਖਦਿਆਂ ਕਿਹਾ, ''ਚਲਦਾ ਹਾਂ ਗਿਆਸੁਦੀਨ ਸਾਹਿਬ। ਇਹ ਸਾਰੀਆਂ ਗੱਲਾਂ ਮੈਨੂੰ ਚੰਗੀਆਂ ਨਹੀਂ ਲੱਗੀਆਂ। ਯੂਨੀਅਨ ਬਣਾਉਂਦੇ ਸਮੇਂ ਜੇ ਵਰਕਰਾਂ ਵਿਚ ਮਨ-ਮੁਟਾਓ ਹੋ ਜਾਂਦਾ ਹੈ ਤਾਂ ਉਸ ਦਾ ਨਤੀਜਾ ਚੰਗਾ ਨਹੀਂ ਨਿਕਲਦਾ।

ਲੱਛਮੀ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ । ਜੇ ਤੁਹਾਨੂੰ ਸਾਰਿਆਂ ਨੂੰ ਮਨਜ਼ੂਰ ਹੋਵੇ ਤਾਂ ਮੈਂ ਚੰਡੀ ਅਤੇ ਚੈਟਰਜੀ ਨਾਲ ਗੱਲ ਕਰਕੇ ਮਨੂੰ ਦਾ ਮਾਮਲਾ ਸੁਲਝਾਉਣ ਦੀ ਕੋਸ਼ਿਸ਼ ਕਰ ਸਕਦਾ ਹਾਂ । ਕਹੋ ਕੀ ਰਾਇ ਹੈ ?''

ਨਸੀਰੁਦੀਨ ਨੇ ਕਿਹਾ, ''ਮਨੂੰ ਨੂੰ ਲੈ ਕੇ ਹੀ ਤਾਂ ਇਹ ਸਾਰੀ ਮੁਸੀਬਤ ਹੈ । ਉਹ ਖ਼ੁਦ ਹੀ ਆਪਣਾ ਮਨ ਨਹੀਂ ਪਰਖ ਪਾ ਰਹੀ ।''

ਗਿਆਸੁਦੀਨ ਨੇ ਬੜੇ ਦੁੱਖ ਨਾਲ ਕਿਹਾ, ''ਤੁਸੀਂ ਹੀ ਜੇ ਮੇਰਾ ਜ਼ਿੰਮਾ ਲੈ ਸਕਦੇ ਹੋ ਤਾਂ ਲਵੋ । ਜਹਾਂਨਾਰਾ ਇੱਕ ਸਮੱਸਿਆ ਪੈਦਾ ਕਰ ਗਈ ਹੈ, ਪਰ ਮੈਂ ਤੁਸਾਂ ਲੋਕਾਂ ਨੂੰ ਵਚਨ ਦਿੰਦਾ ਹਾਂ ਕਿ ਮੈਂ ਜਹਾਂਨਾਰਾ ਦੀ ਇੱਛਾ ਨਹੀਂ ਰੱਖਾਂਗਾ । ਮੈਂ ਮਨੂੰ ਨੂੰ ਨਹੀਂ ਚਾਹੁੰਦਾ । ਉਹ ਵਿਆਹ ਕਰਕੇ ਸੁੱਖ ਨਾਲ ਰਹੇ ਤਾਂ ਮੈਨੂੰ ਵੀ ਚੰਗਾ ਲੱਗੇਗਾ ।''

ਬਰੂਆ ਨੇ ਜਵਾਬ ਦਿੱਤਾ, ''ਤੁਹਾਡੀ ਗੱਲ ਸੁਣ ਕੇ ਖੁਸ਼ੀ ਹੋਈ । ਮੈਂ ਹੁਣ ਚਲਦਾ ਹਾਂ ।''

ਬਰੂਆ ਚਲਿਆ ਗਿਆ ।

ਕੁਝ ਦੇਰ ਤਕ ਸਾਰੇ ਖ਼ਾਮੋਸ਼ ਰਹੇ । ਜੈਬੁਨਿੱਸਾ ਨੇ ਮੱਛੀ ਦੇਖ ਕੇ ਪੁੱਛਿਆ, ''ਤੁਸੀਂ ਮੱਛੀ ਦਾ ਕੀ ਕਰੋਗੇ ?''

ਗਿਆਸੁਦੀਨ ਨੇ ਹੱਸ ਕੇ ਜਵਾਬ ਦਿੱਤਾ, ''ਪਕਾਵਾਂਗਾ ਅਤੇ ਖਾਵਾਂਗਾ ।''

''ਤੁਸੀਂ ਪਕਾ ਸਕਦੇ ਹੋ ?''

''ਕਿਉਂ ਨਹੀਂ । ਬੜਾ ਸੌਖਾ ਕੰਮ ਹੈ । ਅਤੇ ਗਿਆਸੁਦੀਨ ਦੇ ਜੋ ਵੱਸ ਨਹੀਂ, ਅਜਿਹਾ ਕਿਹੜਾ ਕੰਮ ਧਰਤੀ ਉੱਤੇ ਹੈ ? ਸਿਰਫ਼ ਇੱਕ ਹੀ ਦੁੱਖ ਜ਼ਿੰਦਗੀ ਵਿੱਚ ਰਹਿ ਗਿਆ ਹੈ । ਮੈਂ ਇੱਕ ਔਲਾਦ ਚਾਹੁੰਦਾ ਸਾਂ । ਜਹਾਂਨਾਰਾ ਨੂੰ ਗਰਭਵਤੀ ਵੇਖ ਕੇ ਖੁਸ਼ੀ ਹੋਈ ਸੀ । ਆਪਣੇ ਹੱਥੀਂ ਇੱਕ ਮੁੰਡਾ ਪਾਲ ਕੇ ਵੱਡਾ ਕਰਨ ਦੀ ਬੜੀ ਰੀਝ ਸੀ ਪਰ ਕੁਝ ਨਹੀਂ ਹੋ ਸਕਿਆ । ਜਹਾਂਨਾਰਾ ਆਪਣੇ ਆਪ ਨੂੰ ਬੜਾ ਕਸੂਰਵਾਰ ਸਮਝ ਕੇ ਮੌਤ ਤੋਂ ਪਹਿਲਾਂ ਮਨੂੰ ਨੂੰ ਗ੍ਰਹਿਣ ਕਰਨ ਦੀ ਸਲਾਹ ਦੇ ਗਈ ਸੀ । ਸੋਚਿਆ ਸੀ ਮਨੂੰ ਨਾਲ ਵਿਆਹ ਕਰ ਲੈਣ ਨਾਲ ਉਹ ਮਨੂੰ ਵਿੱਚ ਜਿਊਂਦੀ ਰਹੇਗੀ । ਉਸ ਦਾ ਕਸੂਰ ਵੀ ਨਹੀਂ ਰਹੇਗਾ ਅਤੇ ਮੈਨੂੰ ਵੀ ਸੁੱਖ ਮਿਲੇਗਾ । ਹਾਂ, ਜਹਾਂਨਾਰਾ ਉਸ ਨੂੰ ਬੜਾ ਪਿਆਰ ਕਰਦੀ ਸੀ । ਮੇਰੇ ਨਾਲ ਨਾ ਕਰਨ ਵਾਲੀਆਂ ਗੱਲਾਂ ਵੀ ਉਸ ਨਾਲ ਕਰ ਲੈਂਦੀ ਸੀ ।''

ਏਨਾ ਕਹਿ ਕੇ ਗਿਆਸੁਦੀਨ ਮੱਛੀ ਲਿਜਾ ਕੇ ਅੰਦਰ ਢੱਕ ਕੇ ਰੱਖ ਆਇਆ ।

ਅਚਾਨਕ ਜੈਬੁਨਿੱਸਾ ਬੋਲੀ, ''ਜਹਾਂਨਾਰਾ ਨੇ ਇੱਕ ਹੋਰ ਗੱਲ ਮਨੂੰ ਨੂੰ ਕਹੀ ਸੀ ।''

''ਉਹ ਕੀ ?''

''ਕਿਹਾ ਸੀ, ਮਨੂੰ ਜਿੰਨਾ ਆਪਣੇ ਆਪ ਨੂੰ ਜਾਣਦੀ ਹੈ ਉਸ ਤੋਂ ਜ਼ਿਆਦਾ ਜਹਾਂਨਾਰਾ ਉਸ ਨੂੰ ਸਮਝਦੀ ਸੀ ।''

ਗਿਆਸੁਦੀਨ ਹੱਸ ਕੇ ਚੁੱਪ ਹੋ ਗਿਆ ।

ਜੈਬੁਨਿੱਸਾ ਫੇਰ ਬੋਲੀ, ''ਜਹਾਂਨਾਰਾ ਨੇ ਉਸ ਨੂੰ ਕਿਹਾ ਸੀ ਕਿ ਉਹ ਚੈਟਰਜੀ ਨਾਲੋਂ ਵੱਧ ਗਿਆਸੁਦੀਨ ਸਾਹਿਬ ਨੂੰ ਪਿਆਰ ਕਰਦੀ ਹੈ ।''

ਗਿਆਸੁਦੀਨ ਨੇ ਕਿਹਾ, ''ਜਹਾਂਨਾਰਾ ਨੂੰ ਕਿਵੇਂ ਪਤਾ ਲੱਗ ਗਿਆ ?''

ਜੈਬੁਨਿੱਸਾ ਨੇ ਹੱਸ ਕੇ ਜਵਾਬ ਦਿੱਤਾ, "ਬੜੀਆਂ ਗੱਲਾਂ ਕਰਿਆ ਕਰਦੀ ਸੀ। ਇਕ ਦਿਨ ਜਹਾਂਨਾਰਾ ਨੇ ਉਸ ਨੂੰ ਇਸਮਾਈਲ ਨਾਲ ਵਿਆਹ ਕਰਨ ਨੂੰ ਕਿਹਾ ਸੀ। ਪਰ ਉਹ ਬੋਲੀ—ਇਸਮਾਈਲ ਬਹਾਦਰ ਨਹੀਂ ਹੈ। ਜਹਾਂਨਾਰਾ ਨੇ ਪੁੱਛਿਆ—ਬਹਾਦਰੀ ਕੀ ਚੀਜ਼ ? ਉਸ ਨੇ ਹੱਸ ਕੇ ਜਵਾਬ ਦਿੱਤਾ—ਗਿਆਸੁਦੀਨ ਸਾਹਿਬ। ਉਨ੍ਹਾਂ ਨੇ ਤੁਹਾਡੇ ਨਾਲ ਵਿਆਹ ਕਰਨ ਲਈ ਆਪਣਾ ਧਰਮ ਛੱਡ ਦਿੱਤਾ। ਇਸਮਾਈਲ ਕਿਉਂ ਨਹੀਂ ਕਰਦਾ। ਉਹ ਕਰ ਹੀ ਨਹੀਂ ਸਕਦਾ। ਇਸ ਲਈ ਉਸ ਨੇ ਵਿਆਹ ਨਹੀਂ ਕੀਤਾ। ਰਾਮੂ ਦੀ ਤਾਂ ਉਸ ਨੇ ਪਰਵਾਹ ਹੀ ਨਹੀਂ ਕੀਤੀ ਸੀ ਅਤੇ ਚੈਟਰਜੀ ਨਾਲ ਜੋ ਵੀ ਮੇਲਜੋਲ ਬਣਿਆ ਸੀ, ਉਹ ਦੋਸਤੀ ਦਾ ਹੈ। ਚੈਟਰਜੀ ਨੂੰ ਬਹਾਦਰੀ ਦੀ ਪ੍ਰੀਖਿਆ ਪਾਸ ਨਹੀਂ ਕਰਨੀ ਪਵੇਗੀ।"

ਨਸੀਰੁਦੀਨ ਨੇ ਕਿਹਾ, "ਜੇ ਜਹਾਂਨਾਰਾ ਦੀ ਗੱਲ ਸੱਚੀ ਹੈ ਤਾਂ ਮਨੂੰ ਚੈਟਰਜੀ ਨਾਲ ਵੀ ਵਿਆਹ ਨਹੀਂ ਕਰੇਗੀ।"

ਗਿਆਸੁਦੀਨ ਚੁੱਪ ਰਿਹਾ।

ਏਨੇ ਵਿਚ ਹੀ ਮਨੂੰ ਬਾਹਰ ਦਿਖਾਈ ਦਿੱਤੀ। ਇਕ ਥਾਲੀ ਵਿਚ ਚੌਲ, ਦਾਲ, ਸਬਜ਼ੀ ਅਤੇ ਮਾਂਸ ਦਾ ਝੋਲ ਲਈ ਉਹ ਗਿਆਸੁਦੀਨ ਦੇ ਘਰ 'ਚ ਦਾਖਲ ਹੋਈ।

ਗਿਆਸੁਦੀਨ ਨੇ ਉਸ ਨੂੰ ਕਿਹਾ, "ਮਨੂੰ ਅੱਜ ਤੋਂ ਤੂੰ ਮੇਰੇ ਘਰ ਕੁਝ ਵੀ ਨਾ ਲਿਆਈਂ, ਅਤੇ ਆਈਂ ਵੀ ਨਾ।"

ਮਨੂੰ ਹੈਰਾਨ ਰਹਿ ਗਈ। ਪੁੱਛਿਆ, "ਅਚਾਨਕ ਅੱਜ ਤੁਹਾਨੂੰ ਕੀ ਹੋ ਗਿਆ, ਜੋ ਇਸ ਤਰ੍ਹਾਂ ਗੱਲਾਂ ਕਰਨ ਲੱਗੇ ?"

ਗਿਆਸੁਦੀਨ ਨੇ ਜਵਾਬ ਵਿਚ ਕਿਹਾ, "ਕਾਰਨ, ਤੇਰੇ ਖਾਣੇ ਨਾਲੋਂ ਮੇਰਾ ਚਰਿੱਤ੍ਰ ਵੱਡੀ ਚੀਜ਼ ਹੈ। ਅਤੇ ਮੇਰੇ ਕਾਰਨ ਤੇਰੇ ਚਰਿੱਤ੍ਰ ਤੇ ਖੋਟ ਆਵੇ, ਮੈਂ ਉਹ ਵੀ ਨਹੀਂ ਚਾਹੁੰਦਾਂ। ਮੈਂ ਤੇਰਾ ਭਲਾ ਚਾਹੁੰਦਾ ਹਾਂ। ਤੂੰ ਵਿਆਹ ਕਰਕੇ ਖੁਸ਼ੀ ਨਾਲ ਰਹੇਂ ਮੈਂ ਅਸ਼ੀਰਵਾਦ ਦਿੰਦਾ ਹਾਂ। ਜਹਾਂਨਾਰਾ ਤੇਰੇ ਲਈ ਕੁਝ ਚੀਜ਼ਾਂ ਰਖ ਗਈ ਹੈ, ਉਹ ਮੈਂ ਤੈਨੂੰ ਵੇਲੇ ਸਿਰ ਦਿਆਂਗਾ। ਮੈਨੂੰ ਗ਼ਲਤ ਨਾ ਸਮਝੀਂ। ਤੇਰੀ ਭਲਾਈ ਲਈ ਅਜਿਹਾ ਕੋਈ ਕੰਮ ਨਹੀਂ ਜੋ ਮੈਂ ਨਹੀਂ ਕਰ ਸਕਦਾ।"

ਮਨੂੰ ਨੇ ਕਿਹਾ, "ਅਜਿਹੀਆਂ ਗੱਲਾਂ ਕਿਉਂ ਕਰਨੀਆਂ ਪਈਆਂ ਪੁੱਛ ਸਕਦੀ ਹਾਂ।"

"ਕਾਰਨ ਹੈ।"

"ਮੈਨੂੰ ਦੱਸਣ ਵਿਚ ਕੋਈ ਦਿੱਕਤ ਹੈ ?"

"ਸੱਚਮੁੱਚ ਸੁਣਨਾ ਚਾਹੁੰਦੀ ਐਂ ?"

"ਹਾਂ।"

"ਤੈਨੂੰ ਕਲੰਕਮੁਕਤ ਕਰਨਾ ਚਾਹੁੰਦਾ ਹਾਂ।"

ਮਨੂੰ ਹੱਸਣ ਲੱਗੀ। "ਏਸ ਸ਼ਹਿਰ ਵਿਚ ਕੋਈ ਵੀ ਕਲੰਕ ਤੋਂ ਪਰ੍ਹੇ ਨਹੀਂ ਹੋ ਸਕਦਾ। ਖਾਸ ਕਰਕੇ ਜਵਾਨ ਕੁੜੀ। ਮੈਂ ਸੋਚਿਆ ਸੀ ਇਸ ਸ਼ਹਿਰ ਵਿਚ ਸਿਰਫ਼ ਇਕ ਹੀ ਨਿਡਰ ਆਦਮੀ ਹੈ।"

ਗਿਆਸੁਦੀਨ ਨੇ ਕਿਹਾ, "ਮਨੂੰ ਮੈਂ ਡਰਦਾ ਨਹੀਂ। ਇਸ ਲਈ ਸਭ ਕੁਝ

ਸਮਝਦਿਆਂ ਹੋਇਆਂ ਵੀ ਨਿਡਰ ਮਨ ਨਾਲ ਤੈਨੂੰ ਵਿਦਾ ਕਰ ਰਿਹਾ ਹਾਂ। ਮੇਰੇ ਦੂਰ ਹੋ ਜਾਣ ਨਾਲ ਹੀ ਤੂੰ ਆਪਣੇ ਆਪ ਨੂੰ ਸਮਝ ਸਕੇਂਗੀ। ਜਾਹ—"

"ਖਾਣਾ ਰੱਖ ਜਾਵਾਂ ਜਾਂ ਮੋੜ ਕੇ ਲੈ ਜਾਵਾਂ ?"

"ਲੈ ਜਾਹ।"

"ਫੇਰ ਕਦੀ ਨਹੀਂ ਇਥੇ ਆਉਣ ਦਿਓਗੇ ?"

"ਊਂ ਹੂੰ।"

"ਖਾਓਗੇ ਕਿਵੇਂ ?"

"ਦੋ ਹੱਥ ਹਨ।"

ਮਨੂੰ ਝੱਟਪਟ ਚਲੀ ਗਈ।

ਜੈਬੁਨਿੱਸਾ ਪਿੱਛੇ ਪਿੱਛੇ ਦੌੜਨ ਲੱਗੀ—"ਮਨੂੰ, ਮਨੂੰ ਗੱਲ ਸੁਣ ਜਾਹ।"

ਨਸੀਰੁਦੀਨ ਨੇ ਉਦਾਸ ਮਨ ਨਾਲ ਕਿਹਾ, "ਤੁਸੀਂ ਇਹ ਕੀ ਕੰਮ ਕੀਤਾ ? ਤੁਹਾਡੇ ਵਰਗੇ ਇਨਸਾਨ ਨੂੰ ਅਜਿਹੀਆਂ ਗੱਲਾਂ ਜਚਦੀਆਂ ਨਹੀਂ। ਉਸ ਦਾ ਕੀ ਕਸੂਰ ਹੈ ?"

ਗਿਆਸੁਦੀਨ ਨੇ ਕਿਹਾ, "ਮੈਂ ਉਸ ਨੂੰ ਆਪਣੇ ਬੰਧਨ ਤੋਂ ਮੁਕਤ ਕਰ ਦਿੱਤਾ ਹੈ। ਹੁਣ ਉਹ ਆਜ਼ਾਦ ਹੈ। ਅੱਛਾ ਛੱਡੋ ਇਹ ਸਭ ਗੱਲਾਂ ਖਤਮ ਹੋ ਗਈਆਂ। ਬੈਠੋ ਖਾਣਾ ਖਾ ਕੇ ਜਾਣਾ। ਮੱਛੀ ਤਾਂ ਹੈ।"

ਨਸੀਰੁਦੀਨ ਚੁੱਪ ਰਿਹਾ।

ਅੱਜ ਕਲ੍ਹ ਜਿਲਾਪੋਸੀ ਸਾਹਿਬ ਬੰਗਲੇ ਤੇ ਖਾਂਦੇ ਹੀ ਨਹੀਂ, ਕਲੱਬ 'ਚ ਖਾਂਦੇ ਹਨ। ਅੱਜ ਤਾਂ ਮਾਰਗਰਿਟਾ ਵਿਚ ਪਾਰਟੀ ਹੈ। ਇਸ ਲਈ ਨਸੀਰੁਦੀਨ ਖਾਣ ਲਈ ਰਾਜ਼ੀ ਹੋ ਗਿਆ। ਉਸ ਨੇ ਕਿਹਾ, "ਮੈਂ ਆਪ ਪਕਾਉਂਦਾ ਹਾਂ। ਤੁਹਾਡੇ ਹੱਥ ਨਾਲ ਮਜ਼ਾ ਨਹੀਂ ਆਏਗਾ। ਤੁਸੀਂ ਯੂਨੀਅਨ ਆਫਿਸ ਵਿਚੋਂ ਹੋ ਕੇ ਆਓ।"

# 26

ਕਿਸੇ ਘਰੇਲੂ ਤਿਉਹਾਰ ਦੇ ਮੌਕੇ ਤੇ ਸਿੰਘ ਜੀ ਦੇ ਘਰ ਰਾਮਲੀਲ੍ਹਾ ਹੋਈ ਸੀ, ਵਿਸ਼ਾ ਸੀ ਸੀਤਾ-ਹਰਣ। ਪਰ ਅਚਾਨਕ ਸੀਤਾ-ਹਰਣ ਦੀ ਭੂਮਿਕਾ ਵਿਚ ਉਤਰ ਆਇਆ ਖ਼ੁਦ ਸਿੰਘ ਜੀ। ਦਰਸ਼ਕਾਂ ਦੇ ਥਾਂ ਤੋਂ ਲੱਛਮੀ ਨੂੰ ਹਰਣ ਦੀ ਕੋਸ਼ਿਸ਼ ਕੀਤੀ। ਉਹ ਵੀ ਰਥ ਨਾਲ ਨਹੀਂ; ਮੋਟਰ ਨਾਲ। ਪਰ ਲੱਛਮੀ ਦਾ ਚੀਖਣਾ ਸੁਣ ਕੇ ਦਰਸ਼ਕਾਂ ਵਿਚੋਂ ਗਿਆਸੁਦੀਨ ਸਾਹਿਬ ਆਪ ਦੌੜਦੇ ਆਏ। ਤੜਾਤੜ ਚਾਰ ਤਮਾਚੇ ਮਾਰਨ ਮਗਰੋਂ ਇਕ ਸਿਰ ਵਾਲਾ ਰਾਵਣ ਫੌਰਨ ਜ਼ਮੀਨ ਤੇ ਡਿੱਗਿਆ ਅਤੇ ਫ਼ੁਰੰਤ ਸੀਤਾ-

ਹਰਣ ਦਾ ਪਹਿਲਾ ਦ੍ਰਿਸ਼ ਮੁੱਕ ਗਿਆ ।

ਗਿਆਸੁਦੀਨ ਨੇ ਲੱਛਮੀ ਨੂੰ ਆਪਣੇ ਨਾਲ ਲੈ ਕੇ ਇਸਮਾਈਲ ਦੇ ਘਰ ਪੁਚਾ ਦਿੱਤਾ । ਇਸਮਾਈਲ ਨੂੰ ਜਦ ਘਟਨਾ ਦੱਸੀ ਤਾਂ ਉਹ ਚੀਖ ਉਠਿਆ, "ਨਿਕਲ ਜਾ, ਨਿਕਲ ਜਾ, ਨਿਕਲ ਜਾ ।"

ਪਰ ਲੱਛਮੀ ਗਈ ਨਹੀਂ । ਗਿਆਸੁਦੀਨ ਨੇ ਕਿਹਾ, "ਇਸਮਾਈਲ ਤੂੰ ਬੈਠ । ਮੈਂ ਅੱਜ ਇਸ ਦਾ ਫ਼ੈਸਲਾ ਕਰਕੇ ਹੀ ਜਾਵਾਂਗਾ । ਬੈਠ ਜਾ—"

ਇਸ ਵਾਰ ਇਸਮਾਈਲ ਬੈਠ ਗਿਆ । ਕੋਇਲੇ ਦੀ ਇਕ ਅੰਗੀਠੀ ਜਲ ਰਹੀ ਸੀ । ਉਸੇ ਕੋਲ ਤਿੰਨੇ ਬੈਠ ਗਏ । ਲੱਛਮੀ ਦੀਆਂ ਅੱਖਾਂ ਵਿਚੋਂ ਹੰਝੂ ਵਗ ਰਹੇ ਸਨ । ਉਹ ਗਿਆਸੁਦੀਨ ਦੀ ਸ਼ਕਤੀ ਦੇਖ ਕੇ ਹੈਰਾਨ ਰਹਿ ਗਈ ਸੀ ।

ਗਿਆਸੁਦੀਨ ਨੇ ਕਿਹਾ, "ਇਸਮਾਈਲ ! ਮੇਰੇ ਸਾਹਮਣੇ ਇਸ ਤੋਂ ਪੁੱਛ ਕਿ ਕੀ ਇਸ ਨੇ ਸੱਚੀਂ ਵਿਭਚਾਰ ਕੀਤਾ ਹੈ ?"

ਇਸਮਾਈਲ ਨੇ ਤਾਜ਼ਗੀ ਮਹਿਸੂਸ ਕੀਤੀ । ਉਹ ਬੋਲਿਆ, "ਇਹ ਸਿੰਘ ਜੀ ਦੀ ਗੱਡੀ ਤੇ ਕਿਉਂ ਬਹਿੰਦੀ ਹੈ—ਪੁੱਛੋ ਤਾਂ—"

"ਬੋਲ ਲੱਛਮੀ, ਸੱਚ ਬੋਲ, ਕਿਉਂ ਜਾਂਦੀ ਏਂ ?"

ਲੱਛਮੀ ਸਿਸਕਣ ਲੱਗੀ ।

"ਲੱਛਮੀ !" ਗਿਆਸੁਦੀਨ ਨੇ ਕਿਹਾ, "ਦੱਸ, ਮੈਂ ਤੇਰੇ ਪਿਤਾ ਵਰਗਾ ਹਾਂ । ਗੱਡੀ ਤੇ ਕਿਉਂ ਜਾਂਦੀ ਹੈਂ ?"

ਲੱਛਮੀ ਨੇ ਹੰਝੂ ਪੂੰਝਦਿਆਂ ਜਵਾਬ ਦਿੱਤਾ, "ਜਾਂਦੀ ਹਾਂ, ਇਹ ਸੱਚ ਹੈ, ਪਰ ਵਿਭਚਾਰ ਕਦੀ ਨਹੀਂ ਕੀਤਾ ।"

"ਸੱਚ ਬੋਲ ਰਹੀ ਹੈਂ ਸਾਡੇ ਸਾਹਮਣੇ ?"

ਲੱਛਮੀ ਨੇ ਗਿਆਸੁਦੀਨ ਦੇ ਦੋਵੇਂ ਪੈਰ ਫੜਦਿਆਂ ਕਿਹਾ, "ਰੱਬ ਦੀ ਸਹੁੰ, ਖ਼ੁਦਾ ਦੀ ਕਸਮ ।"

ਗਿਆਸੁਦੀਨ ਨੇ ਕਿਹਾ, "ਮੇਰੇ ਪੈਰ ਛੱਡ ਦੇ । ਉਠ ਖੜੀ ਹੋ ਜਾ ! ਗੱਡੀ ਵਿਚ ਕਿਉਂ ਜਾਂਦੀ ਏਂ ਦੱਸ ?"

"ਮਰਦ ਦੇ ਜਾਣ ਵਿਚ ਕੋਈ ਭੈੜ ਨਹੀਂ ? ਸਿਰਫ਼ ਔਰਤ ਦਾ ਗੱਡੀ ਵਿਚ ਘੁੰਮਣਾ ਬੁਰਾ ਹੈ । ਇਹ ਕਿਹੋ ਜਿਹਾ ਨਿਯਮ ਹੈ—ਦੱਸੋ ?"

"ਤਾਂ ਅੱਜ ਚੀਖ਼ ਕਿਉਂ ਰਹੀ ਸੀ ?"

"ਅੱਜ ਉਹ ਜ਼ਬਰਦਸਤੀ ਬਿਠਾਉਣਾ ਚਾਹ ਰਿਹਾ ਸੀ । ਉਸ ਦੀ ਗੱਡੀ ਵਿਚ ਇਕ ਹੋਰ ਆਦਮੀ ਵੀ ਸੀ । ਉਹ ਸੀ ਜਿਲਾਪੋਸੀ ਸਾਹਿਬ ਦਾ ਮਾਲੀ ।

ਗਿਆਸੁਦੀਨ ਚੁੱਪ ਰਹਿ ਗਿਆ । ਅਜਿਹੀ ਨਾਰੀ-ਸ਼ਿਕਾਰ ਦੀ ਘਟਨਾ ਵੀ ਏਸ ਸ਼ਹਿਰ ਵਿਚ ਵਾਪਰਨ ਲੱਗੀ ਹੈ ? ਕਿਹੋ ਜਿਹਾ ਭਿਆਨਕ ਕਾਂਡ ! ਦੂਸਰੇ ਦੀ ਔਰਤ ਤੇ ਏਸ ਤਰ੍ਹਾਂ ਖਿੱਚ-ਖੋਹ ਕਰਨ ਵਾਲੇ ਨਿਰਲੱਜ ਆਦਮੀ ਪ੍ਰਤੀ ਘ੍ਰਿਣਾ ਨਾਲ ਉਸ ਦਾ ਸਰਬੰਸ ਮੱਚ ਪਿਆ ।

ਅਚਾਨਕ ਇਸਮਾਈਲ ਬੋਲਿਆ, "ਮੈਂ ਇਸ ਦੀ ਗੱਲ ਤੇ ਰੱਤੀ ਭਰ ਵੀ ਵਿਸ਼ਵਾਸ

ਨਹੀਂ ਕਰਦਾ। ਸਾਰਾ ਸ਼ਹਿਰ ਜਾਣਦਾ ਹੈ ਕਿ ਇਹ ਸਿੰਘ ਜੀ ਦੀ ਗੱਡੀ ਵਿਚ ਘੁੰਮਦੀ-ਫਿਰਦੀ ਹੈ। ਦੱਸ ਕਿਉਂ ?"

ਲੱਛਮੀ ਨੇ ਫੇਰ ਗਿਆਸੁਦੀਨ ਦੇ ਪੈਰ ਫੜਦਿਆਂ ਕਿਹਾ, "ਬੋਲੋ ਗਿਆਸੁਦੀਨ ਸਾਹਿਬ, ਕੀ ਮੇਮ ਹਰ ਕਿਸੇ ਨਾਲ ਘੁੰਮਦੀ ਰਹਿੰਦੀ ਹੈ। ਇਸ ਲਈ ਉਨ੍ਹਾਂ ਨੂੰ ਕੋਈ ਦੋਸ਼ ਦਿੰਦਾ ਹੈ ? ਮੈਂ ਕਦੀ ਆਪ ਨਹੀਂ ਜਾਂਦੀ। ਗੱਡੀ ਵਿਚ ਸਿਰਫ਼ ਦੋ ਹੀ ਵਾਰ ਗਈ ਹਾਂ। ਇਕ ਵੇਰਾਂ ਜ਼ੁਹਾਂਨਾਰਾ ਨੂੰ ਦੇਖਣ ਹਸਪਤਾਲ ਜਾ ਰਹੀ ਸੀ। ਰਾਹ ਵਿਚ ਸਿੰਘ ਜੀ ਮਿਲ ਗਏ ਅਤੇ ਲੈ ਗਏ। ਦੂਸਰੀ ਵਾਰ ਬਰੂਆ ਦੇ ਘਰੋਂ ਉਸ ਦੇ ਮੁੰਡੇ ਨੂੰ ਦੇਖ ਕੇ ਆ ਰਹੀ ਸੀ। ਇਸ ਨੇ ਮੇਰੇ ਤੇ ਵਾਧੂ ਹੀ ਸ਼ੱਕ ਕਰਕੇ ਕੱਢ ਦਿੱਤਾ ਹੈ। ਪਰ ਮੈਂ ਜਾਵਾਂਗੀ ਕਿਉਂ ?"

ਇਸਮਾਈਲ ਨੇ ਕਿਹਾ, "ਤਾਂ ਤੇਰੇ ਬਾਰੇ ਏਨੀਆਂ ਗੱਲਾਂ ਕਿਉਂ ਹੁੰਦੀਆਂ ਹਨ ?"

"ਕਾਰਨ ਮੈਂ ਆਦਮੀਆਂ ਵਾਂਗ ਘੁੰਮਦੀ ਹਾਂ। ਇਸ ਲਈ ਮਰਦ ਜਲਦੇ ਹਨ। ਮੈਂ ਆਪ ਬਾਜ਼ਾਰ ਜਾ ਕੇ ਖ਼ਰੀਦਦਾਰੀ ਕਰਦੀ ਹਾਂ। ਉਸ ਦਿਨ ਸ਼ਮਸ਼ਾਨ ਵੀ ਗਈ ਸੀ—ਸਾਰਿਆਂ ਹੀ ਵੇਖਿਆ ਹੈ—"

ਇਸਮਾਈਲ ਬੋਲਿਆ, "ਇਹ ਸਭ ਕਰਨਾ ਹੈ ਤਾਂ ਮੇਰੇ ਨਾਲ ਨਹੀਂ ਰਹਿ ਸਕਦੀ।"

ਗਿਆਸੁਦੀਨ ਨੇ ਅਚਾਨਕ ਗੰਭੀਰ ਆਵਾਜ਼ ਵਿਚ ਕਿਹਾ, "ਕੁਰਾਨ ਵਿਚ ਕੀ ਲਿਖਿਆ ਹੈ, ਜਾਣਦੇ ਹੋ ਇਸਮਾਈਲ ?"

"ਕੀ ਲਿਖਿਆ ਹੈ ?"

"ਕਿਸੇ ਔਰਤ ਤੇ ਫ਼ਜ਼ੂਲ ਵਿਭਚਾਰਣ ਦਾ ਇਲਜ਼ਾਮ ਲਾਉਣ ਤੇ ਉਸ ਆਦਮੀ ਨੂੰ ਅੱਸੀ ਬੈਂਤ ਮਾਰਨੇ ਚਾਹੀਦੇ ਹਨ। ਉਸ ਦੇ ਵਿਭਚਾਰ ਦਾ ਪ੍ਰਮਾਣ ਜੇ ਸਪੱਸ਼ਟ ਹੋਵੇ ਤਾਂ ਉਸ ਨੂੰ ਦੋਸ਼ ਦੇਵੋ, ਵਰਨਾ ਨਹੀਂ। ਉਹ ਨਿਡਰ ਆਉਂਦੀ ਜਾਂਦੀ ਹੈ। ਦੋਸ਼ ਉਸ ਦਾ ਨਹੀਂ ਸਮਾਜ ਦਾ ਦੋਸ਼ ਹੈ—ਯਾਨੀ ਆਦਮੀਆਂ ਦਾ ਦੋਸ਼।"

ਇਸਮਾਈਲ ਇਹ ਸੁਣ ਕੇ ਹੈਰਤ ਨਾਲ ਗਿਆਸੁਦੀਨ ਵੱਲ ਵੇਖਦਾ ਰਿਹਾ। ਸਾਰਾ ਸ਼ਹਿਰ ਇਕ ਪਾਸੇ ਅਤੇ ਗਿਆਸੁਦੀਨ ਸਾਹਿਬ ਇਕ ਪਾਸੇ। ਉਹ ਬੋਲਿਆ, "ਜੋ ਗੱਲ਼ ਸਮਾਜ ਨਹੀਂ ਮੰਨਦਾ ਉਹ ਕਿਉਂ ਕਰੇਗੀ ?"

ਗਿਆਸੁਦੀਨ ਨੇ ਕਿਹਾ, "ਸਮਾਜ ਨੂੰ ਮਾਰ ਗੋਲੀ। ਸਿਰਫ਼ ਸੱਚਾਈ ਤੇ ਯਕੀਨ ਕਰ। ਜਦ ਤੂੰ ਦੇਖੇਂ ਕਿ ਉਸ ਨੇ ਸੱਚੀਮੁੱਚੀਂ ਵਿਭਚਾਰ ਕੀਤਾ ਹੈ ਤਾਂ ਤਲਾਕ ਦੇ ਦੇਈਂ। ਅਜਿਹੀ ਸੁਣੀ ਸੁਣਾਈ ਗੱਲ ਤੇ ਯਕੀਨ ਨਾ ਕਰ। ਚੰਗਾ, ਮੈਂ ਚਲਦਾ ਹਾ ਅਤੇ ਲੱਛਮੀ ਤੈਨੂੰ ਇਕ ਗੱਲ ਕਹਿੰਦਾ ਹਾਂ। ਤੂੰ ਹਾਲੀਂ ਸ਼ਾਦੀ ਕੀਤੀ ਹੈ, ਕਿਤੇ ਜਾਣਾ ਹੋਵੇ ਤਾਂ ਦੋਵੇਂ ਇਕੱਠੇ ਕਿਉਂ ਨਹੀਂ ਜਾਂਦੇ ?"

ਲੱਛਮੀ ਨੇ ਗਿਆਸੁਦੀਨ ਦੇ ਪੈਰ ਛੱਡਦਿਆਂ ਹੱਸ ਕੇ ਕਿਹਾ, "ਤਾਂ ਬਦਨਾਮੀ ਕਿਵੇਂ ਹੋਵੇਗੀ ? ਏਨ੍ਹਾਂ ਨੂੰ ਬੜੀ ਸ਼ਰਮ ਆਉਂਦੀ ਹੈ।"

"ਬੜੀ ਸ਼ਰਮ !"

ਗਿਆਸੁਦੀਨ ਖਿੜਖਿੜਾ ਕੇ ਹੱਸਦਿਆਂ ਹੱਸਦਿਆਂ ਚਲੇ ਗਏ ਸਨ।

ਗਿਆਸੁਦੀਨ ਸਾਹਿਬ ਘਰ ਪਹੁੰਚ ਗਏ ਸਨ। ਪਹੁੰਚਦਿਆਂ ਹੀ ਦੇਖਿਆ ਕਿ ਵਰਾਂਡੇ 'ਚ ਬੈਠਾ ਕੋਈ ਰੋ ਰਿਹਾ ਹੈ ਜਿਵੇਂ ਬਿਨਾਂ ਮਾਂ ਦਾ ਬੱਚਾ ਹੋਵੇ।

ਗਿਆਸੁਦੀਨ ਅੰਦਰ ਆ ਕੇ ਚੁੱਪ ਰਹਿ ਗਿਆ।

ਨਸੀਰੁਦੀਨ ਇਕ ਆਰਾਮ ਕੁਰਸੀ ਤੇ ਬੈਠਾ ਸਿਸਕ ਰਿਹਾ ਹੈ।

"ਕੀ ਹੋਇਆ ਨਸੀਰੁਦੀਨ ? ਮਰਦ ਹੋ ਕੇ ਰੋਂਦਾ ਐਂ ! ਕੀ ਹੋਇਆ ਦੱਸ ਤਾਂ ਸਹੀ ?"

ਨਸੀਰੁਦੀਨ ਨੇ ਹੰਝੂ ਪੂੰਝ ਕੇ ਕਿਹਾ, "ਏਨੇ ਦਿਨਾਂ ਤਕ ਸਾਹਿਬ ਦਾ ਖਾਣਾ ਪਕਾਇਆ ਤੇ ਅੱਜ ਮਾਰ ਪਈ। ਕੁੱਤਾ ਵੀ ਪਿੱਛੇ ਛੱਡ ਦਿੱਤਾ ਸੀ।"

"ਕਿਉਂ ? ਕੀ ਹੋਇਆ ?"

"ਕਿਉਂ ? ਜਿਲਾਪੋਸੀ ਸਾਹਿਬ ਨੂੰ ਕੀ ਤੁਸੀਂ ਜਾਣਦੇ ਨਹੀਂ ? ਜੈਬੁਨਿੱਸਾ ਨੂੰ ਬੁਲਾਉਣ ਲਈ ਕਿਹਾ ਸੀ ਮੈਂ ਹਿੱਲਿਆ ਵੀ ਨਹੀਂ। ਬੱਸ ਇਸੇ ਕਰਕੇ ਉਨ੍ਹਾਂ ਨੇ ਬੈਂਤ ਨਾਲ ਮਾਰਿਆ। ਫੇਰ ਕੁੱਤਾ ਪਿੱਛੇ ਛੱਡ ਕੇ ਘਰੋਂ ਕੱਢ ਦਿੱਤਾ। ਬੁੱਢਾਪੇ ਵਿਚ ਇਹ ਬੇਇੱਜ਼ਤੀ ਹੋਈ ਹੈ।"

ਗਿਆਸੁਦੀਨ ਗਰਜ ਕੇ ਬੋਲਿਆ, "ਤੂੰ ਕੀ ਕਰਦਾ ਰਿਹਾ ਬੜੇ ਮੀਆਂ ? ਉਠ ਕੇ ਗਲਾ ਕਿਉਂ ਨਾ ਘੁੱਟ ਦਿੱਤਾ ? ਅੱਜ ਮੈਂ ਸਿੰਘ ਜੀ ਦੇ ਮੂੰਹ ਤੇ ਅਜਿਹਾ ਥੱਪੜ ਮਾਰਿਆ ਕਿ ਉਹ ਚਕਰਾ ਕੇ ਦੂਰ ਡਿੱਗ ਪਿਆ।" ਗੁੱਸਾ ਆਉਣ ਨਾਲ ਗਿਆਸੁਦੀਨ ਦੀ ਗੱਲ ਤੂੰ ਤੂੰ, ਮੈਂ ਤੇ ਆ ਜਾਂਦੀ ਹੈ।

"ਸਿੰਘ ਜੀ ਨੂੰ ਕਿਉਂ ਮਾਰਿਆ ?"

"ਬੱਸ ਉਹੋ ਗੱਲ। ਸਿੰਘ ਜੀ ਅਤੇ ਜਿਲਾਪੋਸੀ ਸਾਹਿਬ ਦਾ ਮਾਲੀ ਲੱਛਮੀ ਦਾ ਹਰਣ ਕਰਨਾ ਚਾਹੁੰਦੇ ਸਨ। ਉਸ ਦੀ ਚੀਕ ਸੁਣ ਕੇ ਮੈਂ ਰਾਮਲੀਲ੍ਹਾ ਛੱਡ ਕੇ ਨੱਠ ਪਿਆ।"

"ਸਿੰਘ ਜੀ ਤੇ ਹੱਥ ਚੁੱਕਣ ਵਾਲਾ ਆਦਮੀ ਇਸ ਸ਼ਹਿਰ ਵਿਚ ਇਕ ਹੀ ਨਿਕ-ਲਿਆ। ਪਰ ਕਿਉਂ ?" ਨਸੀਰੁਦੀਨ ਨੇ ਪੁੱਛਿਆ, "ਉਹ ਕਿਹੜਾ ਚੰਗੀ ਕੁੜੀ ਹੈ ?"

"ਇਹ ਕਿਸ ਨੇ ਕਿਹਾ ਕਿ ਉਹ ਚੰਗੀ ਨਹੀਂ ? ਉਹ ਬੜੀ ਨਿਡਰ ਔਰਤ ਹੈ। ਬਸਤੀ ਵਿਚ ਜਨਮ ਲਿਆ ਹੈ, ਇਸ ਲਈ ਸੰਸਕਾਰਾਂ ਨੂੰ ਮੰਨਣਾ ਨਹੀਂ ਸਿਖਿਆ। ਗੁਦੜੀ ਵਿਚ ਲਾਲ ਲੁਕੇ ਰਹਿੰਦੇ ਹਨ। ਇਹ ਇਸਮਾਈਲ ਹੈ ਬੁਜ਼ਦਿਲ। ਰਾਮਚੰਦਰ ਵਾਂਗ ਦੂਜਿਆਂ ਦੀਆਂ ਗੱਲਾਂ ਸੁਣ ਕੇ ਸੀਤਾ ਦਾ ਵਿਸਰਜਨ ਕਰਨ ਜਾ ਰਿਹਾ ਸੀ—ਮੈਂ ਸਮਝਾ ਕੇ ਆ ਰਿਹਾ ਹਾਂ।"

ਨਸੀਰੁਦੀਨ ਨੇ ਜਵਾਬ ਦਿੱਤਾ, "ਬੜੀ ਚੰਗੀ ਗੱਲ ਐ।"

"ਹੁਣ ਤੂੰ ਕੀ ਕਰੇਂਗਾ ?"

"ਮੈਂ ਬੰਗਲਾ ਛੱਡ ਦਿੱਤਾ ਹੈ। ਹੁਣ ਜੈਬੁਨਿੱਸਾ ਕੋਲ ਜਾਵਾਂਗਾ। ਬਾਕੀ ਦਿਨ ਉਸੇ ਨਾਲ ਲੰਘਾਵਾਂਗਾ ਅਤੇ ਯੂਨੀਅਨ ਦਾ ਕੰਮ ਕਰਾਂਗਾ—"

"ਅਤੇ ਇਹ ਬੇਇਜ਼ਤੀ ਹਜ਼ਮ ਕਰ ਜਾਏਂਗਾ ? ਇਹ ਨਹੀਂ ਹੋ ਸਕਦਾ। ਮੈਂ ਇਕ ਚਿੱਠੀ ਲਿਖ ਕੇ ਦੇ ਰਿਹਾਂ—ਮਾਲਾ ਸਿੰਘ ਨੂੰ ਦੇ ਦੇਈਂ। ਵੱਡੇ ਸਾਹਿਬ ਨੂੰ ਦੱਸਣਾ

ਪਵੇਗਾ। ਸ਼ਹਿਰ ਵਿਚ ਇਸ ਤਰ੍ਹਾਂ ਦੀਆਂ ਘਟਨਾਵਾਂ ਬੰਦ ਕਰਨੀਆਂ ਪੈਣਗੀਆਂ। ਚਮੜੀ ਸਫੇਦ ਹੋਣ ਨਾਲ ਕੀ ਹੁੰਦਾ ਹੈ, ਮਨ ਵੀ ਸਫੇਦ ਹੋਣਾ ਚਾਹੀਦਾ ਹੈ।''

ਨਸੀਰੁਦੀਨ ਨੇ ਪੁੱਛਿਆ, ''ਯੂਨੀਅਨ ਲਿਖੇਗੀ ?''

''ਹਾਂ।''

ਦੂਸਰੇ ਦਿਨ ਸਵੇਰੇ ਹੀ ਯੂਨੀਅਨ ਦੀ ਚਿੱਠੀ ਵੱਡੇ ਸਾਹਿਬ ਤਕ ਪਹੁੰਚ ਗਈ। ਵੱਡੇ ਸਾਹਿਬ ਨਵੇਂ ਆਏ ਹਨ। ਹਿੰਗਿੰਗ ਸਾਹਿਬ। ਫਲੈਮਿੰਗ ਜਾ ਚੁੱਕੇ ਹਨ। ਪਰ ਮਿਸਿਜ਼ ਫਲੈਮਿੰਗ ਹਾਲੀਂ ਇਥੇ ਹੀ ਹਨ। ਇਥੇ ਕੁਝ ਦਿਨ ਹੋਰ ਠਹਿਰਨ ਲਈ ਕੰਪਨੀ ਤੋਂ ਵਿਸ਼ੇਸ਼ ਇਜਾਜ਼ਤ ਲਈ ਹੈ। ਜਨ-ਜਾਤੀ ਤੇ ਇਕ ਕਿਤਾਬ ਲਿਖ ਰਹੀ ਹੈ। ਕਿਤਾਬ ਲਿਖਦਿਆਂ ਹੀ ਚਲੀ ਜਾਵੇਗੀ। ਜਾਂਦਿਆਂ ਵੇਲੇ ਵੱਡੇ ਸਾਹਿਬ ਉਨ੍ਹਾਂ ਲਈ ਇਕ ਗੱਡੀ ਛੱਡ ਗਏ ਸਨ। ਦੁਰਗਾ ਮੇਮ ਸਾਹਿਬ ਦਾ ਡਰਾਈਵਰ ਨਿਯੁੱਕਤ ਹੋਇਆ ਹੈ। ਮੇਮ ਸਾਹਿਬ ਨੇ ਨੈਣਮਣੀ ਨੂੰ ਅੰਗਰੇਜ਼ੀ ਸਿਖਾ ਦਿੱਤੀ ਹੈ। ਸਿਰਫ ਏਨਾ ਹੀ ਨਹੀਂ, ਕਲਾਸੀਕਲ ਮਿਊਜ਼ਿਕ ਸਿੱਖਣ ਲਈ ਮੇਮ ਸਾਹਿਬ ਨੇ ਉਸ ਨੂੰ ਲਖਨਊ ਜਾਣ ਲਈ ਕਿਹਾ ਹੈ। ਇਕ ਮਹੀਨੇ ਅੰਦਰ ਜਾਵੇਗੀ।

ਸ਼ਹਿਰ ਦੇ ਮਜ਼ਦੂਰਾਂ ਨੂੰ ਯੂਨੀਅਨ ਦਾ ਨਸ਼ਾ ਚੜ੍ਹਿਆ ਹੈ। ਸਦਰ ਰਾਹ ਕੋਲ ਹੀ ਯੂਨੀਅਨ ਦਾ ਦਫ਼ਤਰ ਬਣਾਇਆ ਹੈ। ਉਥੇ ਦਿਨੇ ਤਾਂ ਲੋਕ ਰਹਿੰਦੇ ਹੀ ਹਨ, ਹੁਣ ਰਾਤ ਨੂੰ ਵੀ ਰਹਿਣ ਲੱਗੇ ਹਨ।

ਨਸੀਰੁਦੀਨ ਦੇ ਇਲਜਾਮ ਦੇ ਸੰਬੰਧ ਵਿਚ ਯੂਨੀਅਨ ਦੇ ਲਿਖੇ ਖ਼ਤ ਦੀ ਪ੍ਰਾਪਤੀ ਵੱਡੇ ਸਾਹਿਬ ਨੇ ਮਨਜ਼ੂਰ ਕਰ ਲਈ ਹੈ। ਮਾਲਾ ਸਿੰਘ ਨੂੰ ਬੁਲਾ ਕੇ ਜਿਲਾਪੋਸੀ ਸਾਹਿਬ ਦੇ ਵਿਹਾਰ ਸੰਬੰਧੀ ਅਫ਼ਸੋਸ ਵੀ ਕੀਤਾ ਹੈ। ਨਸੀਰੁਦੀਨ ਨੂੰ ਵਾਪਸ ਕੰਮ ਤੇ ਜਾਣ ਲਈ ਵੀ ਕਿਹਾ ਹੈ।

ਪਰ ਨਸੀਰੁਦੀਨ ਦਾ ਜਵਾਬ ਹੈ, ''ਸਾਹਿਬ ਦੀ ਗ਼ੁਲਾਮੀ ਹੁਣ ਹੋਰ ਨਹੀਂ ਕਰਾਂਗਾ। ਜੋ ਚਾਰ ਦਿਨ ਬਾਕੀ ਹਨ ਦੋਹਤੀ ਨਾਲ ਰਹਾਂਗਾ। ਬੈਂਕ ਵਿਚ ਥੋੜ੍ਹਾ ਰੁਪਇਆ ਵੀ ਹੈ।''

ਮਿਸਿਜ਼ ਫਲੈਮਿੰਗ ਨੇ ਵੀ ਆਪਣੇ ਬੰਗਲੇ ਤੇ ਖਾਣਾ ਬਨਾਉਣ ਲਈ ਬੁਲਾਇਆ ਸੀ। ਪਰ ਉਹ ਗਿਆ ਨਹੀਂ। ਮਿਸਿਜ਼ ਫਲੈਮਿੰਗ ਨੈਣਮਣੀ ਨੂੰ ਆਪਣੇ ਬੰਗਲੇ ਦੇ ਕੰਪਾਊਂਡ ਵਿਚ ਲੈ ਆਈ ਹਨ। ਉਹ ਮੇਮ ਸਾਹਿਬ ਤੋਂ ਸਾਹਿਬ ਲੋਕਾਂ ਦਾ ਜਲਪਾਨ ਸਿਖ ਗਈ ਹੈ। ਗਿਆਸੁਦੀਨ ਸਾਹਿਬ ਨੇ ਵੀ ਨਸੀਰੁਦੀਨ ਨੂੰ ਆਪਣੇ ਘਰ ਖਾਣਾ ਪਕਾਉਣ ਲਈ ਬੁਲਾਇਆ ਸੀ। ਉਹ ਉਥੇ ਵੀ ਨਹੀਂ ਗਿਆ।

ਹੁਣ ਉਹ ਜੇਬੁਨਿੱਸਾ ਨੂੰ ਛੱਡ ਕੇ ਨਹੀਂ ਰਹਿ ਸਕਦਾ। ਉਹ ਦਿਨ-ਬ-ਦਿਨ ਸੁੱਕਦੀ ਜਾ ਰਹੀ ਹੈ। ਪਹਿਲਾਂ ਵਾਲੀ ਰੌਣਕ ਹੁਣ ਨਹੀਂ ਰਹੀ। ਅਜਿਹੇ ਵੇਲੇ ਉਸ ਦੇ ਨਾਲ ਰਹਿਣਾ ਹੀ ਠੀਕ ਸਮਝਿਆ।

ਉਹ ਰੋਜ਼ ਹੀ ਯੂਨੀਅਨ ਦੇ ਆਫਿਸ ਜਾਣ ਲੱਗਾ। ਉਥੇ ਬਹਿ ਕੇ ਗੱਲਬਾਤ ਕਰਦਾ ਅਤੇ ਕੰਮ ਵੀ ਕਰਦਾ।

ਨਸੀਰੁਦੀਨ ਦੇ ਆਉਣ ਮਗਰੋਂ ਯੂਨੀਅਨ ਦੀ ਮੈਂਬਰੀ ਵੱਧਦੀ ਗਈ। ਖਾਸ ਕਰਕੇ

ਹੇਠਲੇ ਤਬਕੇ ਦੇ ਲੋਕਾਂ ਦੀ ਗਿਣਤੀ ਵੱਧ ਗਈ ਹੈ।

ਇਕ ਦਿਨ ਜ਼ੈਬੁਨਿੱਸਾ ਨੇ ਸ਼ਾਮ ਵੇਲੇ ਉਸ ਨੂੰ ਕਿਹਾ, "ਦਾਦਾਜਾਨ ਅੱਜ ਨੈਣਮਣੀ ਹਸਪਤਾਲ ਆਈ ਸੀ, ਪਤਾ ਹੈ ਕੀ ਹੋਇਐ।"

"ਕੀ ਹੋਇਆ ?"

"ਜਿਲਾਪੋਸੀ ਸਾਹਿਬ ਇਕ ਦਿਨ ਮਿਸਿਜ਼ ਫਲੈਮਿੰਗ ਕੋਲ ਵੀ ਆਏ ਸਨ। ਪਰ ਮਿਸਿਜ਼ ਫਲੈਮਿੰਗ ਨੇ ਉਸ ਨੂੰ ਸ਼ਾਦੀ ਦਾ ਉਪਦੇਸ਼ ਦੇ ਕੇ ਮੋੜ ਦਿੱਤਾ। ਵੱਡੇ ਸਾਹਿਬ ਵੀ ਉਪਦੇਸ਼ ਦਿੱਤਾ ਹੈ। ਨੈਣਮਣੀ ਇਹ ਸਾਰੀਆਂ ਗੱਲਾਂ ਦੱਸ ਕੇ ਬਹੁਤ ਹੱਸ ਰਹੀ ਸੀ।

ਜ਼ਰੂਰ ਹੱਸੇਗੀ। ਪਰ ਉਹ ਵਿਆਹ ਕਿੱਥੇ ਕਰਨਗੇ। ਇਸ ਤਰ੍ਹਾਂ ਵਿਭਚਾਰ ਕਰਦਿਆਂ ਮਰਨਗੇ। ਲੜਾਈ ਛਿੜਨ ਦੀ ਉਡੀਕ ਕਰ ਰਹੇ ਹਨ। ਜੰਗ ਹੋ ਜਾਏ ਤਾਂ ਉਹ ਛੁੱਟੀ ਕਰਨਗੇ।

ਜ਼ੈਬੁਨਿੱਸਾ ਨੇ ਗੁੱਸੇ ਨਾਲ ਕਿਹਾ, "ਕੁਝ ਲੋਕ ਬਿਲਕੁਲ ਪਸ਼ੂ ਹੁੰਦੇ ਨੇ।"

"ਕੁਝ ਕਿਉਂ ਸਾਰੇ ਹੀ ਪਸ਼ੂ ਹੁੰਦੇ ਹਨ। ਕੁਝ ਆਪਣੇ ਜਤਨਾਂ ਨਾਲ ਚੰਗੇ ਬਣ ਜਾਂਦੇ ਹਨ। ਇਸ ਸ਼ਹਿਰ ਵਿਚ ਸਿਰਫ ਇਕ ਹੀ ਆਦਮੀ ਦੇਖਿਆ—ਗਿਆਸੁਦੀਨ ਸਾਹਿਬ। ਏਨੀ ਜ਼ਿੰਦਗੀ ਬਿਤਾਈ ਹੈ ਇਸ ਸ਼ਹਿਰ ਵਿਚ, ਇਥੋਂ ਦਾ ਨਾੜੀ-ਨਛੱਤਰ ਸਭ ਜਾਣਦਾ ਹਾਂ। ਇਕ ਵੇਰਾਂ ਰਾਮਕ੍ਰਿਸ਼ਨ ਮਿਸ਼ਨ ਦੇ ਸਵਾਮੀ ਜੀ, ਸਾਡੇ ਮੌਲਵੀ ਅਤੇ ਪਾਦਰੀ ਜੀ ਵਿਚ ਇਕ ਬੈਠਕ ਹੋਈ ਸੀ। ਬਹੁਤ ਦਿਨ ਪਹਿਲਾਂ ਦੀ ਗੱਲ ਹੈ। ਮੌਲਵੀ ਨੇ ਕਿਹਾ ਸੀ, ਜਿਸ ਦਿਨ ਜ਼ਮੀਨ ਪੁੱਟ ਕੇ ਵਸੂਮਤੀ ਨੂੰ ਦੁੱਖ ਦੇ ਕੇ ਤੇਲ ਕੱਢਿਆ ਗਿਆ, ਉਸੇ ਦਿਨ ਤੋਂ ਧਰਮ ਚਲ ਵੱਸਿਆ ਸੀ। ਯੰਤਰ ਨਾਲ ਅੱਲਾਹ ਦਾ ਮੇਲ ਨਹੀਂ ਹੋ ਸਕਦਾ। ਯੰਤਰ ਨਾਲ ਸ਼ੈਤਾਨ ਆ ਵੜਿਆ ਹੈ। ਵਰਨਾ ਏਨਾ ਵਿਭਚਾਰ ਕਿਉਂ ਹੁੰਦਾ ਹੈ ? ਪਾਦਰੀ ਨੇ ਕਿਹਾ ਸੀ, ਸ਼ੈਤਾਨ ਤਾਂ ਹਮੇਸ਼ਾ ਹੀ ਰਹੇਗਾ। ਉਸ ਨੂੰ ਵਾਲਾਂ ਦੀ ਜੜ੍ਹ ਤੋਂ ਫੜ ਕੇ ਸੰਭਾਲਣਾ ਹੀ ਅਸਲ ਕੰਮ ਹੈ, ਉਹੋ ਧਰਮ ਹੈ। ਯੰਤਰ ਜੋ ਆਇਆ ਹੈ ਤਾਂ ਰਹੇਗਾ ਹੀ, ਇਸ ਨੂੰ ਖਤਮ ਕੌਣ ਕਰ ਸਕਦੈ ? ਸਵਾਮੀ ਜੀ ਨੇ ਕਿਹਾ ਸੀ ਜਨਮ ਲੈਣ ਨਾਲ ਹੀ ਮਨੁੱਖ ਨੂੰ ਈਸ਼ਵਰ ਲਾਭ ਦਾ ਅਧਿਕਾਰ ਮਿਲਦਾ ਹੈ। ਯੰਤਰ ਨਾਲ ਉਸ ਦਾ ਕੋਈ ਸੰਪਰਕ ਨਹੀਂ ਹੈ। ਚਰਿੱਤਰ ਸੁਧਾਰਨ ਲਈ ਮਨੁੱਖ ਨੂੰ ਧਰਮ ਦੀ ਲੋੜ ਹੈ। ਪਰ ਅਸਲ ਧਰਮ ਹੈ ਮਨੁੱਖਤਾ। ਤੂੰ ਜੋ ਕੰਮ ਪਹਿਲੇ ਕਰਦੀ ਸੀ ਉਹ ਪਸ਼ੂਆਂ ਦਾ ਕੰਮ ਸੀ। ਹੁਣ ਜੋ ਕਰ ਰਹੀ ਏ, ਉਹ ਇਨਸਾਨਾਂ ਦਾ ਕੰਮ ਏ—"

ਜ਼ੈਬੁਨਿੱਸਾ ਬੋਲੀ, "ਠੀਕ ਹੈ।" ਏਨਾ ਕਹਿਣ ਦੇ ਨਾਲ ਨਾਲ ਉਸ ਦੇ ਚਿਹਰੇ ਤੇ ਇਕ ਪੀੜ ਦਿਖਾਈ ਦਿੱਤੀ।

ਨਸੀਰੁਦੀਨ ਨੇ ਉਸ ਦੇ ਚਿਹਰੇ ਵੱਲ ਚੰਗੀ ਤਰ੍ਹਾਂ ਦੇਖਿਆ। ਕੋਈ ਪੀੜ ਜਿਵੇਂ ਉਸ ਨੂੰ ਖਾ ਰਹੀ ਹੈ। "ਤੇਰਾ ਸਰੀਰ ਦਿਨ ਬਦਿਨ ਖਰਾਬ ਹੁੰਦਾ ਜਾ ਰਿਹੈ, ਪਰਵਾਹ ਕਿਉਂ ਨਹੀਂ ਕਰਦੀ ?" ਬੜੇ ਪਿਆਰ ਨਾਲ ਉਸ ਨੇ ਪੁੱਛਿਆ।

"ਨਹੀਂ ਚੰਗੀ ਭਲੀ ਤਾਂ ਹਾਂ।"

ਨਸੀਰੁਦੀਨ ਹੱਸਣ ਲੱਗਾ, "ਮੇਰੀਆਂ ਅੱਖਾਂ ਤੋਂ ਕੁਝ ਨਹੀਂ ਲੁਕ ਸਕਦਾ ਬੱਚੀ।

ਮੈਂ ਜਾਣਦਾ ਹਾਂ, "ਤੂੰ ਹੁਣ ਤਕ ਇਜ਼ਮਾਈਲ ਨੂੰ ਭੁਲਾ ਨਹੀਂ ਸਕੀ ਹੈਂ। ਉਸ ਸੰਬੰਧੀ ਸੋਚ ਕੇ ਕੋਈ ਲਾਭ ਨਹੀਂ। ਸੰਸਾਰ ਵਿਚ ਸਭ ਕੁੜੀਆਂ ਸੰਸਾਰ ਵਸਾਉਣ ਲਈ ਹੀ ਪੈਦਾ ਹੋਈਆਂ ਨੇ ਕੀ ? ਤੂੰ ਦੇਖੀਂ, ਇਕ ਦਿਨ ਤੇਰਾ ਵਰ ਤੇਰੇ ਕੋਲ ਆਵੇਗਾ।"

"ਨਹੀਂ ਚਾਹੀਦਾ। ਮੈਂ ਸਿਰਫ ਉਸ ਨੂੰ ਹੀ ਚਾਹਿਆ ਸੀ। ਜਦ ਮੈਂ ਉਸ ਨੂੰ ਨਹੀਂ ਪਾ ਸਕੀ ਤਾਂ ਹੁਣ ਹੋਰ ਕਿਸੇ ਦੀ ਲੋੜ ਨਹੀਂ ਹੈ।"

"ਇਹ ਸਾਰਾ ਮਾਣ-ਗੁਮਾਨ ਕਰਕੇ ਜ਼ਿੰਦਗੀ ਕਿਉਂ ਬਰਬਾਦ ਕਰ ਰਹੀ ਏਂ ?"

"ਤਾਂ ਫੇਰ ਵਿਭਚਾਰਣ ਬਨਣ ਲਈ ਕਹਿ ਰਹੇ ਹੋ ਕੀ ? ਮੈਂ ਜਿਸ ਨੂੰ ਇਕ ਵੇਰਾਂ ਦਿਲ ਦਿੱਤਾ ਹੈ ਉਸੇ ਨੂੰ ਪਿਆਰ ਕਰਦੀ ਮਰਾਂਗੀ। ਕਿਸੇ ਦੂਸਰੇ ਨੂੰ ਦਿਲ ਨਹੀਂ ਦੇ ਸਕਦੀ।"

"ਇਹ ਤਾਂ ਸਤੀ ਦਾ ਪ੍ਰਣ ਆ। ਸਾਰਾ ਸ਼ਹਿਰ ਜਾਣਦਾ ਹੈ ਕਿ ਤੂੰ ਵਿਭਚਾਰਣ ਦੀ ਔਲਾਦ ਹੈਂ, ਪਰ ਜਦ ਉਹ ਸਮਝਣਗੇ ਕਿ ਮੇਰੀ ਬੱਚੀ ਸੀਤਾ, ਸਵਿਤ੍ਰੀ ਵਾਂਗ ਸਤੀ—" ਗੱਲ ਕਰਦਿਆਂ ਕਰਦਿਆਂ ਨਸੀਰੁਦੀਨ ਆਪਣੇ ਮਨ ਦਾ ਦੁੱਖ ਲੁਕਾ ਨਹੀਂ ਸਕਿਆ। ਅੱਖਾਂ ਭਰ ਆਈਆਂ। ਜੈਬੁਨਿੱਸਾ ਦੇ ਵੀ ਹੰਝੂ ਨਿਕਲ ਆਏ ਸਨ। ਇਹ ਇਕ ਬੁੱਢਾ ਆਦਮੀ ਹੈ ਜੋ ਇਸ ਪ੍ਰਣ ਨੂੰ ਸਮਝਦਾ ਹੈ! ਉਹ ਏਸ ਪ੍ਰਣ ਦੀ ਰੱਖਿਆ ਕਰਕੇ ਮਾਂ ਦਾ ਕਲੰਕ ਧੋ ਦੇਣਾ ਚਾਹੁੰਦੀ ਹੈ। ਇਹ ਗੱਲ ਉਸ ਨੇ ਕਿਸੇ ਨੂੰ ਨਹੀਂ ਦੱਸੀ ਹੈ। ਪਰ ਇਹ ਬੁੱਢਾ ਹੀ ਉਸ ਦੇ ਸਤੀਪੁਣੇ ਦੀ ਰੱਖਿਆ ਦੇ ਵੇਲੇ ਦਾ ਸਾਖੀ ਐ।

# 27

ਚੈਟਰਜੀ ਮਾਰਕਸ ਦੀਆਂ ਔਖੀਆਂ ਤੋਂ ਔਖੀਆਂ ਕਿਤਾਬਾਂ ਵੀ ਸਮਝ ਲੈਂਦੇ ਹਨ। ਪਰ ਹਾਲੀਂ ਤਕ ਇਕ ਕੁੜੀ ਦਾ ਮਨ ਨਹੀਂ ਸਮਝ ਪਾਏ।

ਮਨੂੰ ਨੇ ਅਚਾਨਕ ਚੈਟਰਜੀ ਤੋਂ ਪੜ੍ਹਨਾ ਬੰਦ ਕਰਕੇ ਨਰਸ ਦੀ ਸਿਖਿਆ ਲੈਣ ਲਈ ਹਸਪਤਾਲ ਆਉਣਾ-ਜਾਣਾ ਸ਼ੁਰੂ ਕਰ ਦਿੱਤਾ ਹੈ। ਉਸ ਤੋਂ ਮਗਰੋਂ ਵੀ ਉਹ ਕਈ ਵਾਰ ਮਨੂੰ ਨੂੰ ਮਿਲੇ ਹਨ। ਪਹਿਲਾਂ ਵਾਂਗ ਹੀ ਗੱਲਬਾਤ ਵੀ ਕੀਤੀ ਹੈ। ਔਰਤਾਂ ਸੰਬੰਧੀ ਪ੍ਰਸੰਗ ਵੀ ਆਇਆ ਸੀ। ਪਰ ਆਪਣਾ ਹਾਂ-ਪੱਖੀ ਮਨੋਭਾਵ ਦੱਸ ਕੇ ਵੀ ਉਹ ਉਸ ਦੇ ਨੇੜੇ ਨਹੀਂ ਹੋ ਸਕੇ। ਉਨ੍ਹਾਂ ਦੋਵਾਂ ਵਿਚਕਾਰ ਜਿਵੇਂ ਕਿਸੇ ਨੇ ਕੰਧ ਖਿੱਚ ਦਿੱਤੀ ਹੈ।

ਮਨੂੰ ਕੋਲ ਹੁੰਦਿਆਂ ਵੀ ਹਾਲੀਂ ਬਹੁਤ ਦੂਰ ਹੈ।

ਇਕ ਦਿਨ ਮਨੂੰ ਦੇ ਘਰ ਦੇ ਨੇੜੇ ਵਾਲੇ ਦਰਖਤ ਹੇਠਾਂ ਪਿਆ ਕੋੜ੍ਹ ਦਾ ਰੋਗੀ ਚਲ ਵੱਸਿਆ। ਇਹੋ ਇਕ ਆਦਮੀ ਸੀ ਜਿਸ ਨੂੰ ਸਾਹਿਬ ਮਜ਼ਦੂਰ ਸਾਰੇ ਬਰਾਬਰ ਘ੍ਰਿਣਾ

ਕਰਦੇ ਸਨ । ਬਹੁਤ ਸਾਰੇ ਲੋਕ ਉਸ ਦੀ ਅੰਤਮ ਕ੍ਰਿਆ ਕਰਨ ਲਈ 'ਕੱਠੇ ਹੋਏ । ਉਸ ਦਲ ਵਿਚ ਚੈਟਰਜੀ ਵੀ ਸਨ । ਬਾਲਮੀਕੀ ਕਾਲੋਨੀ ਵਿਚ ਖਬਰ ਭੇਜੀ ਗਈ । ਪਰ ਉਥੋਂ ਵੀ ਕੋਈ ਨਹੀਂ ਆਇਆ । ਦਲ ਵਿਚ ਚੰਡੀ ਵੀ ਸੀ, ਪਰ ਉਹ ਬੇਸਹਾਰਾ । ਇਸਮਾਈਲ ਸੀ, ਪਰ ਝਿਜਕ ਰਿਹਾ ਸੀ । ਕੋੜ੍ਹ ਦੇ ਰੋਗੀ ਨੂੰ ਕਿਵੇਂ ਹੱਥ ਲਾਇਆ ਜਾਵੇ ? ਅਖੀਰ ਕੰਪਨੀ ਦੇ ਹੈੱਡ ਆਫਿਸ ਵਿਚ ਖਬਰ ਭੇਜੀ ਗਈ । ਪਰ ਉਥੋਂ ਵੀ ਕੋਈ ਨਹੀਂ ਆਇਆ । ਅਹਿਮਦ ਸਾਹਿਬ ਨੇ ਸੁਨੇਹਾ ਭੇਜਿਆ ਕਿ ਪੈਟਰੋਲ ਪਾ ਕੇ ਫੂਕ ਦਿੱਤਾ ਜਾਵੇ । ਪਰ ਉਹ ਕਰਨ ਲਈ ਵੀ ਕੋਈ ਅੱਗੇ ਨਹੀਂ ਵਧਿਆ । ਕੋੜ੍ਹ ਦੇ ਰੋਗੀ ਤੋਂ ਕਿੰਨਾ ਡਰ ।

ਮਨੂੰ ਬੇਚੈਨ ਹੋ ਉਠੀ । ਉਸ ਨੇ ਚੀਖ ਕੇ ਕਿਹਾ, "ਗਿਆਸੁਦੀਨ ਸਾਹਿਬ ਨੂੰ ਖਬਰ ਦਿਓ । ਉਹੋ ਇਕ ਆਦਮੀ ਹਨ ਜੋ ਕੁਝ ਕਰ ਸਕਣਗੇ । ਬਾਕੀ ਸਾਰੇ ਤਾਂ ਬਿਲਕੁਲ ਡਰਪੋਕ ਹਨ !"

ਸਾਰਿਆਂ ਨੂੰ ਏਸ ਗੱਲ ਨਾਲ ਧੱਕਾ ਲੱਗਿਆ । ਚੈਟਰਜੀ ਨੂੰ ਮਨੂੰ ਦੀ ਇਸ ਉਕਤੀ ਨਾਲ ਹੋਰ ਹੈਰਾਨੀ ਹੋਈ । ਮਤਲਬ ਇਹ ਕਿ ਜੋ ਉਨ੍ਹਾਂ ਸੁਣਿਆ, ਉਹ ਠੀਕ ਹੈ । ਮਨੂੰ ਗਿਆਸੁਦੀਨ ਸਾਹਿਬ ਨੂੰ ਅਸਲ ਮਾਅਨਿਆਂ ਵਿਚ ਪਿਆਰ ਕਰਦੀ ਹੈ । ਉਨ੍ਹਾਂ ਵਿਚਕਾਰ ਜੋ ਇੱਟ ਦੀ ਕੰਧ ਹੈ, ਉਹ ਹੈ ਹੱਡ-ਮਾਂਸ ਦਾ ਆਦਮੀ । ਚੈਟਰਜੀ ਦੇ ਮਨ ਵਿਚ ਹਨੇਰਾ ਛਾ ਗਿਆ ।

ਖਬਰ ਦੇਣ ਦੀ ਲੋੜ ਨਹੀਂ ਪਈ । ਗਿਆਸੁਦੀਨ ਸਾਹਿਬ ਕਿਤੋਂ ਖਬਰ ਸੁਣ ਕੇ ਆਪ ਹੀ ਆ ਪਹੁੰਚੇ । ਚੁੱਪ ਲੋਕਾਂ ਵੱਲ ਦੇਖ ਕੇ ਬੋਲੇ, "ਇਸਮਾਈਲ ਅਰਥੀ ਬਣਾ ।'

ਚੰਡੀ ਕੋਲ ਬਾਂਸ ਸਨ । ਅੱਧੇ ਘੰਟੇ ਵਿਚ ਅਰਥੀ ਤਿਆਰ ਹੋ ਗਈ । ਗਿਆਸੁ-ਦੀਨ ਨੇ ਇਸਮਾਈਲ ਨੂੰ ਮੋਢਾ ਦੇਣ ਨੂੰ ਕਿਹਾ, ਪਰ ਉਹ ਸੰਕੋਚ ਕਰਨ ਲੱਗੀ ।

ਗਿਆਸੁਦੀਨ ਨੇ ਹੱਸ ਕੇ ਕਿਹਾ, "ਤਾਂ ਜਾਹ ਨਸੀਰੁਦੀਨ ਨੂੰ ਬੁਲਾ ਕੇ ਲਿਆ । ਅਸੀਂ ਦੋਵੇਂ ਅੱਗ ਦਿਆਂਗੇ ।

ਨਸੀਰੁਦੀਨ ਦੇ ਪਹੁੰਚਦਿਆਂ ਪਹੁੰਚਦਿਆਂ ਅੱਧਾ ਘੰਟਾ ਹੋਰ ਬੀਤ ਗਿਆ । ਦੁਪਹਿਰ ਦੀ ਧੁੱਪ ਚੜ੍ਹ ਆਈ ਸੀ । ਨਸੀਰੁਦੀਨ ਦੇ ਆਉਂਦਿਆਂ ਹੀ ਗਿਆਸੁਦੀਨ ਬੋਲਿਆ, "ਤੇਰੇ ਉਤੇ ਇਸ ਅਨਾਥ ਦੇ ਕ੍ਰਿਆ-ਕਰਮ ਦਾ ਭਾਰ ਆ ਪਿਆ ਹੈ ।"

ਨਸੀਰੁਦੀਨ ਨੇ ਹੱਸ ਕੇ ਜਵਾਬ ਦਿੱਤਾ, "ਠੀਕ ਹੈ ਚਲੋ ।"

ਦੋਵੇਂ ਮੋਢਿਆਂ ਉਤੇ ਅਰਥੀ ਚੁੱਕ ਕੇ ਸ਼ਮਸ਼ਾਨ ਵੱਲ ਵਧਣ ਲੱਗੇ ।

ਉਨ੍ਹਾਂ ਦੇ ਪਿੱਛੇ ਪਿੱਛੇ ਇਹ ਜਲੂਸ ਚਲਣ ਲੱਗਾ ।

ਗੱਲ ਫੈਲਦਿਆਂ ਹੀ ਨਾਲੋ ਨਾਲ ਸ਼ਹਿਰ ਦੇ ਹੋਰ ਲੋਕ ਵੀ ਆ ਪਹੁੰਚੇ । ਜਲੂਸ ਵਧਦਾ ਗਿਆ । ਨਸੀਰੁਦੀਨ ਅਤੇ ਗਿਆਸੁਦੀਨ ਦੋਵੇਂ ਲਾਸ਼ ਚੁੱਕੀ ਅੱਗੇ ਅੱਗੇ ਚਲਦੇ ਰਹੇ । ਉਨ੍ਹਾਂ ਦੇ ਪਿੱਛੇ ਲੋਕਾਂ ਦੀ ਕਤਾਰ ਸੀ ।

ਸਿਰਫ ਚੈਟਰਜੀ ਰਹਿ ਗਏ । ਉਹ ਆਪਣੇ ਕਮਰੇ ਵਿਚ ਵੀ ਨਹੀਂ ਗਏ । ਅਰਥੀ ਦੇ ਨਾਲ ਉਨ੍ਹਾਂ ਦੇ ਮਨ ਤੋਂ ਭਾਵੀ ਕੰਨਿਆਂ ਵੀ ਦੂਰ ਹੁੰਦੀ ਗਈ ।

ਮਨੂੰ ਨੇ ਹੈਰਾਨ ਹੋ ਕੇ ਪੁੱਛਿਆ, "ਤੁਸੀਂ ਨਹੀਂ ਗਏ ?"

"ਜਿਨ੍ਹਾਂ ਨੂੰ ਜਾਣਾ ਸੀ ਉਹ ਚਲੇ ਗਏ । ਉਨ੍ਹਾਂ ਦਾ ਜਾਣਾ ਹੀ ਬਥੇਰਾ ਹੈ ।"

ਗੱਲਾਂ ਵਿਚ ਮਾਣ ਦਾ ਸੁਰ ਸਪੱਸ਼ਟ ਸੀ । ਮਨੂੰ ਹੱਸ ਕੇ ਬੋਲੀ, "ਸਾਰੇ ਆਦਮੀ ਕੀ ਬਰੋਬਰ ਦੇ ਹਿੰਮਤੀ ਹੁੰਦੇ ਹਨ ? ਸੁਣਿਆ ਹੈ ਤੁਸੀਂ ਟੈਰਰਿਸਟ ਰਹਿ ਚੁੱਕੇ ਹੋ ? ਟੈਰਰਿਸਟ ਲੋਕ ਜ਼ਿੰਦਗੀ ਸੰਬੰਧੀ ਏਨਾ ਕਿਉਂ ਸੋਚਦੇ ਹਨ ?"

ਚੈਟਰਜੀ ਬੋਲੇ, "ਲੱਗਦਾ ਹੈ ਮੇਰੀ ਹਿੰਮਤ ਦੀ ਪ੍ਰੀਖਿਆ ਹੋ ਚੁੱਕੀ ਹੈ । ਤੂੰ ਜਿਸ ਤਰ੍ਹਾਂ ਦਾ ਆਦਮੀ ਚਾਹੁੰਦੀ ਹੈਂ, ਮੈਂ ਉਸ ਤਰ੍ਹਾਂ ਦਾ ਤਾਂ ਨਹੀਂ ਹੋ ਸਕਦਾ । ਪਰ ਮੈਂ ਵੀ ਆਦਮੀ ਹਾਂ ।"

ਮਨੂੰ ਨੇ ਮਜ਼ਾਕ ਦੇ ਸੁਰ ਵਿਚ ਕਿਹਾ, "ਕਿਉਂ ਨਹੀਂ । ਪਰ ਬਹਾਦਰੀ ਦਿਖਾਉਣ ਦਾ ਵੇਲਾ ਹਾਲੀਂ ਬਾਕੀ ਰਹਿ ਗਿਆ ਹੈ ਕੀ ?"

ਹੈ । ਔਰਤਾਂ ਸਾਹਮਣੇ ਦਿਖਾਈ ਜਾਵੇ । ਅਜਿਹੀ ਗੱਲ ਨਹੀਂ । ਸਾਮਰਾਜਵਾਦ ਸਾਹਮਣੇ ਵੀ ਦਿਖਾਈ ਜਾ ਸਕਦੀ ਹੈ ।"

ਮੂੜ੍ਹ ਬਣ ਕੇ ਮਨੂੰ ਨੇ ਪੁੱਛਿਆ, "ਸਾਮਰਾਜਵਾਦ ! ਇਹ ਕੀ ਸ਼ੈਅ ਹੈ ? ਸਾਹਿਬ ਲੋਕ ਨੇ ਕੀ ?"

"ਨਹੀਂ, ਇਹ ਇਕ ਦੁਸ਼ਮਣ ਹੈ ਜੋ ਪੂਰੀ ਕੌਮ ਨੂੰ ਖਾ ਰਿਹੈ ।'

ਗੱਲਾਂ ਵਿਚ ਗੁੱਸੇ ਦਾ ਭਾਵ ਹੈ । ਮਨੂੰ ਨੇ ਪੁੱਛਿਆ, "ਗੁੱਸੇ ਵਿਚ ਕਿਉਂ ਹੋ ? ਮੈਂ ਤੁਹਾਡਾ ਆਦਰ ਕਰਦੀ ਹਾਂ ।"

"ਪਿਆਰ ਤਾਂ ਨਹੀਂ ਕਰਦੀ ਨਾ ?"

ਮਨੂੰ ਨੇ ਕੋਈ ਜਵਾਬ ਨਹੀਂ ਦਿੱਤਾ । ਥੋੜ੍ਹੀ ਦੇਰ ਦਿੰਝ ਹੀ ਰਹੀ । ਉਸ ਤੋਂ ਬਾਦ ਬੋਲੀ, "ਇਸ ਸਵਾਲ ਦਾ ਜਵਾਬ ਦੇਣਾ ਮੁਸ਼ਕਲ ਹੈ ।"

ਉਸ ਦੀ ਗੱਲ ਦਾ ਕੀ ਅਰਥ ਹੈ ? ਚੈਟਰਜੀ ਦੀ ਸਮਝ ਵਿਚ ਨਹੀਂ ਆਇਆ । ਕੁੜੀਆਂ ਨੂੰ ਇਸ ਤਰ੍ਹਾਂ ਅਸਪੱਸ਼ਟ ਗੱਲ ਕਰਨ ਨਾਲ ਕੀ ਸੁਆਦ ਆਉਂਦਾ ਹੈ ? ਨਹੀਂ ਨਹੀਂ ! ਉਹ ਗਿਆਸੁਦੀਨ ਨਾਲ ਪਿਆਰ ਕਰਨ ਨਹੀਂ ਜਾਏਗਾ । ਉਹ ਮਨ ਹੀ ਮਨ ਮਨੂੰ ਨਾਲ ਪਿਆਰ ਕਰੇਗਾ । ਹੋਰ ਕੁਝ ਨਾ ਕਹਿ ਕੇ, ਉਹ ਹੌਲੀ ਹੌਲੀ ਆਪਣੇ ਕਮਰੇ ਵੱਲ ਚਲ ਪਿਆ । ਮਨੂੰ ਚਬੂਤਰੇ ਤੇ ਹੀ ਖੜ੍ਹੀ ਰਹੀ ।

ਉਧਰ ਸ਼ਮਸ਼ਾਨ ਵਿਚ ਅੱਗ ਮੱਚਣ ਲੱਗੀ । ਨਸੀਰੁਦੀਨ ਨੇ ਇਕ ਸਿਗਰਟ ਸੁਲਗਾ ਕੇ ਕੋਨੇ ਵਿਚ ਬੈਠਦਿਆਂ ਸਾਰਿਆਂ ਨੂੰ ਕਿਹਾ, "ਬੈਠੋ, ਸਾਰੇ ਬਹਿ ਜਾਓ । ਮੈਂ ਇਸ ਕੋੜ੍ਹੀ ਦੀ ਕਹਾਣੀ ਸੁਣਾਉਂਦਾ ਹਾਂ । ਹਰੇਕ ਮਜ਼ਦੂਰ ਨੂੰ ਇਹ ਕਹਾਣੀ ਸੁਨਣੀ ਚਾਹੀਦੀ ਹੈ ।" ਯੂਨੀਅਨ ਦੇ ਸਾਰੇ ਵਰਕਰ ਉਥੇ ਆਏ ਸਨ । ਉਨ੍ਹਾਂ ਵੀ ਕਿਹਾ,"ਬੈਠੋ, ਆਓ ਸੁਣੀਏ ।"

ਸਾਰੇ ਲੋਕ ਆ ਕੇ ਬਹਿ ਗਏ । ਇਸਮਾਈਲ, ਚੰਡੀ, ਮਾਲਾ ਸਿੰਘ, ਪ੍ਰਧਾਨ ਕੋਈ ਵੀ ਪਾਸੇ ਨਹੀਂ ਰਿਹਾ । ਸਾਰਿਆਂ ਦੇ ਬਹਿ ਜਾਣ ਬਾਦ ਗਿਆਸੁਦੀਨ ਵੀ ਚਿਤਾ ਛੱਡ ਕੇ ਉਥੇ ਆ ਪਹੁੰਚਿਆ । ਗਿਆਸੁਦੀਨ ਨੇ ਆਉਂਦਿਆਂ ਹੀ ਹੱਸ ਕੇ ਕਿਹਾ, "ਏਸ ਕੋੜ੍ਹੀ ਨੇ ਸਾਡੇ ਵਿਚਕਾਰਲੇ ਭੇਦ-ਭਾਵ ਤੋੜ ਦਿੱਤੇ ਹਨ । ਹਿੰਦੂ, ਮੁਸਲਮਾਨ, ਕ੍ਰਿਸ਼ਚੀਅਨ ਕੋਈ ਵੀ ਵੱਖ ਨਹੀਂ ਰਿਹਾ । ਹੁਣ ਇਨ੍ਹਾਂ ਦੀ ਕਹਾਣੀ ਸੁਣੋ—"

ਨਸੀਰੁਦੀਨ ਨੇ ਕਿਹਾ, "ਕਹਾਣੀ ਨਹੀਂ, ਇਹ ਸੱਚੀ ਗੱਲ ਹੈ ।"

ਚੰਡੀ ਨੇ ਕਿਹਾ, "ਸੱਚ ਮੈਨੂੰ ਵੀ ਥੋੜ੍ਹੀ ਜਿਹੀ ਇਸ ਆਦਮੀ ਦੀ ਯਾਦ ਹੈ।"

ਨਸੀਰੁਦੀਨ ਨੇ ਭਿਖਾਰੀ ਦੀ ਜ਼ਿੰਦਗੀ ਦੀ ਕਹਾਣੀ ਸ਼ੁਰੂ ਕੀਤੀ—

"ਉਸ ਦਾ ਨਾਂ ਰਾਮਚੰਦਰ ਸੀ। ਉਦੋਂ ਉਹ ਇਕ ਅੱਲ੍ਹੜ ਜਵਾਨ ਸੀ। ਉਮਰ ਵਿਚ ਇਸਮਾਈਲ ਤੋਂ ਵੀ ਘੱਟ ਹੋਵੇਗਾ। ਆਦਮੀ ਰਿਫਾਇਨਰੀ ਦਾ ਕਰਮੀ ਸੀ। ਬਾਪ ਬਾਲਮੀਕੀ ਜਾਤ ਦਾ ਸੀ। ਭੰਗੀ ਦਾ ਕੰਮ ਕਰਦਾ ਸੀ। ਗਾਣ-ਵਜਾਣ ਵਿਚ ਉਸ ਦੇ ਮੁਕਾਬਲੇ ਵਿਚ ਸ਼ਹਿਰ ਵਿੱਚ ਕੋਈ ਹੋਰ ਮੁੰਡਾ ਨਹੀਂ ਸੀ। ਚਿਹਰੇ ਤੋਂ ਇਉਂ ਜਾਪਦਾ ਜਿਵੇਂ ਕਿਸੇ ਸਾਹਿਬ ਦਾ ਮੁੰਡਾ ਹੋਵੇ। ਸਾਹਿਬ ਨੇ ਮੋਹ ਵੱਸ ਉਸ ਨੂੰ ਬਾਇਲਰ ਤੇ ਕੋਕ ਸਾਫ ਕਰਨ ਦਾ ਕੰਮ ਦੇ ਦਿੱਤਾ। ਉਦੋਂ ਲੇਬਰ ਸੁਪਰਡੈਂਟ ਸੀ ਬਟਲਰ ਸਾਹਿਬ। ਟਾਊਲਰ ਤੋਂ ਬਿਲਕੁਲ ਉਲਟ ਇਨਸਾਨ। ਚਿੜਚਿੜਾ ਪਰ ਦਿਆਲੂ। ਕਾਫ਼ੀ ਗਰਮੀ ਵਿਚ ਕੋਕ ਕੱਢਣਾ ਪੈਂਦਾ ਸੀ। ਉਹ ਕੰਮ ਕਰਦਾ ਗਿਆ। ਇਕ ਦਿਨ ਇਕ ਘਟਨਾ ਹੋਈ, ਕੀ ਹੋਈ ਠੀਕ ਯਾਦ ਨਹੀਂ। ਬਾਇਲਰ ਦੀ ਅੰਗੀਠੀ ਉਸ ਦੇ ਸਰੀਰ ਨੂੰ ਚਿਪਕ ਗਈ ਅਤੇ ਉਸ ਦੇ ਕੱਪੜੇ ਜਲਣ ਲੱਗੇ। ਉਹ ਉਸੇ ਤਰ੍ਹਾਂ ਪਿਆ ਰਿਹਾ। ਉਸ ਤੋਂ ਬਾਦ ਲੋਕਾਂ ਨੇ ਉਸ ਨੂੰ ਸਟਰੈਚਰ ਤੇ ਪਾ ਕੇ ਹਸਪਤਾਲ ਪੁਚਾਇਆ। ਹਸਪਤਾਲ ਵਿਚ ਇਲਾਜ ਹੋਇਆ। ਡਿਬਰੂਗੜ੍ਹ ਤੋਂ ਡਾਕਟਰ ਆਏ। ਪਰ ਕੁਝ ਨਹੀਂ ਹੋਇਆ। ਉਸ ਦਾ ਸਾਰਾ ਸਰੀਰ ਚਿੱਟੇ ਦਾਗ਼ਾਂ ਨਾਲ ਭਰ ਗਿਆ ਸੀ। ਚਲਣ ਵਿਚ ਕੁੱਬਾ ਹੋ ਕੇ ਝੁਕ ਗਿਆ ਸੀ। ਉਹ ਕਿਸੇ ਕੰਮ ਕਰਨ ਦੇ ਕਾਬਿਲ ਨਹੀਂ ਰਿਹਾ। ਉਦੋਂ ਕੰਪਨਸੇਸ਼ਨ ਦੀ ਗੱਲ ਸੋਚਦਾ ਵੀ ਕੌਣ ਸੀ। ਇਸ ਲਈ ਉਹ ਭਿਖਾਰੀ ਬਣ ਗਿਆ। ਇਸ ਤਰ੍ਹਾਂ ਬਾਲਮੀਕੀ ਕਾਲੋਨੀ ਵਿਚ ਕਈ ਦਿਨ ਰਿਹਾ। ਲਾਠੀ ਸਹਾਰੇ ਗਾਣਾ ਗਾਉਂਦਾ ਹੋਇਆ ਉਹ ਮੁੰਡਾ ਹੁਣ ਵੀ ਯਾਦ ਆਉਂਦਾ ਹੈ। ਹੌਲੀ ਹੌਲੀ ਭੀਖ ਮੰਗਦਿਆਂ ਸਟੇਸ਼ਨ ਵੱਲ ਵੱਧ ਗਿਆ। ਗਲੇ ਵਿਚ ਬੜੀ ਮਿਠਾਸ ਸੀ ਸਾਡੀ ਨੈਣਮਣੀ ਵਾਂਗ। ਗਲਾ ਮਿੱਠਾ, ਕੋਮਲ ਅਤੇ ਕਰੁਣਾ ਦਾ ਭਰਿਆ। ਫਿਲਮਾਂ ਦੇ ਸਾਰੇ ਗਾਣੇ ਜ਼ਬਾਨੀ ਯਾਦ। ਕਦੀ ਸਹਿਗਲ ਦਾ ਗੀਤ ਗਾਉਂਦਾ ਤੇ ਕਦੀ ਪੰਕਜ ਮਲਿਕ ਦਾ। ਮੁਸਾਫ਼ਰ ਪਿਆਰ ਨਾਲ ਉਸ ਨੂੰ ਰੁਪਇਆ-ਅੱਠ ਆਨੇ ਦੇ ਜਾਂਦੇ। ਰਾਤ ਨੂੰ ਸਟੇਸ਼ਨ ਤੇ ਹੀ ਪਿਆ ਰਹਿੰਦਾ। ਪਰ ਉਥੇ ਉਹ ਕਿੰਨੇ ਦਿਨ ਰਹਿੰਦਾ ? ਭਿਖਾਰੀ ਲੋਕ ਇਕ ਜਗ੍ਹਾ ਤੇ ਰਹਿੰਦੇ ਰਹਿੰਦੇ ਅੱਕ ਜਾਂਦੇ ਹਨ। ਹੌਲੀ ਹੌਲੀ ਉਹ ਬਰਗਦ ਦੇ ਦਰਖਤ ਹੇਠ ਰਹਿਣ ਲੱਗਾ। ਸ਼ੁਰੂ ਵਿਚ ਕਿਸੇ ਨੇ ਝੁੱਗੀ ਪਾ ਦਿੱਤੀ ਸੀ। ਉਸ ਵਿਚ ਹੀ ਰਹਿ ਲੈਂਦਾ ਸੀ। ਇਕ ਦਿਨ ਝੁੱਗੀ ਤੇ ਕਿਸੇ ਸਾਹਿਬ ਦੀ ਨਿਗਾਹ ਪੈ ਗਈ। ਹੁਕਮ ਹੋਇਆ ਉਸ ਨੂੰ ਤੋੜ ਦਿੱਤਾ ਜਾਵੇ। ਸਾਹਿਬ ਝੁੱਗੀ ਦਾ ਦੁੱਖ ਕੀ ਸਮਝਣਗੇ ? ਉਦੋਂ ਤੋਂ ਉਹ ਇਥੇ ਹੀ ਰਹਿਣ ਲੱਗਾ। ਯਾਨੀ ਬਰਗਦ ਦੇ ਦਰਖਤ ਹੇਠ। ਪਰ ਵਰਖਾ ਵਿਚ ਬੜੀ ਮੁਸੀਬਤ ਹੁੰਦੀ। ਰਾਤ ਨੂੰ ਰੇਲਵੇ ਪਲੇਟਫਾਰਮ ਤੇ ਸੌਣ ਚਲਿਆ ਜਾਂਦਾ। ਪਰ ਉਥੇ ਵੀ ਲੋਕਾਂ ਦਾ ਡਰ! ਵਿਚਾਰਾ ਕਰਦਾ ਵੀ ਕੀ ? ਵਰਖਾ ਸਰੀਰ ਤੋਂ ਸੁੱਕਦੀ ਹੀ ਨਹੀਂ ਸੀ। ਪਰ ਸੀ ਸਖਤ ਜਾਨ। ਭੁੱਖ, ਉਨੀਂਦਾ, ਧੁੱਪ, ਵਰਖਾ ਕੋਈ ਵੀ ਉਸ ਨੂੰ ਮਾਰ ਨਹੀਂ ਸਕਿਆ। ਮਗਰੋਂ ਚਲਣਾ-ਫਿਰਨਾ ਵੀ ਬੰਦ ਹੋ ਗਿਆ ਸੀ, ਜ਼ਬਾਨ ਵੀ ਬੰਦ ਹੋ ਗਈ ਸੀ। ਮੂੰਹ ਵਿਚ ਬਾਕੀ ਰਹਿ ਗਿਆ ਸੀ ਪੀੜ ਦਾ

ਸੂਰ। ਇਹੋ ਆਵਾਜ਼ ਤੁਸਾਂ ਸਾਰਿਆਂ ਨੇ ਸੁਣੀ ਹੈ। ਜਦ ਵੀ ਉਹ ਆਵਾਜ਼ ਸੁਣਾਈ ਦਿੰਦੀ ਹੈ ਤਾਂ ਖਿਆਲ ਆਉਂਦਾ ਹੈ, ਇਹੋ ਹੈ ਮਜ਼ਦੂਰ ਦੀ ਜ਼ਿੰਦਗੀ। ਪੀੜ ਸਿਰਫ਼ ਪੀੜ।

ਕਹਾਣੀ ਸੁਣ ਕੇ ਸਾਰਿਆਂ ਦਾ ਮਨ ਭਰ ਆਇਆ। ਚੰਡੀ ਨੇ ਪੁੱਛਿਆ, "ਤਾਂ ਉਸ ਨੂੰ ਕੋੜ੍ਹ ਨਹੀਂ ਸੀ ?

"ਨਹੀਂ। ਡਾਕਟਰ ਨੇ ਕਹਿ ਵੀ ਦਿੱਤਾ ਸੀ ਕਿ ਇਹ ਕੋੜ੍ਹ ਰੋਗ ਨਹੀਂ ਹੈ। ਬੰਗਲੇ ਤੇ ਵੀ ਜਿਹੜਾ ਭੰਗੀ ਕੰਮ ਕਰਦਾ ਸੀ ਉਹ ਵੀ ਕਹਿੰਦਾ ਸੀ ਕਿ ਇਹ ਮੁੰਡਾ ਕੋੜ੍ਹੀ ਨਹੀਂ ਹੈ। ਸਾਹਿਬ ਵਾਂਗ ਭੱਕ ਭੱਕ ਕਰਦੇ ਚਿਹਰੇ ਤੇ ਤਾਜ਼ਗੀ ਸੀ। ਉਹ ਕਿਹਾ ਕਰਦਾ ਸੀ ਭਗਵਾਨ ਦੀ ਲੀਲ੍ਹਾ ਸਮਝਣੀ ਔਖੀ ਹੈ। ਪਿਛਲੇ ਜਨਮ ਦਾ ਕੋਈ ਪਾਪ ਸੀ—"

ਗਿਆਸੁਦੀਨ ਬੋਲਿਆ, "ਇਹ ਸਭ ਪਾਪ-ਵਾਪ ਕੁਝ ਨਹੀਂ। ਨਿਰਾਦਰ, ਬੇ-ਧਿਆਨੀ, ਲਾਪਰਵਾਹੀ ਕਰਕੇ ਹੀ ਉਹ ਮਰਿਆ। ਦੂਜਿਆਂ ਦੀ ਬੇਧਿਆਨੀ ਦੀ ਤਸਵੀਰ ਇਹੋ ਆਦਮੀ ਸੀ।

ਕਿਸੇ ਨੇ ਵੀ ਵਿਰੋਧ ਨਹੀਂ ਕੀਤਾ। ਸਾਰੇ ਗਿਆਸੁਦੀਨ ਅਤੇ ਨਸੀਰੁਦੀਨ ਪ੍ਰਤੀ ਅਹਿਸਾਨਮੰਦ ਹੋ ਉਠੇ। ਇਹ ਲੋਕ ਨਾ ਹੁੰਦੇ ਤਾਂ ਅੱਜ ਮਰਨ ਮਗਰੋਂ ਇਸ ਆਦਮੀ ਨੂੰ ਅੱਗ ਦੇਣ ਲਈ ਵੀ ਕੋਈ ਨਾ ਮਿਲਦਾ।

ਉਸ ਦਿਨ ਚੈਟਰਜੀ ਦੇ ਵਿਹਾਰ ਵਿਚ ਇਕ ਅਜੀਬ ਵਖਰੇਵਾਂ ਦਿਖਾਈ ਦਿੱਤਾ।

ਚੈਟਰਜੀ ਕੰਮ ਤੋਂ ਸਿੱਧਾ ਯੂਨੀਅਨ ਆਫਿਸ ਪਹੁੰਚਿਆ, ਉਥੋਂ ਹੋਟਲ ਨਾ ਆ ਕੇ ਘਰ ਆ ਗਿਆ। ਅੰਤਰ ਦੀ ਆਸ ਅਚਾਨਕ ਜਲ ਕੇ ਬੁੱਝ ਗਈ ਸੀ। ਮਨ ਨੂੰ ਬੰਨ੍ਹ ਕੇ ਰੱਖਣ ਲਈ ਰਵੀ ਠਾਕੁਰ ਦੀ ਇਕ ਕਿਤਾਬ ਚੁੱਕ ਲਈ ਪਰ ਪੜ੍ਹ ਨਹੀਂ ਸਕਿਆ। ਵਾਰ ਵਾਰ ਮਨ ਵਿਚ ਮਨੂੰ ਦੀ ਤਸਵੀਰ ਆਉਣ ਲੱਗੀ। ਆਪਣੇ ਮਨ ਦੀ ਰਾਜਗੱਦੀ ਤੇ ਮਨੂੰ ਨੂੰ ਬਿਠਾਉਣ ਨਾਲ ਹੀ ਕੀ ਮਨੂੰ ਮਿਲ ਜਾਵੇਗੀ ?

ਇਹੀ ਸਭ ਸੋਚਦਿਆਂ ਕਾਫੀ ਸਮਾਂ ਲੰਘ ਗਿਆ। ਉਦੋਂ ਜਾਪਿਆ ਕੋਈ ਦਰਵਾਜ਼ਾ ਖਟਖਟਾ ਰਿਹਾ ਹੈ। ਉਠ ਕੇ ਦਰਵਾਜ਼ਾ ਖੋਲ੍ਹ ਕੇ ਬਾਹਰ ਦੇਖਿਆ ਕਿਤੇ ਕੋਈ ਵੀ ਨਹੀਂ। ਮਨ ਦਾ ਭਰਮ ਤਾਂ ਨਹੀਂ ? ਮਨੂੰ ਪਹਿਲਾਂ ਵਾਂਗ ਪੜ੍ਹਨ ਆਵੇਗੀ, ਉਹੀ ਧਾਰਨਾ ਤਾਂ ਮੁੜ ਮੁੜ ਨਹੀਂ ਹੋ ਰਹੀ ?

ਬਹਾਦਰੀ ਕੀ ਹੈ ? ਔਰਤ ਆਦਮੀ ਵਿਚ ਕੀ ਗੁਣ ਚਾਹੁੰਦੀ ਹੈ ? ਮਨੂੰ ਨੇ ਉਸ ਦੀ ਬਹਾਦਰੀ ਦੀ ਤੁਲਨਾ ਗਿਆਸੁਦੀਨ ਨਾਲ ਕਿਉਂ ਕੀਤੀ ? ਇਹ ਤੁਲਨਾ ਅਨਿਆਂ ਹੈ। ਗਿਆਸੁਦੀਨ ਅੰਦਰੋਂ ਬਾਹਰੋਂ ਇਕ ਹਨ, ਇਸ ਵਿਚ ਸ਼ੱਕ ਨਹੀਂ। ਇਸ ਲਈ ਉਨ੍ਹਾਂ ਵਿਚ ਖਿੱਚ ਜ਼ਿਆਦਾ ਹੈ। ਪਰ ਗਿਆਸੁਦੀਨ ਦੀ ਜਵਾਨੀ ਹੁਣ ਢਲ ਰਹੀ ਹੈ। ਚੈਟਰਜੀ ਵਿਚ ਤਾਂ ਹਾਲੀਂ ਜਵਾਨੀ ਹੈ। ਉਨ੍ਹਾਂ ਦੀ ਜ਼ਿੰਦਗੀ ਵਿਚ ਪਹਿਲੀ ਵੇਰ ਪਿਆਰ ਦਾ ਬੁਖਾਰ ਆਇਆ ਹੈ। ਆਪਣੀ ਪੂਰੀ ਸ਼ਖ਼ਸੀਅਤ ਵਿਚ ਉਹ ਮਨੂੰ ਦੀ ਖਿੱਚ ਮਹਿਸੂਸ ਕਰ ਰਹੇ ਸਨ। ਹੁਣ ਉਹ ਮਨੂੰ ਨਾਲ ਵਿਆਹ ਕਰਨ ਲਈ ਵੀ ਤਿਆਰ ਹਨ। ਪਰ ਇਨ੍ਹਾਂ ਸਾਰੀਆਂ ਗੱਲਾਂ ਦਾ ਹੁਣ ਕੀ ਮੁੱਲ ਹੈ ? ਮਨੂੰ ਕੀ ਚਾਹੁੰਦੀ ਹੈ, ਇਹ ਉਸ ਨੇ ਖੁੱਲ੍ਹ ਕੇ ਕਦੀ ਦੱਸਿਆ ਨਹੀਂ। ਮਨੂੰ ਨੇ ਕਿਹਾ ਸੀ, ਉਹ ਉਸ ਨੂੰ

ਪਿਆਰ ਕਰਦੀ ਹੈ ਜਾਂ ਨਹੀਂ, ਇਹ ਉਸ ਨੂੰ ਆਪ ਨੂੰ ਵੀ ਪਤਾ ਨਹੀਂ ਪਤਾ। ਪਿਛਲੇ ਦਿਨੀਂ ਉਸ ਨੇ ਜੋ ਗੱਲਾਂ ਦੱਸੀਆਂ ਹਨ ? ਉਸ ਦਾ ਨਾਂ ਪਿਆਰ ਹੈ ਜਾਂ ਕੁਝ ਹੋਰ ? ਚੈਟਰਜੀ ਨੂੰ ਸ਼ੱਕ ਨਹੀਂ ਕਿ ਇਹ ਸਭ ਪਿਆਰ ਦੀ ਹੀ ਨਿਸ਼ਾਨੀ ਹੈ। ਉਸ ਨੇ ਉਨ੍ਹਾਂ ਕੋਲ ਪੜ੍ਹਨ ਆਉਣਾ ਕਿਉਂ ਬੰਦ ਕਰ ਦਿੱਤਾ ? ਉਸ ਦੀ ਸਮਝ ਵਿਚ ਆ ਗਿਆ ਹੈ ਕਿ ਉਸ ਵਿਚ ਜੋ ਖਿੱਚ ਹੈ, ਉਹ ਪਿਆਰ ਨਹੀਂ ਹੈ। ਇਹ ਗੱਲ ਸਮਝ ਵਿਚ ਆਈ ਵੀ ਕਿਵੇਂ ? ਕਿਸ ਗੱਲ ਦਾ ਸ਼ੱਕ ?

ਚੈਟਰਜੀ ਬਾਹਰ ਚਬੂਤਰੇ ਤੇ ਟਹਿਲਣ ਲੱਗਾ। ਮਨੂੰ ਦੇ ਕਮਰੇ ਵਿਚ ਹੁਣ ਤਕ ਲੈਂਪ ਬਲ ਰਿਹਾ ਹੈ। ਚੰਡੀ ਹਾਲੀਂ ਮੁੜਿਆ ਨਹੀਂ ਹੈ। ਉਹ ਫਿਰ ਘੁੰਮਣ ਲੱਗਾ ਹੈ। ਰਾਤ ਨੂੰ ਕਦ ਮੁੜਦਾ ਹੈ ਕੁਝ ਪਤਾ ਨਹੀਂ। ਕਦੀ ਸ਼ਰਾਬਖਾਨੇ ਚਲਿਆ ਜਾਂਦਾ ਹੈ ਤੇ ਕਦੀ ਰਾਮਕ੍ਰਿਸ਼ਨ ਆਸ਼ਰਮ। ਚੰਡੀ ਨੇ ਉਸ ਨੂੰ ਕਿਹਾ ਸੀ ਕਿ ਸ਼ਰਾਬ ਜਾਂ ਧਰਮ, ਇਨ੍ਹਾਂ ਵਿਚੋਂ ਇਕ ਵੀ ਨਾ ਹੋਵੇ ਤਾਂ ਇਕੱਲਿਆਂ ਜ਼ਿੰਦਗੀ ਲੰਘਾਉਣੀ ਔਖੀ ਹੈ।

ਪਹਿਲੀ ਵਾਰ ਜਦ ਉਸ ਨੇ ਇਹ ਗੱਲ ਸੁਣੀ ਤਾਂ ਉਸ ਨੂੰ ਸ਼ਰਮ ਆ ਗਈ ਸੀ। ਪਰ ਹੁਣ ਸਮਝ ਵਿਚ ਆ ਗਿਆ ਹੈ ਕਿ ਇਸ ਵਿਚਾਰੇ ਕਥਨ ਦਾ ਕੀ ਅਰਥ ਹੈ ? ਇਥੇ ਕੋਈ ਫ਼ਲਸਫ਼ਾ ਨਹੀਂ, ਸਿਰਫ ਔਰਤ ਦੇ ਸੰਗ ਸੁੱਖ ਦੀ ਘਾਟ ਦਾ ਵਰਣਨ ਹੈ। ਸ਼ਰਾਬ ਸਰੀਰ ਨੂੰ ਉਤੇਜਿਤ ਕਰਕੇ ਇਕ ਤਰ੍ਹਾਂ ਦੀ ਸ਼ਾਂਤੀ ਦਿੰਦੀ ਹੈ। ਧਰਮ ਮਨ ਨੂੰ ਰਹੱਸਮਈ ਪਰਮਾਤਮਾ ਵੱਲ ਖਿੱਚਦਾ ਹੈ। ਪ੍ਰਵਿਰਤੀ ਦੇ ਸੱਦੇ ਨੂੰ ਅਸੁਭਾਵਿਕ ਤਰੀਕਿਆਂ ਨਾਲ ਕਾਬੂ ਵਿਚ ਰੱਖਣਾ ਹੀ ਸ਼ਰਾਬ ਪੀਣ ਅਤੇ ਧਰਮ ਪਾਲਣ ਦਾ ਉਦੇਸ਼ ਹੈ। ਚੈਟਰਜੀ ਨੇ ਪੜ੍ਹ ਕੇ ਵੀ ਉਹੋ ਕੀਤਾ ਸੀ। ਪ੍ਰਵਿਰਤੀ ਦਾ ਸੱਦਾ ਭੁੱਲਣਾ ਚਾਹ ਰਹੇ ਸਨ। ਪਰ ਸਫਲ ਨਹੀਂ ਹੋ ਸਕੇ। ਮਨੂੰ ਅਸਰੀਰ ਮੂਰਤੀ ਹਮੇਸ਼ਾਂ ਉਨ੍ਹਾਂ ਦੇ ਮਨ ਵਿਚ ਆ ਜਾਂਦੀ ਹੈ। ਅਸਲੀ ਮਨੂੰ ਨਾਲ ਇਸ ਮਨੂੰ ਦਾ ਕੋਈ ਸੰਪਰਕ ਨਹੀਂ ਹੈ। ਇਹ ਵੀ ਇਕ ਤਰ੍ਹਾਂ ਦੀ ਮੂਰਤੀ-ਪੂਜਾ ਹੈ।

ਉਨ੍ਹਾਂ ਨੂੰ ਇੰਝ ਜਾਪਿਆ ਕਿ ਜੇ ਉਹ ਮਨੂੰ ਨੂੰ ਸਾਰੀਆਂ ਗੱਲਾਂ ਦੱਸ ਦੇਣ ਤਾਂ ਉਹ ਸ਼ਾਇਦ ਉਨ੍ਹਾਂ ਦਾ ਅੰਤਰ-ਪਿਆਰ ਸਮਝ ਜਾਵੇਗੀ। ਫੇਰ ਵੀ ਜੇ ਉਹ ਉਨ੍ਹਾਂ ਪ੍ਰਤੀ ਕੋਈ ਖਿੱਚ ਮਹਿਸੂਸ ਨਾ ਕਰੇ ਤਾਂ ਵੱਖਰੀ ਗੱਲ ਹੈ। ਫੇਰ ਉਹ ਸਮਝ ਲੈਣਗੇ ਕਿ ਮਨੂੰ ਨੇ ਉਨ੍ਹਾਂ ਪ੍ਰਤੀ ਉਨ੍ਹਾਂ ਵਰਗੀ ਖਿੱਚ ਮਹਿਸੂਸ ਨਹੀਂ ਕੀਤੀ ਹੈ। ਇਹ ਖਿੱਚ ਇਕਤਰਫ਼ਾ ਸੀ। ਪਰ ਇਸ ਸੱਚ ਦੀ ਕੀ ਪਹਿਲਾਂ ਹੀ ਸੋਧ ਨਹੀਂ ਹੋ ਗਈ ਸੀ। ਨਹੀਂ ਹੋਈ।

ਅਚਾਨਕ ਦਰਵਾਜ਼ਾ ਖੋਲ੍ਹ ਕੇ ਮਨੂੰ ਬਾਹਰ ਆ ਗਈ। ਲੈਂਪ ਦੀ ਰੋਸ਼ਨੀ ਵਿਚ ਚੈਟਰਜੀ ਦਾ ਸਾਰਾ ਸਰੀਰ ਚਮਕ ਪਿਆ। ਉਨ੍ਹਾਂ ਨੂੰ ਲੱਗਿਆ ਜਿਵੇਂ ਉਨ੍ਹਾਂ ਦੀ ਚੋਰੀ ਫੜੀ ਗਈ ਹੋਵੇ।

ਮਨੂੰ ਨੇ ਪੁੱਛਿਆ, "ਅੱਜ ਖਾਣਾ ਖਾਣ ਨਹੀਂ ਗਏ ਮਾਸਟਰ ਬਾਬੂ ?"

ਇਹ ਕਿਹਾ ਸੰਬੋਧਨ ? ਮਾਸਟਰ ਬਾਬੂ ਕਦ ਤੋਂ ਹੋ ਗਿਆ ? ਚੈਟਰਜੀ ਦੇ ਮਨ ਦਾ ਉਤਸ਼ਾਹ ਠੰਡਾ ਹੋ ਗਿਆ। ਇਹ ਤਾਂ ਮਾਨਸਿਕ ਦੂਰੀ ਵੱਧ ਜਾਣ ਦਾ ਸੰਕੇਤ ਹੈ। ਜਵਾਬ ਦਿੱਤਾ, "ਨਹੀਂ।"

"ਕਿਉਂ ?"

"ਭੁੱਖ ਨਹੀਂ ਲੱਗੀ।"

ਮਨੂੰ ਹੱਸ ਕੇ ਬੋਲੀ, "ਸਿਹਤਮੰਦ ਲੋਕਾਂ ਨੂੰ ਭੁੱਖ ਨਾ ਲੱਗੇ ਇਹ ਕਿਹੀ ਗੱਲ ਹੈ ? ਕਿਤੇ ਵਿਦਿਆਰਥਣ ਤੇ ਗੁੱਸਾ ਖਾ ਕੇ ਤਾਂ ਭੁੱਖੇ ਨਹੀਂ ਰਹਿ ਰਹੇ ਮਾਸਟਰ ਬਾਬੂ ?"

ਏਸ ਸਵਾਲ ਦਾ ਕੋਈ ਜਵਾਬ ਚੈਟਰਜੀ ਨੇ ਨਹੀਂ ਦਿੱਤਾ। ਪਰ ਇਹ ਜਵਾਬ ਨਾ ਦੇਣਾ ਹੀ ਸਵਾਲ ਦਾ ਸਾਫ ਜਵਾਬ ਹੋ ਗਿਆ।

"ਤਾਂ ਵਿਦਿਆਰਥਣ ਨੂੰ ਸਜ਼ਾ ਭੁਗਤਣੀ ਪਵੇਗੀ। ਆਓ ਮੇਰੇ ਘਰ ਹੀ ਖਾਣਾ ਖਾ ਲਵੋ ਮਾਸਟਰ ਬਾਬੂ।"

ਚੈਟਰਜੀ ਬੋਲੇ, "ਲੋੜ ਨਹੀਂ।"

ਮਨੂੰ ਬੋਲੀ, "ਮੈਨੂੰ ਮੁਆਫ਼ ਨਹੀਂ ਕਰ ਸਕਦੇ ? ਏਨੇ ਵੱਡੇ ਟੈਰਰਿਸਟ, ਭੋਰਾ ਵੀ ਖਿਮਾ ਗੁਣ ਨਹੀਂ ਹੈ ?"

ਚੈਟਰਜੀ ਬੋਲੇ, "ਤੈਨੂੰ ਏਨਾ ਫ਼ਿਕਰ ਕਿਉਂ ਮਨੂੰ ? ਜਿਸ ਨੂੰ ਪਿਆਰ ਨਹੀਂ ਕਰਦੀ ਉਸ ਲਈ ਚਿੰਤਾ ਵੀ ਨਹੀਂ ਕਰਨੀ ਚਾਹੀਦੀ।"

ਮਨੂੰ ਹੱਸਣ ਲੱਗੀ। ਫੇਰ ਬੋਲੀ, "ਮੈਨੂੰ ਏਨਾ ਪਿਆਰ ਕਰਦੇ ਓ ਅਤੇ ਖਾਣ ਲਈ ਬੁਲਾਉਣ ਤੇ ਮਨ੍ਹਾਂ ਕਰ ਦਿੰਦੇ ਓ ਮਾਸਟਰ ਬਾਬੂ ? ਮੈਂ ਖਾਣਾ ਰੱਖ ਦਿਆਂਗੀ ਜੇ ਹਿੰਮਤ ਹੋਈ ਤਾਂ ਸੁੱਟ ਦੇਣਾ।"

ਮਨੂੰ ਦੀਆਂ ਗੱਲਾਂ ਬੜੀਆਂ ਈ ਅਜੀਬ ਹਨ। ਇਸ ਸਵਾਲ ਦਾ ਸਹੀ ਜਵਾਬ ਮਾਸਟਰ ਬਾਬੂ ਨਹੀਂ ਦੇ ਸਕੇ। ਪਰ ਵਿਦਿਆਰਥਣ ਤੋਂ ਹਾਰ ਮੰਨਣੀ ਪਈ। ਮਨੂੰ ਦੇ ਕਮਰੇ ਵਿਚ ਖਾਣਾ ਰੱਖਣ ਮਗਰੋਂ ਉਹ ਚੁੱਪਚਾਪ ਜਾ ਕੇ ਖਾਣ ਲੱਗੇ।

ਖਾਂਦਿਆਂ ਖਾਂਦਿਆਂ ਚੈਟਰਜੀ ਮਨੂੰ ਸੰਬੰਧੀ ਹੀ ਸੋਚਦੇ ਰਹੇ। ਇਸ ਕਿਰਪਾ ਅਤੇ ਸੇਵਾ ਦਾ ਕੀ ਅਰਥ ? ਮਨੂੰ ਜਦ ਭਾਂਡੇ ਲੈਣ ਆਵੇਗੀ ਉਸ ਵੇਲੇ ਉਸ ਤੋਂ ਇਹ ਸਵਾਲ ਪੁੱਛਣ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ ਸੀ। ਵਾਰ ਵਾਰ ਦਰਵਾਜ਼ੇ ਵੱਲ ਦੇਖਣ ਲੱਗੇ। ਇਕ ਘੰਟਾ ਦਰਵਾਜ਼ਾ ਖੁੱਲ੍ਹਿਆ ਰਿਹਾ। ਚੈਟਰਜੀ ਦਾ ਖਾਣਾ ਮੁੱਕ ਗਿਆ ਪਰ ਮਨੂੰ ਨਹੀਂ ਆਈ। ਉਸ ਦੇ ਬਦਲੇ ਅਚਾਨਕ ਚੰਡੀ ਦੀ ਗਰਜ ਸੁਣਾਈ ਦਿੱਤੀ। ਸ਼ਰਾਬ ਪੀ ਕੇ ਮਨੂੰ ਨੂੰ ਕੁੱਟ ਰਿਹਾ ਸੀ। ਮਨੂੰ ਬਿਲਖ ਬਿਲਖ ਕੇ ਰੋ ਰਹੀ ਸੀ।

ਕਿਉਂ ?

ਚੈਟਰਜੀ ਦਾ ਦਿਲ ਕੰਬ ਉਠਿਆ। ਮੈਨੂੰ ਖਾਣਾ ਦੇਣਾ ਹੀ ਤਾਂ ਕਾਰਨ ਨਹੀਂ ਹੈ।

ਚੈਟਰਜੀ ਬਾਹਰ ਨਿਕਲ ਪਿਆ। ਬਾਹਰ ਘੁੱਪ ਹਨੇਰਾ ਹੈ, ਸਿਰਫ ਚੰਡੀ ਦੇ ਘਰ ਲੈਂਪ ਬਲ ਰਿਹਾ ਹੈ।

ਮਨੂੰ ਦੇ ਰੋਣ ਦੇ ਸੁਰ ਤੋਂ ਸਿਵਾ ਚੰਡੀ ਦੇ ਘਰੋਂ ਕੋਈ ਹੋਰ ਆਵਾਜ਼ ਨਹੀਂ ਆ ਰਹੀ ਸੀ।

ਦਰਵਾਜ਼ਾ ਬੰਦ ਸੀ। ਚੈਟਰਜੀ ਨੇ ਦਰਵਾਜ਼ਾ ਖਟਖਟਾ ਕੇ ਕਿਹਾ, "ਦਰਵਾਜ਼ਾ ਖੋਲ੍ਹੋ।"

ਚੰਡੀ ਨੇ ਦਰਵਾਜ਼ਾ ਖੋਲ੍ਹਿਆ। ਉਸ ਦੇ ਪੂਰੇ ਸਰੀਰ ਦਾ ਨਿਰੀਖਣ ਕਰਦਿਆਂ ਉਨ੍ਹਾਂ ਕਿਹਾ, "ਸ਼ਰਾਬ ਪੀ ਕੇ ਕੁੜੀ ਨੂੰ ਮਾਰਦਾ ਹੈਂ ? ਏਨਾ ਨੀਚ ਹੋ ਗਿਐਂ ?"

ਚੰਡੀ ਨੇ ਤਾਅਨਾ ਦਿੰਦਿਆਂ ਕਿਹਾ, "ਦੂਸਰਿਆਂ ਦੀਆਂ ਕੁੜੀਆਂ ਨੂੰ ਲੁਕ ਕੇ ਪਿਆਰ ਕਰਦਾ ਹੈ, ਕੀ ਇਹ ਨੀਚਤਾ ਨਹੀਂ ? ਹਿੰਮਤ ਹੈ ਤਾਂ ਕੁੜੀ ਮੰਗ ਕਿਉਂ ਨਹੀਂ ਲੈਂਦਾ ? ਬਰੂਆ ਨੇ ਮੈਨੂੰ ਦੱਸਿਆ ਸੀ, ਪਰ ਤੁਸੀਂ ਇਕ ਵਾਰ ਵੀ ਮੈਨੂੰ ਕੁਝ ਨਹੀਂ ਕਿਹਾ। ਮੇਰੀ ਗੈਰ-ਹਾਜ਼ਰੀ ਵਿਚ ਖਾਣਾ ਪੀਣਾ, ਗੱਲਬਾਤ ਅਤੇ ਆਉਣ-ਜਾਣ ਚਲ ਰਿਹੈ। ਸਿਰਫ ਮੈਨੂੰ ਪਤਾ ਨਹੀਂ ਲੱਗਦਾ।"

ਚੈਟਰਜੀ ਕੀ ਜਵਾਬ ਦੇਣ, ਕੁਝ ਨਹੀਂ ਸੋਚ ਸਕੇ। ਸੱਚ ਨੂੰ ਨਾ ਮੰਨਣ ਦਾ ਕੋਈ ਲਾਭ ਨਹੀਂ। ਉਹ ਬੋਲੇ, "ਇਥੇ ਲੁਕਿਆ ਤਾਂ ਕੁਝ ਵੀ ਨਹੀਂ। ਮਨੂੰ ਜੇ ਰਾਜ਼ੀ ਹੋਵੇ ਤਾਂ ਮੈਂ ਵਿਆਹ ਲਈ ਤਿਆਰ ਹਾਂ। ਅਤੇ ਇਥੇ ਆਉਣ-ਜਾਣ ਵਾਲੀ ਗੱਲ ਤੂੰ ਗ਼ਲਤ ਸਮਝ ਰਿਹਾ ਹੈਂ। ਮਨੂੰ ਮੇਰੇ ਕੋਲ ਕੁਝ ਦਿਨ ਪੜ੍ਹਨ ਆਈ ਸੀ। ਅੱਜ ਖਾਣਾ ਦੇਣ ਆਈ ਸੀ। ਇਸ ਵਿਚ ਤਾਂ ਕੋਈ ਦੋਸ਼ ਨਹੀਂ ? ਮੈਨੂੰ ਭੁੱਖ ਲੱਗੀ ਹੈ ਜਾਣ ਕੇ ਉਸ ਨੂੰ ਬੁਰਾ ਲੱਗਿਆ ਅਤੇ ਉਹ ਖਾਣਾ ਦੇਣ ਆਈ ਸੀ। ਮੀਨੂੰਬਾਈ ਦੇ ਹੁੰਦਿਆਂ ਵੀ ਤਾਂ ਅਜਿਹਾ ਹੁੰਦਾ ਸੀ। ਆਪਣਿਆਂ ਤੇ ਏਨਾ ਅਵਿਸ਼ਵਾਸ ਠੀਕ ਨਹੀਂ ਚੰਡੀ।"

ਮਨੂੰ ਦਾ ਰੋਣ ਬੰਦ ਹੋ ਗਿਆ ਸੀ। ਉਹ ਬੋਲੀ, "ਮੇਰੇ ਆਪਣੇ ਵਿਆਹ ਦੇ ਫ਼ਿਕਰ ਦਾ ਹੱਕ ਮੈਂ ਕਿਸੇ ਨੂੰ ਨਹੀਂ ਦਿੰਦੀ ਮਾਸਟਰ ਬਾਬੂ। ਇਹ ਹੱਕ ਸਿਰਫ਼ ਮੇਰਾ ਹੈ, ਸਿਰਫ ਮੇਰਾ।"

ਚੰਡੀ ਨੇ ਲਾਲ ਅੱਖਾਂ ਨਾਲ ਮਨੂੰ ਵੱਲ ਦੇਖਿਆ। ਚੈਟਰਜੀ ਜਾਣਦੇ ਸਨ ਕਿ ਇਸ ਤਰ੍ਹਾਂ ਦੇਖਣਾ ਫ਼ਜ਼ੂਲ ਹੈ। ਮਨੂੰ ਬਿਲਕੁਲ ਉਨ੍ਹਾਂ ਦੇ ਸਾਹਮਣੇ ਹੀ ਘਰੋਂ ਖਾਣੇ ਦੇ ਭਾਂਡੇ ਲੈਣ ਚਲੀ ਗਈ।

ਚੰਡੀ ਤਪੇ ਗਲੇ ਨਾਲ ਬੋਲਿਆ, "ਮੈਨੂੰ ਗ਼ਲਤ ਨਾ ਸਮਝਣਾ ਚੈਟਰਜੀ ਬਾਬੂ ! ਇਸ ਦਾ ਦਿਮਾਗ਼ ਤਾਂ ਜਹਾਂਨਾਰਾ ਚੱਟ ਗਈ ਹੈ।"

ਚੈਟਰਜੀ ਨੇ ਜਵਾਬ ਵਿਚ ਕਿਹਾ, "ਨਹੀਂ, ਮੈਨੂੰ ਯਕੀਨ ਨਹੀਂ ਆਉਂਦਾ। ਔਰਤ ਦਾ ਮਨ ਸਮਝਣਾ ਬੜਾ ਹੀ ਮੁਸ਼ਕਲ ਹੈ। ਅਸੀਂ ਆਦਮੀ ਉਸ ਨੂੰ ਸਮਝ ਨਹੀਂ ਸਕਦੇ।"

# 28

ਸ਼ਹਿਰ ਵਿਚ ਚੰਚਲਤਾ ਦੀਆਂ ਖਬਰਾਂ ਦੀ ਘਾਟ ਨਹੀਂ। ਪਰ ਅੱਜਕਲ੍ਹ ਸਭ ਤੋਂ ਤਾਜ਼ੀ ਖਬਰ ਹੈ ਕਿ ਯੂਨੀਅਨ ਨੇ ਅਠਾਈ ਨੁਕਾਤੀ ਮੰਗ ਪੱਤਰ ਟਾਊਲਰ ਸਾਹਿਬ ਸਾਹਮਣੇ ਪੇਸ਼ ਕੀਤਾ ਹੈ। ਉਸ ਵਿਚ ਘੱਟੋ ਘੱਟ ਤਨਖਾਹ, ਤਨਖਾਹ ਨੂੰ ਮਹਿੰਗਾਈ ਨਾਲ ਜੋੜਨਾ, ਤਿਉਹਾਰ ਤੇ ਤਨਖਾਹ ਸਹਿਤ ਛੁੱਟੀ. ਤਨਖਾਹ ਵਿਚ ਵਾਧਾ, ਕੁਸ਼ਲਤ ਬੋਨਸ, ਨੌਕਰੀ ਦਾ ਕਾਲ-ਨਿਰਧਾਰਣ, ਗ੍ਰੈਚੂਇਟੀ, ਮੈਡੀਕਲ ਲੀਵ, ਇਲਾਜ ਦੀ ਸਹੂਲਤ, ਸਕੂਲ, ਰਹਿਣ ਲਈ ਮਕਾਨ, ਦੁਰਘਟਨਾ ਦਾ ਇਵਜ਼ਾਨਾ, ਕੈਂਟੀਨ ਅਤੇ ਸੁਰੱਖਿਆ ਦਾ ਪ੍ਰਬੰਧ ਆਦਿ। ਕਈ ਮੰਗਾਂ ਸਮੇਂ ਸਿਰ ਟਾਊਲਰ ਸਾਹਿਬ ਕੋਲ ਪਹੁੰਚ ਗਈਆਂ ਸਨ। ਹਿੰਦੂ, ਮੁਸਲਮਾਨ, ਸਿੱਖ, ਈਸਾਈ ਸਾਰੇ ਧਰਮਾਂ ਦੇ ਮਜ਼ਦੂਰਾਂ ਦੇ ਮਨ ਵਿਚ ਨਵੀਂ ਉਮੀਦ ਬੱਝੀ।

ਸਾਰਿਆਂ ਦੇ ਧਰਮ ਗੁਰੂ ਵੀ ਯੂਨੀਅਨ ਦੇ ਆਫਿਸ ਵਿਚ ਆ ਕੇ ਅਸ਼ੀਰਵਾਦ ਦੇ ਗਏ। ਮੌਲਵੀਆਂ ਨੇ ਕਿਹਾ ਕਿ ਇਹੋ ਅਸਲ ਜਹਾਦ ਹੈ, ਅੱਲਾਹ ਦਾ ਰਾਹ ਹੈ। ਸਵਾਮੀ ਜੀ ਨੇ ਕਿਹਾ ਕਿ ਯੂਨੀਅਨ ਬਨਾਉਣਾ ਹੀ ਈਸ਼ਵਰ ਸੇਵਾ ਹੈ। ਬੋਧ ਮੱਠ ਵਾਲਿਆਂ ਕਿਹਾ ਕਿ ਇਹੋ ਅਸਲ ਸੇਵਾ ਹੈ।

ਲੋਕਾਂ ਦੀ ਹਿੰਮਤ ਦੇਖ ਕੇ ਟਾਊਲਰ ਦਾ ਦਿਲ ਧੜਕ ਉਠਿਆ। ਮਜ਼ਦੂਰ ਸੰਗਠਤ ਹੋ ਕੇ ਇਸ ਤਰ੍ਹਾਂ ਕਾਨੂੰਨ ਮੁਤਾਬਕ ਆਪਣੀਆ ਮੰਗਾਂ ਪੇਸ਼ ਕਰਨਗੇ, ਇਹ ਉਹ ਸੋਚ ਹੀ ਨਹੀਂ ਸਕੇ ਸਨ। ਨਜ਼ਰਾਂ ਸਾਹਮਣੇ ਅਣਹੋਣੀ ਵਾਪਰ ਗਈ। ਇਸ ਘਟਨਾ ਨੂੰ ਉਹ ਮੁਕਾਬਲਾ ਸਮਝਣ ਲੱਗੇ।

ਅਸੰਭਵ ਨੂੰ ਸੰਭਵ ਹੁੰਦਾ ਵੇਖ ਕੇ ਟਾਊਲਰ ਫਿਕਰਮੰਦ ਹੋ ਉਠਿਆ। ਫਲੈਮਿੰਗ ਅਤੇ ਹਿੰਗਸ ਦੀ ਗੱਲ ਕੀ ਸੱਚ ਹੋ ਜਾਵੇਗੀ ? ਛਾਂਟੀ ਕੀਤੇ ਮਜ਼ਦੂਰਾਂ ਨੂੰ ਫਲੈਮਿੰਗ ਦੀ ਮੁੜ ਕੇ ਨਿਯੁੱਕਤੀ ਦੀ ਮਨਜ਼ੂਰੀ ਦੇਣ ਤੋਂ ਬਾਦ ਹੀ, ਟਾਊਲਰ ਸਾਹਿਬ ਦੇ ਮਨ ਵਿਚ ਅਜਿਹੀ ਸ਼ੰਕਾ ਪੈਦਾ ਹੋਈ। ਪਰ ਉਸ ਨੇ ਸੋਚਿਆ ਸੀ ਕਿ ਮਜ਼ਦੂਰਾਂ ਦੇ ਦਿਲ ਵਿਚ ਇਹ ਨਵਾਂ ਰਾਗ ਬਹੁਤ ਦਿਨ ਟਿਕੇਗਾ ਨਹੀਂ। ਪਰ ਮਜ਼ਦੂਰ ਅਜਿਹੇ ਸੰਘ ਨੂੰ ਜਥੇਬੰਦ ਕਰ ਸਕਣਗੇ ਉਹ ਸੋਚ ਨਹੀਂ ਸਕਿਆ ਸੀ। ਮਜ਼ਦੂਰਾਂ ਤੇ ਹਕੂਮਤ ਕਰਨੀ, ਉਨ੍ਹਾਂ ਤੋਂ ਕੰਮ ਲੈਣਾ, ਡਸਿਪਲਨ ਟੁੱਟਣ ਨਾ ਦੇਣਾ, ਪਰ ਹੁਣ ਮੁਸ਼ਕਲ ਹੋ ਜਾਵੇਗਾ। ਸੰਘ ਦੀ ਮੰਗ ਸੂਚੀ ਤੋਂ ਟਾਊਲਰ ਬਹੁਤ ਫ਼ਿਕਰਮੰਦ ਹੋ ਗਿਆ।

ਹਿੰਗਿਸ ਨਾਲ ਮੰਗਾਂ ਸੰਬੰਧੀ ਗੱਲਬਾਤ ਕਰਦਿਆਂ ਉਸ ਨੇ ਕਿਹਾ, ''ਦੇਖੋ ਤਾਂ ਕਿੰਨੀਆਂ ਮੰਗਾਂ ਮੰਨੀਆਂ ਜਾ ਸਕਦੀਆਂ ਹਨ ਅਤੇ ਮੰਨ ਲੈਣ ਨਾਲ ਕਿੰਨਾ ਖਰਚ ਹੋਵੇਗਾ ?''

ਉਸ ਨਿਰਦੇਸ਼ ਮਗਰੋਂ ਟਾਊਲਰ ਤਿੰਨ ਦਿਨ ਤਕ ਹਿਸਾਬ ਕਰਦਾ ਰਿਹਾ।

ਇਨ੍ਹਾਂ ਸਾਰੀਆਂ ਮੰਗਾਂ ਦੀ ਪੂਰਤੀ ਲਈ ਕੰਪਨੀ ਨੂੰ ਕਈ ਲੱਖ ਰੁਪੈ ਚਾਹੀਦੇ ਹਨ। ਇਹ ਪੈਸਾ ਕਿਥੋਂ ਆਵੇਗਾ ?"

ਟਾਊਲਰ ਨੇ ਸੋਚਿਆ ਘੱਟੋ ਘੱਟ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹਨ। ਜੇ ਸਾਰੀਆਂ ਸਹੂਲਤਾ ਇਕੱਠਿਆਂ ਦੇਈਏ ਤਾਂ ਕੰਪਨੀ ਉਤੇ ਖਰਚ ਦਾ ਬੋਝ ਵੱਧ ਜਾਵੇਗਾ ਅਤੇ ਕੰਪਨੀ ਦੇ ਲਾਭ ਦੀ ਮਾਤਰਾ ਘੱਟ ਜਾਵੇਗੀ। ਇਹੋ ਗੱਲ ਉਨ੍ਹਾਂ ਨੇ ਹਿੱਗਿਸ ਨੂੰ ਕਹੀ। ਹਿੱਗਿਸ ਨੇ ਹੱਸ ਕੇ ਕਿਹਾ, "ਇਹ ਸਭ ਦੇਣ ਲਈ ਕੰਪਨੀ ਰਾਜ਼ੀ ਹੋ ਸਕਦੀ ਹੈ, ਇਸ ਲਈ ਸਾਨੂੰ ਮਜ਼ਦੂਰ ਸੰਘ ਨੂੰ ਫੌਰਨ ਨਾ ਕਹਿਣਾ ਠੀਕ ਨਹੀਂ ਹੋਵੇਗਾ। ਸੰਘ ਨਾਲ ਗੱਲਬਾਤ ਕਰਨਾ ਚੰਗਾ ਹੋਵੇਗਾ।"

ਟਾਊਲਰ ਨੇ ਸੰਘ ਦੇ ਲੋਕਾਂ ਨੂੰ ਬੁਲਾ ਕੇ ਉਨ੍ਹਾਂ ਨਾਲ ਗੱਲਬਾਤ ਕੀਤੀ ਪਰ ਉਸ ਦਾ ਕੋਈ ਨਤੀਜਾ ਨਹੀਂ ਨਿਕਲਿਆ। ਮਾਲਾ ਸਿੰਘ ਨੇ ਸਪੱਸ਼ਟ ਕਹਿ ਦਿੱਤਾ ਕਿ ਕੰਪਨੀ ਕੋਲ ਰੁਪੈ ਦੀ ਘਾਟ ਨਹੀਂ ਹੈ। ਇਸ ਲਈ ਮੰਗਾਂ ਪੂਰੀਆਂ ਕਰਨੀਆਂ ਹੀ ਪੈਣਗੀਆਂ। ਟਾਊਲਰ ਨੇ ਕਿਹਾ ਕਿ ਸਾਨੂੰ ਇਕ ਇਕ ਕਰਕੇ ਮੰਗਾਂ ਪੂਰੀਆਂ ਕਰਨ ਦਾ ਮੌਕਾ ਦਿਓ। ਪਰ ਸੰਘ ਦੇ ਅਹੁਦੇਦਾਰਾਂ ਨੇ ਕਿਹਾ, ਅਜਿਹਾ ਨਹੀਂ ਹੋ ਸਕਦਾ।

ਟਾਊਲਰ ਨੇ ਇਸ ਕੰਮ ਨੂੰ ਜ਼ਬਤ ਰਹਿਤ ਹੋਣ ਦਾ ਸਬੂਤ ਮੰਨ ਕੇ ਕਿਹਾ, "ਤੁਸੀਂ ਲੋਕ ਜਾਬਤਾ ਤੋੜਨ ਦੀ ਹਾਲਤ ਪੈਦਾ ਨਾ ਕਰੋ। ਬਾਹਰਲੇ ਸਿਆਸੀ ਅਸਰ ਹੇਠ ਨਾ ਆਓ। ਕੰਪਨੀ ਕੀ ਦੇ ਸਕਦੀ ਹੈ ਉਸ ਸੰਬੰਧੀ ਵੀ ਸੋਚਣਾ ਚਾਹੀਦਾ ਹੈ।"

ਪਰ ਮਜ਼ਦੂਰਾਂ ਨੇ ਕੰਪਨੀ ਦੀ ਅਸਮਰੱਥਤਾ ਬਾਰੇ ਸੁਨਣਾ ਨਹੀਂ ਚਾਹਿਆ। ਕੰਪਨੀ ਨੂੰ ਸਰਕਾਰ ਤੋਂ ਕਰਜ਼ਾ ਮਿਲਿਆ ਹੈ। ਸਲਾਨਾ ਇਕ ਕਰੋੜ ਦਾ ਲਾਭ ਹੋ ਰਿਹਾ ਹੈ। ਇਸ ਤੋਂ ਬਿਨਾਂ ਰਿਜ਼ਰਵ ਫੰਡ ਵਿਚ ਬਹੁਤ ਰੁਪਇਆ ਜਮ੍ਹਾਂ ਹੈ, ਇਸ ਲਈ ਕੰਪਨੀ ਲਈ ਮਜ਼ਦੂਰਾਂ ਦੀਆਂ ਮੰਗਾਂ ਮੰਨ ਲੈਣਾ ਹੀ ਹਰ ਤਰ੍ਹਾਂ ਨਾਲ ਠੀਕ ਹੋਵੇਗਾ।

ਟਾਊਲਰ ਨੇ ਹੱਸ ਕੇ ਕਿਹਾ, "ਮੈਨੂੰ ਲੱਗਦਾ ਏ ਤੁਸੀਂ ਲੋਕ ਮਜ਼ਦੂਰਾਂ ਨੂੰ ਭੜਕਾ ਕੇ ਤਮਾਸ਼ਾ ਦੇਖਣਾ ਚਾਹੁੰਦੇ ਹੋ ? ਇਸ ਤਰ੍ਹਾਂ ਦੀਆਂ ਮੰਗਾਂ ਮੰਨ ਲੈਣਾ ਕੰਪਨੀ ਲਈ ਸੰਭਵ ਨਹੀਂ ਹੋਵੇਗਾ।"

ਹਿੱਗਿਸ ਦੇ ਕੰਨਾਂ ਵਿਚ ਜਦ ਇਹ ਗੱਲ ਪਈ ਤਾਂ ਉਹ ਬਹੁਤ ਪ੍ਰੇਸ਼ਾਨ ਹੋ ਗਿਆ। ਉਸ ਨੇ ਟਾਊਲਰ ਨੂੰ ਕੋਈ ਨਿਰਦੇਸ਼ ਨਹੀਂ ਦਿੱਤਾ। ਪਰ ਮਜ਼ਦੂਰਾਂ ਨੂੰ ਟਾਊਲਰ ਦੀ ਗੱਲ ਪਤਾ ਲੱਗਦਿਆਂ ਹੀ ਉਨ੍ਹਾਂ ਵਿਚ ਅਸੰਤੋਸ਼ ਅਤੇ ਗੁੱਸੇ ਦਾ ਭਾਵ ਜਾਗ ਪਿਆ।

ਮਜ਼ਦੂਰ ਇਹ ਗੱਲ ਮੰਨਣ ਨੂੰ ਤਿਆਰ ਹੀ ਨਹੀਂ ਸਨ ਕਿ ਕੰਪਨੀ ਕੁਝ ਨਹੀਂ ਦੇ ਸਕਦੀ। ਕੰਪਨੀ ਵਿਚ ਕੋਈ ਘਾਟ ਹੈ, ਇਹ ਗੱਲ ਉਹ ਸੋਚ ਨਹੀਂ ਸਕਦੇ।

ਟਾਊਲਰ ਚੁੱਪਚਾਪ ਨਹੀਂ ਬੈਠਾ। ਉਸ ਨੇ ਗੱਲਬਾਤ ਬੰਦ ਕਰਕੇ ਮਜ਼ਦੂਰਾਂ ਲਈ ਨੋਟਿਸ ਬੋਰਡ ਤੇ ਇਕ ਸਖਤ ਸੂਚਨਾ ਲਾ ਦਿੱਤੀ। ਇਸ ਸੂਚਨਾ ਦਾ ਅਰਥ ਹੋਇਆ ਕਿ ਕੰਪਨੀ ਮਜ਼ਦੂਰ ਸੰਘ ਨੂੰ ਮਨਜ਼ੂਰੀ ਨਹੀਂ ਦੇ ਸਕਦੀ। ਕਾਰਨ, ਮਜ਼ਦੂਰ ਸੰਘ ਦਾ ਉਦੇਸ਼ ਮਜ਼ਦੂਰਾਂ ਦੀਆਂ ਅਸਲ ਮੰਗਾਂ ਲੈ ਕੇ ਕੰਪਨੀ ਨਾਲ ਗੱਲਬਾਤ ਕਰਨਾ ਨਹੀਂ, ਸਿਰਫ ਕਾਲਪਨਿਕ ਅਤੇ ਨਾ ਪੂਰੀਆਂ ਹੋ ਸਕਣ ਵਾਲੀਆਂ ਮੰਗਾਂ ਲਿਆ ਕੇ ਕੰਪਨੀ ਤੇ ਜ਼ੁਲਮ ਕਰਨਾ ਹੀ ਸੰਘ ਦਾ ਅਸਲ ਉਦੇਸ਼ ਹੈ। ਇਸ ਲਈ ਮਜ਼ਦੂਰਾਂ ਨੂੰ ਹਮੇਸ਼ਾਂ

ਹੁਸ਼ਿਆਰ ਰਹਿਣਾ ਚਾਹੀਦਾ ਹੈ, ਜਿਸ ਨਾਲ ਕਿ ਉਹ ਲੋਕ ਕੋਈ ਜ਼ਬਤ-ਰਹਿਤ ਕੰਮ ਨਾ ਕਰਨ ।

ਹਿੰਗਿੰਸ ਨੂੰ ਇਸ਼ਤਿਹਾਰ ਸੰਬੰਧੀ ਪਤਾ ਲੱਗ ਗਿਆ ਸੀ । ਪਰ ਦੇਖਣ ਵਿਚ ਉਸ ਵਿਚ ਕੋਈ ਇਤਰਾਜ਼ਯੋਗ ਗੱਲ ਨਜ਼ਰ ਨਾ ਆਈ । ਇਸ ਤੋਂ ਇਲਾਵਾ ਅੰਗਰੇਜ਼ ਦਾ ਇਹ ਸੁਭਾਅ ਹੈ ਕਿ ਮਹਿਕਮੇ ਦੇ ਅਫ਼ਸਰ ਨੂੰ ਉਸਦੇ ਕੰਮ ਵਿਚ ਪੂਰੀ ਆਜ਼ਾਦੀ ਦੇਣਾ ।

ਯੂਨੀਅਨ ਦੇ ਕਰਮਚਾਰੀ ਤੇ ਟਾਉੂਲਰ ਦੀ ਨਜ਼ਰ ਪਹਿਲਾਂ ਤੋਂ ਵੀ ਜ਼ਿਆਦਾ ਸਖਤ ਹੋਣ ਲੱਗੀ ।

ਇਕ ਦਿਨ ਰਿਫਾਇਨਰੀ ਜਾਣ ਲਈ ਚੈਟਰਜੀ, ਇਸਮਾਈਲ ਅਤੇ ਚੰਡੀ ਨੂੰ ਕਰੀਬ ਇਕ ਘੰਟਾ ਦੇਰ ਹੋ ਗਈ । ਤਿੰਨਾਂ ਦੇ ਘਰਾਂ ਦੀ ਪੁਲਸ ਨੇ ਤਲਾਸ਼ੀ ਲਈ ਸੀ । ਰਿਫਾਇਨਰੀ ਪਹੁੰਚਦਿਆਂ ਹੀ ਖ਼ੁਦ ਟਾਉੂਲਰ ਸਾਹਿਬ ਨੇ ਉਨ੍ਹਾਂ ਨੂੰ ਬੁਲਵਾ ਭੇਜਿਆ ਅਤੇ ਸਪੱਸ਼ਟ ਰੂਪ ਵਿਚ ਕਿਹਾ ਕਿ ਤਿੰਨਾਂ ਦੇ ਕੰਮ ਵਿਚ ਭਾਰੀ ਗ਼ਫਲਤ ਹੋਈ ਹੈ, ਇਸ ਲਈ ਸਾਰਿਆਂ ਦੀ ਤਨਖਾਹ ਵਿਚੋਂ ਇਕ ਦਿਨ ਦੀ ਤਨਖਾਹ ਕੱਟੀ ਜਾਵੇਗੀ ।

ਚੈਟਰਜੀ ਵਿਰੋਧ ਕਰਨਾ ਚਾਹੁੰਦਾ ਸੀ ਪਰ ਟਾਉੂਲਰ ਸਾਹਿਬ ਨੇ ਕਿਹਾ, "ਕਿਸੇ ਤਰ੍ਹਾਂ ਦਾ ਇਤਰਾਜ਼ ਨਹੀਂ ਸੁਣਿਆ ਜਾਵੇਗਾ, ਤੁਸੀਂ ਲੋਕ ਜਾ ਸਕਦੇ ਹੋ ।"

ਤਿੰਨੇ ਆਫਿਸ 'ਚੋਂ ਨਿਕਲ ਕੇ ਰਿਫਾਇਨਰੀ ਵੱਲ ਚਲ ਪਏ । ਇਸਮਾਈਲ ਦਾ ਮੂੰਹ ਲਾਲ ਹੋ ਗਿਆ । ਉਹ ਬੋਲਿਆ, "ਪਹਿਲਾਂ ਵਾਰਨਿੰਗ ਦੇਣ ਦਾ ਨਿਯਮ ਸੀ, ਪਰ ਅੱਜ ਤਾਂ ਇਕਦਮ ਹੀ ਤਨਖਾਹ ਕੱਟ ਲਈ ਗਈ ।"

ਚੰਡੀ ਹੱਸ ਕੇ ਬੋਲਿਆ, "ਬੋਰੇ ਲੋਕੇਰ ਭਾਲੋ ਬਾਸਾ ਔਰ ਸਾਬ ਲੋਕੇਰ ਮੁਰਗੀ-ਪੋਸ਼ਾ, ਦੋਵੇਂ ਇਕੋ ਗੱਲ । ਯਾਨੀ ਵੱਡੇ ਲੋਕਾਂ ਲਈ ਸਾਡੇ ਲੋਕਾਂ ਦੀ ਜ਼ਿੰਦਗੀ ਇਉਂ ਹੀ ਹੈ ਜਿਵੇਂ ਉਹ ਮੁਰਗੀ ਪਾਲ ਲੈਣ ।"

ਚੈਟਰਜੀ ਚੁੱਪ ਰਿਹਾ । ਉਨ੍ਹਾਂ ਨੂੰ ਸਮਝ ਆ ਗਿਆ ਸੀ ਕਿ ਕੰਪਨੀ ਨੇ ਉਨ੍ਹਾਂ ਤੇ ਜਵਾਬੀ ਹਮਲਾ ਸ਼ੁਰੂ ਕਰ ਦਿੱਤਾ ਹੈ । ਯੂਨੀਅਨ ਜਥੇਬੰਦੀ ਦੀ ਪ੍ਰੀਖਿਆ ਦੀ ਅਸਲ ਘੜੀ ਹੁਣ ਆਈ ਹੈ ।

ਉਸ ਦਿਨ ਕੰਮ ਤੋਂ ਬਾਦ ਤਿੰਨੇ ਬਾਹਰ ਹੀ ਯੂਨੀਅਨ ਦੇ ਦਫਤਰ ਚਲੇ ਗਏ । ਉਸ ਦਿਨ ਉਥੇ ਕਾਫੀ ਲੋਕ ਜੁੜੇ ਸਨ । ਸੈਕਟਰੀ ਮਾਲਾ ਸਿੰਘ ਹਾਲੀਂ ਆਇਆ ਨਹੀਂ ਸੀ । ਸਟੋਰ ਦੇ ਕੰਮ ਤੋਂ ਸਾਹਿਬ ਨੇ ਉਨ੍ਹਾਂ ਨੂੰ ਦੋ ਦਿਨ ਲਈ ਡਿਬਰੂਗੜ੍ਹ ਭੇਜ ਦਿੱਤਾ ਹੈ । ਦੋ ਦਿਨ ਲਈ ਯੂਨੀਅਨ ਦੇ ਚਲਾਉਣ ਦਾ ਕੰਮ ਪ੍ਰਧਾਨ ਤੇ ਆ ਪਿਆ ਹੈ । ਉਸ ਦਾ ਤਾਂ ਸਿਰ ਚਕਰਾ ਗਿਆ । ਉਸੇ ਦਿਨ ਕਈ ਤਰ੍ਹਾਂ ਦੇ ਕਾਰਨਾਂ ਨਾਲ ਕਰੀਬ ਸੌ ਮਜ਼ਦੂਰਾਂ ਨੂੰ ਵਾਰਨਿੰਗ ਦਿੱਤੀ ਗਈ ਹੈ । ਸਾਰਿਆਂ ਦੀ ਇਕ ਦਿਨ ਦੀ ਤਨਖਾਹ ਕੱਟੀ ਗਈ ਹੈ । ਕੀ ਕੀਤਾ ਜਾਵੇ, ਇਹੋ ਸੋਚ ਕੇ ਸਾਰੇ ਮੂੜ੍ਹ ਹੋ ਰਹੇ ਹਨ । ਮਜ਼ਦੂਰਾਂ ਨੇ ਯੂਨੀਅਨ ਦੇ ਦਫਤਰ ਵਿਚ ਉਥਲ-ਪੁਥਲ ਮਚਾ ਦਿੱਤੀ ।

ਚੈਟਰਜੀ ਨੂੰ ਦੇਖ ਕੇ ਉਨ੍ਹਾਂ ਨੂੰ ਕੁਝ ਸ਼ਾਂਤੀ ਮਿਲੀ । ਉਹ ਬੋਲੇ, "ਯੂਨੀਅਨ ਨੂੰ ਇਕ ਸਹਾਇਕ (ਸਕੱਤਰ) ਚਾਹੀਦਾ ਹੈ, ਨਹੀਂ ਤਾ ਕੰਮ ਚਲਾਉਣਾ ਮੁਸ਼ਕਲ ਹੈ ।"

ਚੈਟਰਜੀ ਨੇ ਕਿਹਾ, "ਕਿਸੇ ਨੂੰ ਲੈਣਾ ਪਵੇਗਾ । ਮੈਂ ਸਮਝਦਾ ਹਾਂ ਬਰੂਆ ਹੀ

ਠੀਕ ਰਹੇਗਾ। ਉਨ੍ਹਾਂ ਦੇ ਸੁਝਾਅ ਦੀ ਸਾਰਿਆਂ ਨੇ ਹਮਾਇਤ ਕੀਤੀ। ਹਾਜ਼ਰ ਮਜ਼ਦੂਰਾਂ ਨੇ ਵੀ ਹਾਂ ਕਰ ਦਿੱਤੀ।

ਪ੍ਰਧਾਨ ਨੇ ਕਿਹਾ, "ਪਰਸੋਂ ਦੀ ਮੀਟਿੰਗ ਲਈ ਨੋਟਿਸ ਭੇਜ ਰਿਹਾ ਹਾਂ। ਮਾਲਾ ਸਿੰਘ ਨੂੰ ਆਉਣ ਦਿਓ। ਪਰ ਜਿਨ੍ਹਾਂ ਲੋਕਾਂ ਦੀ ਤਨਖਾਹ ਕੱਟੀ ਗਈ ਹੈ ਉਨ੍ਹਾਂ ਸੰਬੰਧੀ ਕੀ ਕੀਤਾ ਜਾਵੇ ?

ਚੈਟਰਜੀ ਨੇ ਜਵਾਬ ਦਿੱਤਾ, "ਯੂਨੀਅਨ ਨੂੰ ਸਮੂਹਕ ਵਿਰੋਧ ਕਰਕੇ ਇਕ ਖ਼ਤ ਲਿਖਣਾ ਚਾਹੀਦਾ ਹੈ।"

"ਤਾਂ ਇਕ ਚਿੱਠੀ ਲਿਖੋ।"

ਚੈਟਰਜੀ ਉਦੋਂ ਹੀ ਖ਼ਤ ਲਿਖਣ ਬੈਠ ਗਿਆ।

ਆਫਿਸ ਦੇ ਇਕ ਕਿਨਾਰੇ ਬੋਧਨ ਬੈਠਾ ਹੋਇਆ ਸੀ। ਉਹ ਹੱਸ ਕੇ ਬੋਲਿਆ, "ਚਿੱਠੀ-ਵਿੱਠੀ ਲਿਖਣ ਨਾਲ ਕੀ ਹੋਵੇਗਾ ਬਾਬੂ ? ਯੂਨੀਅਨ ਹਾਲਾਂ ਤਕ ਕੀ ਕਰ ਸਕੀ ਹੈ ? ਐਵੇਂ ਖ਼ਤਾਂ ਦਾ ਪਹਾੜ ਲਾ ਕੇ ਕੀ ਫਾਇਦਾ ?

ਚੈਟਰਜੀ ਲਿਖਦੇ ਰਹੇ। ਦੂਜੇ ਲੋਕਾਂ ਦੀ ਨਜ਼ਰ ਬੋਧਨ ਤੇ ਪਈ। ਏਨੀ ਛੇਤੀ ਯੂਨੀਅਨ ਪ੍ਰਤੀ ਲੋਕਾਂ ਦੀ ਆਸਥਾ ਕਿਵੇਂ ਖਤਮ ਹੋ ਗਈ ?

ਚੰਡੀ ਬੋਲਿਆ, "ਏਨੀ ਛੇਤੀ ਯੂਨੀਅਨ ਤੇ ਆਸਥਾ ਗੁਆ ਦੇਣਾ ਠੀਕ ਨਹੀਂ ਬੋਧਨ। ਥੋੜ੍ਹਾ ਧੀਰਜ ਰੱਖ।"

ਬੋਧਨ ਬੋਲਿਆ, "ਮੰਗਾਂ ਤਾਂ ਰੱਖੀਆਂ ਗਈਆਂ ਪਰ ਫਾਇਦਾ ਕੀ ਹੋਇਆ ? ਮਜ਼ਦੂਰਾਂ ਦੀ ਹਾਲਤ ਜਿਵੇਂ ਸੀ ਉਵੇਂ ਹੀ ਰਹੀ। ਸਾਹਿਬ ਕੁਝ ਨਹੀਂ ਕਰਨਗੇ। ਹੁਣ ਨੇਤਾ ਲੋਕ ਵੀ ਕੀ ਕਰਨਗੇ ? ਹੋਰ ਕਰਨ ਲਈ ਹੈ ਵੀ ਕੀ ? ਸਾਹਿਬ ਲੋਕ ਜੋ ਕਰਨਗੇ ਬੱਸ, ਸਾਰਾ ਉਨ੍ਹਾਂ ਦੀ ਮਰਜ਼ੀ ਤੇ ਨਿਰਭਰ ਕਰਦਾ ਹੈ।"

ਇਸਮਾਈਲ ਨੂੰ ਗੁੱਸਾ ਆ ਗਿਆ। ਬੋਲਿਆ, "ਕਿਵੇਂ ਹੋਵੇਗਾ, ਯੂਨੀਅਨ ਕੀ ਕਰੇਗੀ ਦੇਖਦੇ ਰਹੋ। ਜੇ ਕੁਝ ਬੁਰਾ ਹੋਵੇਗਾ ਤਾਂ ਤੁਹਾਡੇ ਵਰਗੇ ਲੋਕਾਂ ਕਰਕੇ ਹੀ ਹੋਵੇਗਾ। ਬੋਧਨ ਨੇ ਜਵਾਈ ਨੂੰ ਦਿਲੋਂ, ਮਨੋਂ ਅਤੇ ਸਮਾਜਿਕ ਰੂਪ ਵਿਚ ਮਨਜ਼ੂਰ ਨਹੀਂ ਕੀਤਾ ਸੀ। ਉਸ ਨੇ ਕੁੜੀ ਦਾ ਹੀ ਤਿਆਗ ਕਰ ਦਿੱਤਾ ਸੀ। ਬੋਧਨ ਅਚਾਨਕ ਗੁੱਸੇ ਵਿਚ ਬੋਲਿਆ, "ਤੇਰੇ ਵਰਗੇ ਚਰਿੱਤ੍ਰਹੀਨ ਨੇਤਾ ਜਦ ਯੂਨੀਅਨ ਚਲਾ ਰਹੇ ਹਨ ਤਾਂ ਕੀ ਬਣੇਗਾ ?"

ਗੱਲ ਕਿਥੇ ਦੀ ਕਿਥੇ ਪਹੁੰਚ ਗਈ ਸੀ।

"ਚਰਿੱਤ੍ਰਹੀਨ ?"

"ਹਾਂ।'

ਸਾਰੇ ਚੁੱਪ ਹੋ ਗਏ। ਪ੍ਰਧਾਨ ਵੀ ਕੁਝ ਨਹੀਂ ਬੋਲੇ। ਹਿੰਦੂ-ਮੁਸਲਮਾਨ ਮੁੰਡਾ-ਕੁੜੀ ਆਜ਼ਾਦ ਤੌਰ ਤੇ ਵਿਆਹ ਕਰ ਲੈਣ, ਅਜਿਹਾ ਉਦਾਰ ਮਨ ਹਾਲੀਂ ਲੋਕਾਂ ਦਾ ਨਹੀਂ ਸੀ। ਇਸਮਾਈਲ ਵੱਲ ਸਾਰੇ ਜਗਿਆਸਾ ਅਤੇ ਸ਼ੱਕ ਮਿਲੀ ਨਿਗ੍ਹਾ ਨਾਲ ਦੇਖਣ ਲੱਗੇ।

ਅਚਾਨਕ ਚੈਟਰਜੀ ਨੇ ਲਿਖਣਾ ਬੰਦ ਕਰਕੇ ਬੋਧਨ ਵੱਲ ਦੇਖ ਕੇ ਤਿੱਖੀ ਆਵਾਜ਼ ਵਿਚ ਕਿਹਾ, "ਬੋਧਨ ਤੂੰ ਇਹ ਸਾਰੀਆਂ ਗੱਲਾਂ ਕਿਸ ਹਿੰਮਤ ਨਾਲ ਕਹਿ ਰਿਹਾ ਹੈਂ ?

ਕੋਈ ਦੂਸਰਾ ਇਸ ਤਰ੍ਹਾਂ ਨਹੀਂ ਕਹਿ ਸਕਦਾ ਅਜਿਹਾ ਨਾ ਸਮਝੀਂ । ਚਰਿੱਤ੍ਰਹੀਨ ਕੌਣ ਹੈ ਅਤੇ ਚਰਿੱਤ੍ਰਵਾਨ ਕੌਣ ? ਇਸ ਦਾ ਵਿਚਾਰ ਕਰਨ ਲਈ ਸਮਾਜ ਹੈ, ਤੈਨੂੰ ਕਹਿਣ ਦਾ ਕੋਈ ਹੱਕ ਨਹੀਂ । ਤੂੰ ਆਪਣਾ ਚਰਿੱਤ੍ਰ ਸੁਧਾਰ ।''

ਬੋਧਨ ਸਮਝ ਗਿਆ ਕਿ ਇਸ ਗੱਲ ਦਾ ਕੀ ਮਤਲਬ ਹੈ । ਚੈਟਰਜੀ ਉਸ ਨੂੰ ਯਾਦ ਦੁਆ ਰਹੇ ਸਨ ਕਿ ਹਿੰਦੂ-ਮੁਸਲਿਮ ਸੰਘਰਸ਼ ਸਮੇਂ ਉਸ ਨੇ ਸਿੰਘ ਜੀ ਦੇ ਭੜਕਾਉਣ ਤੇ ਕੀ ਕੀਤਾ ਸੀ । ਉਸ ਸਮੇਂ ਉਹ ਕੁਝ ਲੋਕਾਂ ਨੂੰ ਇਕੱਠੇ ਕਰਕੇ ਮਾਰਕੁੱਟ ਕਰਨ ਲਈ ਪਹੁੰਚ ਗਿਆ ਸੀ । ਚੈਟਰਜੀ ਦੀਆਂ ਅੱਖਾਂ ਵਿਚ ਉਹ ਇਲਜ਼ਾਮ ਸਾਫ ਨਜ਼ਰ ਆਇਆ ।

ਪਰ ਬੋਧਨ ਇੰਝ ਹੀ ਡਰਨ ਵਾਲਾ ਨਹੀਂ ਸੀ । ਉਹ ਬੋਲਿਆ, ''ਚੈਟਰਜੀ ਬਾਬੂ, ਸੁਣਿਆ ਹੈ ਤੁਸੀਂ ਟੈਰਰਿਸਟ ਹੋ । ਇਸੇ ਲਈ ਪੁਲਸ ਹਰ ਵੇਲੇ ਤੁਹਾਡੇ ਘਰ ਦੀ ਖਾਨਾ-ਤਲਾਸ਼ੀ ਕਰਦੀ ਰਹਿੰਦੀ ਹੈ ? ਅਸੀਂ ਲੋਕ ਤਾਂ ਉਸ ਮਾਰਾ-ਕਾਟੀ ਵਿਚ ਨਹੀਂ ਹਾਂ । ਸਾਫ ਗੱਲ ਕਹਿੰਦਾ ਹਾਂ, ਮੰਗਾਂ ਪੂਰੀਆਂ ਨਾ ਕਰਾਉਣ ਤੇ ਯੂਨੀਅਨ ਦਾ ਕੀ ਲਾਭ ? ਅੱਜ ਸੌ ਮਜ਼ਦੂਰਾਂ ਦੀ ਤਨਖਾਹ ਕੱਟੀ ਹੈ, ਕੀ ਸਾਨੂੰ ਯੂਨੀਅਨ ਦੇਵੇਗੀ ?''

ਚੈਟਰਜੀ ਬੋਲੇ, ''ਦੇਣ ਨਾ ਦੇਣ ਦੀ ਗੱਲ ਤਾਂ ਤੇਰੇ ਮਾਲਕ ਸਿੰਘ ਜੀ ਅਤੇ ਸਿੰਘ ਜੀ ਦੇ ਮਾਲਕ ਟਾਊਲਰ ਸਾਹਿਬ ਹੀ ਜਾਣਦੇ ਹਨ । ਯੂਨੀਅਨ ਵਲੋਂ ਅਸੀਂ ਤਾਂ ਸਿਰਫ਼ ਹੱਕ ਦੀ ਗੱਲ ਹੀ ਕਰ ਸਕਦੇ ਹਾਂ । ਜੇ ਤੂੰ ਯੂਨੀਅਨ ਦੇ ਪ੍ਰਤੀ ਇਮਾਨਦਾਰ ਹੈਂ ਤਾਂ ਇਸ ਤਰ੍ਹਾਂ ਦੀਆਂ ਦਿਲ ਤੋੜਨ ਵਾਲੀਆਂ ਗੱਲਾਂ ਕਿਉਂ ਕਰ ਰਿਹੈਂ ? ਸਿੰਘ ਜੀ ਤੋਂ ਕੁਝ ਪੈਸੇ ਤਾਂ ਨਹੀਂ ਮਿਲੇ ?''

ਚੈਟਰਜੀ ਸਾਰਿਆਂ ਸਾਹਮਣੇ ਅਜਿਹਾ ਮੂੰਹ ਤੋੜ ਜਵਾਬ ਦੇ ਸਕਦੇ ਹਨ, ਇਸ ਗੱਲ ਦਾ ਬੋਧਨ ਨੂੰ ਸੁਫ਼ਨੇ ਵਿਚ ਵੀ ਖ਼ਿਆਲ ਨਹੀਂ ਸੀ । ਉਸ ਦਾ ਖ਼ਿਆਲ ਸੀ ਅਜਿਹੀਆਂ ਖਰੀਆਂ ਗੱਲਾਂ ਕਰਨ ਵਾਲਾ ਇਕ ਹੀ ਇਨਸਾਨ ਯੂਨੀਅਨ ਵਿਚ ਹੈ, ਉਹ ਹੈ ਗਿਆਸੁਦੀਨ ਸਾਹਿਬ । ਬੋਧਨ ਨੇ ਇਸ ਵਾਰ ਆਪਣੇ ਆਪ ਨੂੰ ਸੰਭਾਲਦਿਆਂ ਕਿਹਾ, ''ਅਜਿਹਾ ਸ਼ੱਕ ਕਰਨ ਦਾ ਕੀ ਫਾਇਦਾ ਚੈਟਰਜੀ ਬਾਬੂ ? ਮਜ਼ਦੂਰਾਂ ਨੂੰ ਕੰਮ ਚਾਹੀਦਾ ਹੈ ਅਤੇ ਤੁਸੀਂ ਚਰਿੱਤ੍ਰ ਦੀ ਗੱਲ ਕਰ ਰਹੇ ਓ । ਇਹ ਗੱਲ ਕਿਉਂ ਨਹੀਂ ਸੋਚਦੇ । ਚੰਡੀ ਨੇ ਕੀ ਮਨੂੰ ਨੂੰ ਇਸਮਾਈਲ ਨੂੰ ਦਿੱਤਾ ? ਮੇਰੀ ਲੱਛਮੀ ਨੂੰ ਮੁਸੀਬਤ ਵਿਚ ਪੈਣ ਲਈ ਹੀ ਸਭ ਨੇ ਛੱਡ ਦਿੱਤਾ ।''

''ਲੱਛਮੀ ਆਪਣੀ ਮਰਜ਼ੀ ਨਾਲ ਆਈ ਸੀ ।'' ਚੈਟਰਜੀ ਨੇ ਕਿਹਾ ।

''ਹੁਣ ਇਹ ਸਭ ਕਹਿਣਾ ਸੌਖਾ, ਵਿਆਹ ਕਰਦੇ ਵੇਲੇ ਤਾਂ ਪਿਓ ਤੋਂ ਇਕ ਵਾਰ ਵੀ ਨਹੀਂ ਪੁੱਛਿਆ ।'' ਬੋਧਨ ਬੋਲਿਆ ।

''ਉਹ ਤਾਂ ਲੱਛਮੀ ਹੀ ਜਾਣਦੀ ਹੈ ।'' ਚੈਟਰਜੀ ਨੇ ਵਿਅੰਗ ਨਾਲ ਜਵਾਬ ਦਿੱਤਾ, ਪਿਓ ਬਨਣ ਨਾਲ ਕੀ ਹੁੰਦਾ ਹੈ, ਕੁੜੀ ਨੂੰ ਵੀ ਤਾਂ ਪਿਓ ਨੂੰ ਜਾਨਣਾ ਚਾਹੀਦਾ ਹੈ ।''

ਬੋਧਨ ਬੈਠਿਆਂ ਬੈਠਿਆਂ ਉਠ ਗਿਆ । ਫੇਰ ਬੜਬੜਾਉਂਦਾ ਹੋਇਆ ਉਥੋਂ ਚਲਿਆ ਗਿਆ ।

ਚੈਟਰਜੀ ਫਿਰ ਤੋਂ ਲਿਖਣ ਲੱਗ ਗਿਆ । ਯੂਨੀਅਨ ਦਾ ਦਫ਼ਤਰ ਰੁਝੇਵੇਂ ਵਿਚ

ਲੱਗ ਗਿਆ । ਇਸਮਾਈਲ ਬੜੀ ਦੇਰ ਤਕ ਮਜ਼ਦੂਰਾਂ ਨੂੰ ਆਪਣੇ ਵਿਆਹ ਦੀ ਗੱਲ ਸਮਝਾਉਂਦਾ ਰਿਹਾ । ਜਦ ਅਰਜ਼ੀ ਲਿਖ ਕੇ ਪੂਰੀ ਹੋ ਗਈ ਤਾਂ ਸਾਰਿਆਂ ਨੂੰ ਦਸਤਖਤ ਕਰਨ ਲਈ ਬੁਲਾਇਆ ਗਿਆ । ਦਸਤਖਤ ਹੋਣ ਮਗਰੋਂ ਚਿੱਠੀ ਫੌਰਨ ਕੰਪਨੀ ਦੇ ਹੈੱਡ ਆਫਿਸ ਭੇਜ ਦਿੱਤੀ ਗਈ ।

ਰਾਤ ਨੂੰ ਮੁੜਦਿਆਂ ਚੈਟਰਜੀ ਅਤੇ ਇਸਮਾਈਲ ਨੂੰ ਕਾਫੀ ਦੇਰ ਹੋ ਗਈ ਸੀ । ਚੰਡੀ ਤਾਂ ਉਥੋਂ ਰਾਮਕ੍ਰਿਸ਼ਨ ਆਸ਼ਰਮ ਚਲਿਆ ਗਿਆ । ਇਸਮਾਈਲ ਨੇ ਪੁੱਛਿਆ, ਚੈਟਰਜੀ, ਇਸ ਵੇਲੇ ਹੋਟਲ ਵਿਚ ਜਾ ਕੇ ਕੀ ਖਾਣਾ ਖਾਓਗੇ ? ਮੇਰੇ ਨਾਲ ਚਲੋ, ਘਰੇ ਈ ਕੁਝ ਖਾ ਲੈਣਾ ।''

ਚੈਟਰਜੀ ਬੋਲੇ, ''ਚਲੋ ਚਲੀਏ । ਦੋਵੇਂ ਪੈਦਲ ਇਸਮਾਈਲ ਦੇ ਘਰ ਪਹੁੰਚੇ ।

ਲੱਛਮੀ ਇਕ ਲੀਫਲੈਟ ਅੱਖਰ ਜੋੜਕੇ ਲੈਂਪ ਦੀ ਰੋਸ਼ਨੀ ਵਿਚ ਬੈਠੀ ਪੜ੍ਹ ਰਹੀ ਸੀ

ਚੈਟਰਜੀ ਨੇ ਹੱਸ ਕੇ ਪੁੱਛਿਆ, ''ਕੀ ਪੜ੍ਹ ਰਹੀ ਹੈਂ ਲੱਛਮੀ ?''

ਲੱਛਮੀ ਨੇ ਕਿਹਾ, ਤੁਸਾਂ ਲੋਕਾਂ ਦੀ ਯੂਨੀਅਨ ਵਿਚ ਕੁਝ ਫੁੱਟ ਪੈ ਗਈ ਹੈ ਕੀ ? ਇਹ ਪੜ੍ਹ ਕੇ ਦੇਖੋ ।''

ਚੈਟਰਜੀ ਲੀਫਲੈਟ ਪੜ੍ਹ ਕੇ ਹੱਸ ਪਏ ਅਤੇ ਬੋਲੇ, ''ਇਸਮਾਈਲ ਇਸ ਨੂੰ ਪੜ੍ਹ । ਇਨ੍ਹਾਂ ਗੱਲਾਂ ਅਤੇ ਬੋਧਨ ਦੀਆਂ ਗੱਲਾਂ ਵਿਚ ਕਿੰਨਾ ਮੇਲ ਹੈ ।''

ਇਸਮਾਈਲ ਨੇ ਲੀਫਲੈਟ ਪੜ੍ਹ ਕੇ ਲੱਛਮੀ ਵੱਲ ਦੇਖ ਕੇ ਕਿਹਾ, ''ਜੇ ਯੂਨੀਅਨ ਵਿਚ ਫੁੱਟ ਪਈ ਤਾਂ ਤੇਰੇ ਪਿਤਾ ਜੀ ਕਰਕੇ ਪਵੇਗੀ ਜੇ ਹੋ ਸਕੇ ਤਾਂ ਉਨ੍ਹਾਂ ਨੂੰ ਰੋਕ ਲੈ ।''

ਲੱਛਮੀ ਹੱਸਦਿਆ ਬੋਲੀ, ''ਧੀ ਪਿਓ ਨੂੰ ਮਨ੍ਹਾਂ ਨਹੀਂ ਕਰ ਸਕਦੀ । ਇਸ ਤੋਂ ਇਲਾਵਾ ਪਿਤਾ ਜੀ ਦਾ ਇਹ ਸੁਭਾਅ ਨਵਾਂ ਨਹੀਂ ਹੈ । ਸਿੰਘ ਜੀ ਨਾਲ ਜੁੱਗਾਂ ਦਾ ਭਾਈਚਾਰਾ ਹੈ । ਪਿਤਾ ਜੀ ਜਹੱਨਮ ਵਿਚ ਜਾਣ, ਮੈਂ ਕੁਝ ਨਹੀਂ ਕਰ ਸਕਾਂਗੀ ।''

ਚੈਟਰਜੀ ਨੇ ਗੰਭੀਰਤਾ ਨਾਲ ਕਿਹਾ, ''ਅਜਿਹਾ ਨਾ ਕਹਿ । ਇਨਸਾਨ ਕਿਸ ਵੇਲੇ ਬਦਲ ਜਾਂਦਾ ਹੈ, ਕੁਝ ਕਿਹਾ ਨਹੀਂ ਜਾ ਸਕਦਾ ।''

ਇਸਮਾਈਲ ਬੋਲਿਆ, ''ਭੁੱਖ ਲੱਗੀ ਹੈ, ਖਾਣ ਨੂੰ ਕੀ ਹੈ ?''

## 29

ਉਸ ਦਿਨ ਸ਼ਹਿਰ ਵਿਚ ਇਕ ਘਟਨਾ ਹੋਰ ਘਟੀ । ਗਿਆਸੁਦੀਨ ਸਾਹਿਬ ਦੇ ਘਰ ਦੀ ਖਾਨਾ ਤਲਾਸ਼ੀ ਲਈ ਗਈ । ਸਿਰਫ ਖਾਨਾ ਤਲਾਸ਼ੀ ਲਈ ਗਈ । ਉਨ੍ਹਾਂ ਦਾ ਪਿਸਤੌਲ ਵੀ ਪੁਲਸ ਨੇ ਜ਼ਬਤ ਕਰ ਲਿਆ । ਜ਼ਿਲ੍ਹੇ ਦੇ ਪੁਲਸ ਸਾਹਿਬ ਰਾਊਲਟ ਨੇ ਆਪ ਪਿਸਤੌਲ ਦੀ ਮਨਜ਼ੂਰੀ ਰੱਦ ਕਰ ਦਿੱਤੀ । ਮਿਸ਼ਰਾ ਨੇ ਕਿਹਾ, ''ਕੰਪਨੀ ਦੇ ਸਾਹਿਬ

ਲੋਕਾਂ ਦੀ ਗਿਆਸੁਦੀਨ ਸੰਬੰਧੀ ਧਾਰਨਾ ਚੰਗੀ ਨਹੀਂ । ਬਲੈਕ ਲਿਸਟ ਵਿਚ ਨਾਂ ਆ ਗਿਆ ਹੈ ।

ਗਿਆਸੁਦੀਨ ਸੰਬੰਧੀ ਮਨੂੰ ਸਾਰੀਆਂ ਖਬਰਾਂ ਰੱਖਦੀ ਹੈ । ਇਹ ਖਬਰ ਵੀ ਉਸੇ ਨੇ ਦਿੱਤੀ ਸੀ । ਕਿਥੇ ਜਾਂਦੇ ਨੇ, ਕੀ ਖਾਂਦੇ ਨੇ, ਸਭ ਖਬਰ ਰੱਖਦੀ ਹੈ । ਖਬਰਾਂ ਕਿਥੋਂ ਮਿਲਦੀਆਂ ਹਨ ਇਹ ਪੁੱਛਣਾ ਫ਼ਜ਼ੂਲ ਹੈ । ਇਸਮਾਈਲ ਦੇ ਘਰ ਹੀ ਇਹ ਖਬਰ ਮਨੂੰ ਨੇ ਚੈਟਰਜੀ ਨੂੰ ਦਿੱਤੀ ।

ਚੈਟਰਜੀ ਮਨੂੰ ਦੀ ਚਿੰਤਾ ਸਮਝ ਗਏ । ਹੱਸ ਕੇ ਬੋਲੇ, "ਮਨੂੰ ਤੂੰ ਨਿਸਚਿੰਤ ਰਹਿ । ਅਸੀਂ ਦੋਵੇਂ ਹੁਣੇ ਉਥੇ ਜਾਂਦੇ ਹਾਂ ।"

ਮਨੂੰ ਨੇ ਹੱਸ ਕੇ ਜਵਾਬ ਦਿੱਤਾ, "ਤੁਹਾਡੇ ਵਰਗੇ ਦੋਸਤਾਂ ਦੇ ਭਰੋਸੇ ਤੋਂ ਬਾਦ ਫ਼ਿਕਰ ਨਹੀਂ ਕਰਾਗੀ । ਪਰ ਮੈਂ ਨਹੀਂ ਸਮਝਦੀ ਕਿ ਗਿਆਸੁਦੀਨ ਸਾਹਿਬ ਨੂੰ ਕਿਸੇ ਤਰ੍ਹਾਂ ਦੀ ਤਸੱਲੀ ਦੀ ਲੋੜ ਹੈ ।"

ਚੈਟਰਜੀ ਹੱਸ ਕੇ ਬੋਲੇ, "ਗਿਆਸੁਦੀਨ ਸਾਹਿਬ ਨੂੰ ਸ਼ਾਇਦ ਨਾ ਹੋਵੇ ਪਰ ਹੋਰਾਂ ਨੂੰ ਤਾਂ ਹੈ ।"

ਮਨੂੰ ਵੀ ਹੱਸ ਪਈ ਅਤੇ ਬੋਲੀ, "ਏਨੀ ਡੂੰਘਾਈ ਨਾਲ ਸੋਚ ਰਹੇ ਹੋ ਤਾਂ ਰੁਕਾਵਟ ਨਾ ਪਾਉਣੀ ਹੀ ਠੀਕ ਹੋਵੇਗੀ । ਪਰ ਕ੍ਰਿਸ਼ਨ (ਹਨੇਰੇ) ਪੱਖ ਦੀ ਰਾਤ ਹੈ ਟਾਰਚ ਲੈ ਕੇ ਜਾਓ । ਮੈਂ ਟਾਰਚ ਲੈ ਕੇ ਆਉਂਦੀ ਹਾਂ ।"

ਮਨੂੰ ਚਲੀ ਗਈ । ਇਸਮਾਈਲ ਹੱਸ ਕੇ ਬੋਲਿਆ, "ਮਨੂੰ ਠੀਕ ਹੀ ਕਹਿ ਰਹੀ ਹੈ, ਗਿਆਸੁਦੀਨ ਸਾਹਿਬ ਸ਼ਾਇਦ ਹੁਣ ਬੋਤਲ ਖੋਲ੍ਹ ਰਹੇ ਹੋਣਗੇ । ਉਸ ਆਦਮੀ ਨੂੰ ਕੋਈ ਗੱਲ ਹਿਲਾ ਨਹੀਂ ਸਕਦੀ ।"

ਚੈਟਰਜੀ ਨੇ ਉਦਾਸ ਮਨ ਨਾਲ ਕਿਹਾ, "ਕੁਝ ਨਹੀਂ ਕਿਹਾ ਜਾ ਸਕਦਾ, ਇਨਸਾਨ ਨੂੰ ਕਦੋਂ ਕਿਹੋ ਜਿਹਾ ਧੱਕਾ ਲੱਗਦਾ ਹੈ, ਕਹਿਣਾ ਔਖਾ ਏ ।"

ਲੱਛਮੀ ਉਧਰ ਭਾਂਡੇ ਧੋ ਰਹੀ ਸੀ । ਮਨੂੰ ਥੋੜ੍ਹੀ ਦੇਰ ਵਿਚ ਟਾਰਚ ਲੈ ਕੇ ਆ ਗਈ । ਚੈਟਰਜੀ ਅਤੇ ਇਸਮਾਈਲ ਜ਼ਰਾ ਵੀ ਸਮਾਂ ਨਾ ਬਰਬਾਦ ਕਰਕੇ ਗਿਆਸੁਦੀਨ ਦੇ ਘਰ ਵੱਲ ਚਲ ਪਏ ।

ਚੈਟਰਜੀ ਨੇ ਵੇਖਿਆ ਗਿਆਸੁਦੀਨ ਸਾਹਿਬ ਖੁਲ੍ਹੀ ਅਲਮਾਰੀ ਵਿਚੋਂ ਇਕ ਤੋਂ ਬਾਦ ਇਕ ਸਰਾਬ ਦੀਆਂ ਬੋਤਲਾਂ ਕੱਢ ਰਹੇ ਹਨ । ਖਾਨਾ-ਤਲਾਸ਼ੀ ਮਗਰੋਂ ਕਮਰੇ ਵਿਚ ਸਾਮਾਨ ਜਿਵੇਂ ਸੀ ਉਵੇਂ ਹੀ ਪਿਆ ਹੈ । ਸਾਰਾ ਸਾਮਾਨ ਖਿੰਡਿਆ ਪਿਐ । ਜ਼ਮੀਨ ਤੇ ਜਹਾਂਨਾਰਾ ਦੀ ਇਕ ਤਸਵੀਰ ਉਂਝ ਹੀ ਨਿਰਾਦਰ ਨਾਲ ਪਈ ਦੇਖ ਕੇ ਚੁੱਕਦਿਆਂ ਕਿਹਾ, "ਇਨ੍ਹਾਂ ਲੋਕਾਂ ਵਿਚ ਕਿਸੇ ਤਰ੍ਹਾਂ ਦੀ ਵਿਵੇਚਨਾ ਨਹੀਂ ਹੈ । ਦੇਖੋ ਨਾ ਜਹਾਂਨਾਰਾ ਭਾਬੀ ਦੀ ਤਸਵੀਰ ਕਿਵੇਂ ਸੁੱਟ ਦਿੱਤੀ ਹੈ ।"

ਗਿਆਸੁਦੀਨ ਨੇ ਆਖਰੀ ਬੋਤਲ ਖਤਮ ਕਰਦਿਆਂ ਇਸਮਾਈਲ ਵੱਲ ਦੇਖ ਕੇ ਕਿਹਾ, "ਚਲ ਬਾਹਰ ਬੈਠਦੇ ਹਾਂ । ਇਸ ਕਮਰੇ ਵਿਚ ਰਹਿਣ ਨੂੰ ਮਨ ਨਹੀਂ ਕਰ ਰਿਹਾ । ਚਲ ਇਹ ਤਸਵੀਰ ਵੀ ਡਰਾਇੰਗ ਰੂਮ ਵਿਚ ਹੀ ਰੱਖ ਦੇ ।"

ਡਰਾਇੰਗ ਰੂਮ ਵਿਚ ਬੈਠਣ ਤੋਂ ਬਾਦ ਗਿਆਸੁਦੀਨ ਨੇ ਕਿਹਾ, "ਅੰਗਰੇਜ਼ਾਂ ਤੇ ਜੋ

ਮੈਨੂੰ ਡੂੰਘੀ ਆਸਥਾ ਸੀ, ਉਹ ਅੱਜ ਖਤਮ ਹੋ ਗਈ । ਟਾਊਲਰ ਏਨਾ ਨੀਵਾਂ ਉਤਰ ਸਕਦਾ ਹੈ ਇਹ ਮੈਂ ਕਦੀ ਵੀ ਨਹੀਂ ਸੋਚਿਆ ਸੀ । ਤਿੰਨ ਚੀਜ਼ਾਂ ਮੈਂ ਪਿਆਰ ਨਾਲ ਰੱਖੀਆਂ ਹੋਈਆਂ ਸਨ । ਇਕ ਤਾਂ ਜਹਾਂਨਾਰਾ ਦੀ ਤਸਵੀਰ, ਦੂਸਰੀ ਪਿਸਤੌਲ, ਤੀਸਰੀ ਸ਼ਰਾਬ ਦੀਆਂ ਬੋਤਲਾਂ । ਇਨ੍ਹਾਂ ਲੋਕਾਂ ਨੇ ਸਭ ਕੁਝ ਖਿੰਡਾ ਦਿੱਤਾ । ਜੋ ਥੋੜ੍ਹੀ ਬਹੁਤੀ ਬੋਤਲ ਵਿਚ ਸੀ ਉਹ ਮੈਂ ਪੀ ਕੇ ਮੁਕਾ ਦਿੱਤੀ । ਹੁਣ ਮੈਂ ਬਿਲਕੁਲ ਬੇਲਗ਼ਾਮ ਬਲਦ ਹਾਂ । ਕੋਈ ਬੰਧਨ ਨਹੀਂ । ਮੈਨੂੰ ਬੜੀ ਭੁੱਖ ਲੱਗੀ ਐ । ਇਸਮਾਈਲ ਕਿਤੋਂ ਕੁਝ ਖਾ ਕੇ ਆਉਂਦੇ ਆਂ ।"

ਇਸਮਾਈਲ ਨੇ ਪੁੱਛਿਆ, "ਕਿਥੇ ਖਾਓਗੇ ?"

"ਸਟੇਸ਼ਨ ਵੱਲ ਚਲਦੇ ਹਾਂ ।" ਇਹ ਕਹਿ ਕੇ ਚੈਟਰਜੀ ਵੱਲ ਦੇਖਦਿਆਂ ਕਿਹਾ, "ਮੈਂ ਯੂਨੀਅਨ ਆਫਿਸ ਗਿਆ ਸੀ । ਪ੍ਰਧਾਨ ਨੇ ਸਭ ਕੁਝ ਦੱਸਿਆ । ਬਰੂਆ ਨੂੰ ਸਹਾਇਕ ਸਕੱਤਰ ਬਨਣਾ ਪਵੇਗਾ ਅਤੇ—"

ਗਿਆਸੁਦੀਨ ਹੁਣ ਉਠ ਕੇ ਕਮਰੇ ਵਿਚ ਟਹਿਲਣ ਲੱਗਾ ।

ਚੈਟਰਜੀ ਨੇ ਕਿਹਾ, "ਤਨਖਾਹ ਕੱਟਣ ਸੰਬੰਧੀ ਤਾਂ ਤੁਸੀਂ ਸੁਣਿਆ ਹੋਵੇਗਾ ?"

"ਸੁਣ ਚੁੱਕਿਆ ਹਾਂ । ਇਹ ਸਾਰੀਆਂ ਛੋਟੀਆਂ ਛੋਟੀਆਂ ਗੱਲਾਂ ਨੇ । ਰਥਵਾਨ ਨਾਲ ਜੂਝਣ ਤੇ ਤੀਰ ਲੱਗ ਜਾਣ ਨਾਲ ਦੁੱਖੀ ਹੋ ਜਾਣ ਦਾ ਕੀ ਮਤਲਬ ? ਮੈਂ ਸਿਰਫ ਬੋਧਨ ਦੀ ਗੱਲ ਸੋਚ ਰਿਹਾਂ ।"

ਚੈਟਰਜੀ ਨੇ ਕਿਹਾ, "ਮੈਨੂੰ ਵੀ ਬੱਸ ਇਕੋ ਹੀ ਸ਼ੱਕ ਹੈ ।"

ਗਿਆਸੁਦੀਨ ਚੈਟਰਜੀ ਵੱਲ ਟਕਟਕੀ ਲਾਈ ਦੇਖਦੇ ਰਹੇ ਅਤੇ ਬੋਲੇ, "ਕੰਮ ਕਰਦੇ ਰਹਿਣਾ ਚਾਹੀਦਾ ਹੈ । ਡਰ ਜਾਂ ਸ਼ੱਕ ਕਰਕੇ ਕੋਈ ਲਾਭ ਨਹੀਂ ।"

ਇਸਮਾਈਲ ਨੇ ਜੇਬ 'ਚੋਂ ਸਿਗਰਟ ਕੱਢ ਕੇ ਇਕ ਆਪ ਲਈ ਅਤੇ ਇਕ-ਇਕ ਦੋਵਾਂ ਨੂੰ ਦਿੱਤੀ ।

ਕਮਰਾ ਧੂੰਏਂ ਨਾਲ ਭਰ ਗਿਆ । ਥੋੜ੍ਹੀ ਦੇਰ ਬਾਦ ਤਿੰਨੇ ਸਟੇਸ਼ਨ ਵਾਲੇ ਰੈਸਟੋਰੈਂਟ ਵਿਚ ਖਾਣ ਲਈ ਚਲੇ ਗਏ । ਖਾਣਾ ਸਿਰਫ ਗਿਆਸੁਦੀਨ ਨੇ ਹੀ ਖਾਧਾ । ਉਨ੍ਹਾਂ ਦੋਵਾਂ ਇਕ ਇਕ ਕੱਪ ਚਾਹ ਪੀਤੀ । ਖਾਣ ਵੇਲੇ ਅਤੇ ਮੁੜਦੇ ਵੇਲੇ ਤਿੰਨਾਂ ਵਿਚ ਕੋਈ ਗੱਲਬਾਤ ਨਹੀਂ ਹੋਈ । ਉਸ ਦਾ ਕਾਰਨ ਸਨ ਖ਼ੁਦ ਗਿਆਸੁਦੀਨ । ਪੁਲਸ ਦੇ ਵਤੀਰੇ ਨਾਲ ਉਹ ਬਹੁਤ ਦੁੱਖੀ ਸਨ । ਖਾਸ ਕਰਕੇ ਪਿਸਤੌਲ ਦਾ ਵਿਛੋੜਾ ਉਹ ਸਹਿ ਨਹੀਂ ਰਹੇ ਸਨ । ਮੁਸੀਬਤ-ਝੰਜਟ ਵਿਚ ਉਹੋ ਇਕ ਸਹਾਰਾ ਸੀ । ਹੁਣ ਜਿਵੇਂ ਉਹ ਅਨਾਥ ਹੋ ਗਏ ।

ਗਿਆਸੁਦੀਨ ਅਤੇ ਸਾਥੀ ਨਿਪਾਲੀ ਮੰਦਰ ਕੋਲ ਵਾਲੇ ਰਾਹ ਤੋਂ ਮੁੜ ਰਹੇ ਸਨ । ਉਦੋਂ ਤਕ ਸਾਰਾ ਸ਼ਹਿਰ ਸੌਂ ਚੁੱਕਿਆ ਹੋਵੇਗਾ । ਇਕ ਕੁੱਤਾ ਵੀ ਨਹੀਂ ਭੌਂਕ ਰਿਹਾ ਸੀ ।

ਕਿਸੇ ਦੇ ਮੂੰਹੋਂ ਸ਼ਬਦ ਨਹੀਂ ।

ਨਿਪਾਲੀ ਮੰਦਰ ਕੋਲ ਵਾਲੇ ਵਿਸ਼ਾਲ ਬਰਗਦ (ਬੋਹੜ) ਹੇਠਾਂ ਮੋਟਰ ਸਟਾਰਟ ਹੋਣ ਦੀ ਆਵਾਜ਼ ਸੁਣਾਈ ਪਈ । ਇਸਮਾਈਲ ਨੇ ਟਾਰਚ ਜਗਾਈ । ਟਾਰਚ ਦੀ ਰੌਸ਼ਨੀ

ਵਿਚ ਸਿੰਘ ਦੀ ਗੱਡੀ ਦਾ ਨੰਬਰ ਚਮਕ ਪਿਆ । "ਇਹ ਇਥੇ ਕਿਵੇਂ ?" ਗਿਆਸੁਦੀਨ ਨੇ ਸ਼ੱਕ ਨਾਲ ਸਵਾਲ ਕੀਤਾ ।

ਗੱਡੀ ਚਲੀ ਗਈ । ਇਸ ਲਈ ਤਿੰਨਾਂ ਨੂੰ ਸ਼ੱਕ ਹੋਇਆ ।

ਤਿੰਨੇ ਜਦ ਦਰੱਖਤ ਕੋਲ ਪਹੁੰਚੇ ਤਾਂ ਦੂਜੇ ਪਾਸਿਓਂ ਇਕ ਆਦਮੀ ਨੇ ਸਾਹਮਣੇ ਆ ਕੇ ਕਿਹਾ, "ਗਿਆਸੁਦੀਨ ਸਾਹਿਬ ਮੈਨੂੰ ਇਕ ਬਹੁਤ ਵੱਡਾ ਸ਼ੱਕ ਹੈ। ਸਿੰਘ ਜੀ ਦੀ ਗੱਡੀ ਇਥੇ ਆ ਕੇ ਰੁਕੀ ਸੀ, ਉਸ ਤੋਂ ਮਗਰੋਂ ਬੋਧਨ ਇਕ ਪੋਟਲੀ ਲੈ ਕੇ ਨਿਪਾਲੀ ਮੰਦਰ ਅੰਦਰ ਗਿਆ ਅਤੇ ਹੁਣ ਤਕ ਬਾਹਰ ਨਹੀਂ ਆਇਆ ਹੈ, ਪਰ ਗੱਡੀ ਤਾਂ ਚਲੀ ਗਈ । ਅੰਦਰ ਚਲ ਕੇ ਦੇਖਣਾ ਚਾਹੀਦਾ ਹੈ ਕਿ ਉਹ ਕੀ ਕਰ ਰਿਹਾ ਹੈ ।" ਇਹ ਆਦਮੀ ਸੀ ਚੰਡੀ ।

ਇਹ ਸੂਚਨਾ ਹਾਸਲ ਕਰਕੇ ਕਿਸੇ ਨੇ ਵੀ ਇਹ ਨਹੀਂ ਕਿਹਾ ਕਿ ਨਹੀਂ ਜਾਵਾਂਗੇ । ਕਾਰਨ, ਜਿਥੇ ਸਿੰਘ ਜੀ ਅਤੇ ਬੋਧਨ ਹੋਣ, ਉਥੇ ਕੁਝ ਰਹੱਸ ਤਾਂ ਹੁੰਦਾ ਹੈ । ਘੱਟੋ ਘੱਟ ਅੱਜ ਇਸ ਸਮੇਂ ਤਾਂ ਕੁਝ ਹੈ ।

ਚੰਡੀ ਰਾਮਕ੍ਰਿਸ਼ਨ ਮਿਸ਼ਨ ਦੇ ਸਵਾਮੀ ਜੀ ਨਾਲ ਗੱਲਬਾਤ ਕਰਦਾ ਹੋਇਆ ਘਰ ਮੁੜ ਰਿਹਾ ਸੀ । ਰਾਹ ਤੇ ਇਹ ਦ੍ਰਿਸ਼ ਦੇਖ ਕੇ ਰੁਕ ਗਿਆ ।

ਗਿਆਸੁਦੀਨ ਦੂਜਿਆਂ ਨਾਲ ਨਿਪਾਲੀ ਮੰਦਰ ਦੇ ਵਿਹੜੇ ਵਿਚ ਵੜ ਕੇ ਬਿਲਕੁਲ ਮੰਦਰ ਕੋਲ ਪਹੁੰਚ ਗਏ ਸਨ । ਮੰਦਰ ਵਿਚ ਬਿਲਕੁਲ ਚੁੱਪ ਸੀ । ਚੰਡੀ ਬੋਲਿਆ, "ਉਹ ਕਿਤੇ ਲੁਕ ਗਿਐ । ਉਸ ਨੂੰ ਲੱਭਣਾ ਪਵੇਗਾ । ਇਸਮਾਈਲ ਤੂੰ ਪੋਟਲੀ ਲੱਭ, ਕਿਤੇ ਰੱਖੀ ਹੈ ਕੀ ? ਉਹ ਇਥੋਂ ਭੱਜ ਨਹੀਂ ਸਕਦਾ, ਚਾਰੇ ਪਾਸੇ ਕੰਧ ਹੈ ।"

ਗਿਆਸੁਦੀਨ ਨੂੰ ਅਚਾਨਕ ਅੰਬ ਦੇ ਦਰੱਖਤ ਹੇਠਾਂ ਕੋਈ ਦਿਖਾਈ ਦਿੱਤਾ । ਉਨ੍ਹਾਂ ਗੰਭੀਰ ਆਵਾਜ਼ ਨਾਲ ਬੁਲਾਇਆ, "ਬੋਧਨ ਏਧਰ ਆ ।"

ਪਹਿਲਾਂ ਤਾਂ ਉਹ ਆਦਮੀ ਹਿੱਲਿਆ-ਜੁੱਲਿਆ ਨਹੀਂ । ਪਰ ਗਿਆਸੁਦੀਨ ਨੇ ਕਿਹਾ, "ਤੂੰ ਫੜਿਆ ਗਿਆ ਹੈਂ, ਸਾਮ੍ਹਣੇ ਦੱਸ ਦੇਹ ਕਿ ਪੋਟਲੀ ਕਿਥੇ ਰੱਖੀ ਹੈ ?"

ਇਸਮਾਈਲ ਨੇ ਉਧਰ ਟਾਰਚ ਮਾਰੀ ।

ਹੁਣ ਬੋਧਨ ਬਚ ਨਹੀਂ ਸਕਿਆ । ਉਹ ਡਰਦਿਆਂ ਡਰਦਿਆਂ ਗਿਆਸੁਦੀਨ ਸਾਮ੍ਹਣੇ ਆਇਆ ਅਤੇ ਉਨ੍ਹਾਂ ਦੇ ਪੈਰਾਂ ਤੇ ਡਿੱਗ ਪਿਆ । ਖ਼ੁਦ ਬੋਲਿਆ, "ਮੈਂ ਰੰਗੇ-ਹੱਥੀਂ ਫੜਿਆ ਗਿਆ ਹਾਂ ਗਿਆਸੁਦੀਨ ਸਾਹਿਬ । ਝੂਠ ਬੋਲਣ ਦਾ ਕੋਈ ਫ਼ਾਇਦਾ ਨਹੀਂ ।"

ਚੰਡੀ ਨੇ ਪੁੱਛਿਆ, "ਪੋਟਲੀ ਕਿਥੇ ਹੈ ?"

ਬੋਧਨ ਬੋਲਿਆ, "ਮੰਦਰ ਦੀਆਂ ਪੌੜੀਆਂ ਕੋਲ ।"

"ਸੱਚ ਦੱਸ ਦੇ ਉਸ ਵਿਚ ਕੀ ਹੈ ?" ਗਿਆਸੁਦੀਨ ਨੇ ਪੁੱਛਿਆ ।

ਬੋਧਨ ਪਹਿਲਾਂ ਥੋੜ੍ਹਾਂ ਝਿਜਕਿਆ । ਫੇਰ ਬੋਲਿਆ, "ਗਊ ਮਾਂਸ ।"

ਚੰਡੀ ਦੇ ਰੌਂਗਟੇ ਖੜੇ ਹੋ ਗਏ । ਬੋਲਿਆ, "ਤੇਰਾ ਤਾਂ ਮੂੰਹ ਨਹੀਂ ਵੇਖਣਾ ਚਾਹੀਦਾ । ਮੰਦਰ ਵਿਚ ਗਊ ਮਾਂਸ ਲਿਆ ਕੇ ਰੱਖਿਆ ਹੈ !" ਉਸ ਤੋਂ ਮਗਰੋਂ ਉਸ ਨੇ ਗਿਆਸੁਦੀਨ ਵੱਲ ਵੇਖ ਕੇ ਪੂਰੀ ਸਾਜ਼ਿਸ਼ ਦਾ ਵਰਨਣ ਕੀਤਾ ।

ਚੈਟਰਜੀ ਬੋਲੇ, "ਚੰਡੀ ਇਹ ਸਾਰੀਆਂ ਗੱਲਾਂ ਹੁਣ ਛੱਡ ਦੇ। ਬੋਧਨ, ਤੈਨੂੰ ਹੁਣੇ ਇਹ ਸਭ ਇਥੋਂ ਹਟਾਉਣਾ ਪਵੇਗਾ। ਸਵੇਰੇ ਜੇ ਭਗਤ ਲੋਕ ਦੇਖ ਲੈਣਗੇ ਤਾਂ ਬੜਾ ਵੱਡਾ ਕਾਂਡ ਹੋ ਜਾਵੇਗਾ। ਉਹ ਇਹ ਸੋਚ ਨਹੀਂ ਸਕਣਗੇ ਕਿ ਇਹ ਕੰਮ ਤੇਰੇ ਵਰਗੇ ਨੀਚ ਹਿੰਦੂ ਨੇ ਕੀਤਾ ਹੈ। ਭਿਅੰਕਰ ਕਾਂਡ ਹੋਵੇਗਾ। ਪੋਟਲੀ ਲੈ ਆ।

ਬੋਧਨ ਥਰ-ਥਰ ਕੰਬ ਰਿਹਾ ਸੀ। ਉਹ ਜੜ ਹੋ ਕੇ ਗਊ ਮਾਂਸ ਦੀ ਪੋਟਲੀ ਲੈਣ ਚਲਾ ਗਿਆ।

ਚੈਟਰਜੀ ਨੇ ਗਿਆਸੁਦੀਨ ਵੱਲ ਦੇਖ ਕੇ ਕਿਹਾ, "ਗੱਲ ਦਬਾ ਦੇਣੀ ਹੀ ਠੀਕ ਹੋਵੇਗੀ। ਕੁਝ ਵੀ ਹੋਵੇ, ਹੈ ਤਾਂ ਲੱਛਮੀ ਦਾ ਹੀ ਪਿਓ! ਪਰ ਸੰਪਰਦਾਇਕ ਦੰਗੇ ਸ਼ੁਰੂ ਕਰਾਣ ਲਈ ਕਿੰਨੀ ਵੱਡੀ ਸਾਜ਼ਿਸ਼ ਰਚੀ ਗਈ ਸੀ, ਇਹ ਤਾਂ ਹੁਣੇ ਪਤਾ ਲੱਗਾ।"

ਇਸਮਾਈਲ ਅਚਾਨਕ ਗੰਭੀਰ ਹੋ ਕੇ ਬੋਲਿਆ, "ਪਰ ਸੱਚ ਕੌਣ ਛੁਪਾ ਸਕਦਾ ਹੈ? ਕੱਲ੍ਹ ਨੂੰ ਜੇ ਨਿਪਾਲੀਆਂ ਨੂੰ ਪਤਾ ਲੱਗ ਗਿਆ ਤਾਂ ਉਹ ਲੋਕ ਇਨ੍ਹਾਂ ਨੂੰ ਜਿਊਂਦਾ ਨਹੀਂ ਛੱਡਣਗੇ। ਇਸ ਲਈ ਪੁਲਸ ਨੂੰ ਸਮਝਾ ਦੇਣਾ ਹੀ ਠੀਕ ਰਹੇਗਾ। ਪ੍ਰਧਾਨ ਨੂੰ ਵੀ ਸੂਚਿਤ ਕਰ ਦੇਣਾ ਚਾਹੀਦਾ ਹੈ। ਪ੍ਰਧਾਨ ਦੇ ਅਨਜਾਣਿਆਂ ਇਹ ਕੰਮ ਕਰਨਾ ਠੀਕ ਨਹੀਂ ਹੋਵੇਗਾ।"

ਇਸਮਾਈਲ ਦੇ ਮੂੰਹੋਂ ਅਜਿਹੀਆਂ ਸਮਝਦਾਰੀ ਦੀਆਂ ਗੱਲਾਂ ਸੁਣ ਕੇ ਗਿਆਸੁਦੀਨ ਹੱਸ ਕੇ ਬੋਲੇ, "ਅੱਜ ਤੂੰ ਮਰਦਾਂ ਵਾਂਗ ਬੋਲ ਰਿਹਾ ਹੈਂ। ਬੋਧਨ ਦੇ ਇਸ ਕੰਮ ਦੀ ਕੋਈ ਮਾਫ਼ੀ ਨਹੀਂ ਹੈ। ਇਸ ਨੂੰ ਪੁਲਸ ਨੂੰ ਫੜਾ ਕੇ ਹੀ ਸਾਡਾ ਫ਼ਰਜ਼ ਪੂਰਾ ਹੋਵੇਗਾ। ਹਾਂ, ਪ੍ਰਧਾਨ ਨੂੰ ਵੀ ਬੁਲਾਉਣਾ ਚਾਹੀਦਾ ਹੈ। ਚੈਟਰਜੀ ਨੂੰ ਵੀ ਜਾਣਾ ਚਾਹੀਦਾ ਹੈ।"

ਚੈਟਰਜੀ ਬਿਨਾਂ ਕੁਝ ਕਿਹਾਂ ਹੀ ਉਥੋਂ ਵਿਦਾ ਹੋ ਗਏ। ਦੂਸਰੇ ਲੋਕ ਉਤਸੁਕਤਾ ਨਾਲ ਬੋਧਨ ਦੇ ਮੁੜਨ ਦੀ ਉਡੀਕ ਕਰਨ ਲੱਗੇ। ਸਾਰਿਆਂ ਦੇ ਮਨ ਵਿਸ਼ਾਦ ਨਾਲ ਭਰ ਉਠੇ। ਸਿੰਘ ਜੀ ਦੇ ਮਨ ਵਿਚ ਇਕ ਸ਼ੈਤਾਨ ਲੁਕਿਆ ਬੈਠਾ ਹੈ।

ਪ੍ਰਧਾਨ ਆ ਗਿਆ। ਪਰ ਧਰਮ-ਡਰੂ ਦੇ ਦਿਲ ਵਿਚ ਅਜਿਹਾ ਹੀ ਗੁੱਸਾ ਆਇਆ, ਜਿਹਾ ਨੈਣਮਣੀ ਦੇ ਵਿਆਹ ਤੇ ਆਇਆ ਸੀ। ਉਸ ਨੇ ਕਿਹਾ, "ਮੈਂ ਵੱਢ ਕੇ ਇਸ ਦੇ ਇਥੇ ਈ ਟੁੱਕੜੇ ਟੁੱਕੜੇ ਕਰ ਦਿਆਂਗਾ।"

ਗਿਆਸੁਦੀਨ ਬੋਲੇ, "ਏਨਾ ਗੁੱਸਾ ਕਿਸੇ ਕੰਮ ਦਾ ਨਹੀਂ ਪ੍ਰਧਾਨ, ਉਲਟੇ ਸਾਰਾ ਕੰਮ ਬਰਬਾਦ ਹੋ ਜਾਵੇਗਾ। ਧੀਰਜ ਰੱਖੋ। ਅਸੀਂ ਇਸਨੂੰ ਪੁਲਸ ਦੇ ਹਵਾਲੇ ਕਰ ਦਿੰਦੇ ਹਾਂ, ਜੋ ਚਾਹੇ ਕਰਨ ਦਿਓ।"

"ਪਰ—" ਪ੍ਰਧਾਨ ਨੇ ਕਿਹਾ, "ਪੁਰੋਹਤ ਕਿਉਂ ਮੰਨਣਗੇ?'

ਹੁਣ ਸਾਰਿਆਂ ਦੇ ਮੂੰਹ ਬੰਦ ਹੋ ਗਏ।

ਗਿਆਸੁਦੀਨ ਕੁਝ ਦੇਰ ਚੁੱਪ ਰਹੇ, ਉਸ ਤੋਂ ਬਾਦ ਪ੍ਰਧਾਨ ਨੂੰ ਕਿਹਾ, "ਦੇਖੋ ਪ੍ਰਧਾਨ, ਪੁਰੋਹਤ ਨਾਲ ਜੋ ਵੀ ਗੱਲ ਕਰਨੀ ਐ ਤੂੰ ਹੀ ਕਰੀਂ। ਤੂੰ ਸਾਰੀਆਂ ਗੱਲਾਂ ਸਮਝਾ ਦੇਈਂ। ਮੰਦਰ ਦੀ ਸ਼ੁੱਧੀ ਲਈ ਜੋ ਵੀ ਪੂਜਾ-ਪਾਠ ਕਰਨਾ ਹੋਵੇ, ਕਰੋ, ਅਸੀਂ ਖਰਚਾ ਦਿਆਂਗੇ ਅਤੇ ਹੋਰ ਤਾਂ ਕੋਈ ਉਪਾਅ ਹੈ ਹੀ ਨਹੀਂ। ਤੂੰ ਇਥੇ ਹੀ ਠਹਿਰ, ਚੰਡੀ ਵੀ ਰੁਕ ਜਾਵੇਗਾ। ਅਸੀਂ ਬੋਧਨ ਨੂੰ ਲੈ ਕੇ ਪੁਲਸ ਸਟੇਸ਼ਨ ਜਾਂਦੇ ਹਾਂ।"

ਪ੍ਰਧਾਨ ਨੇ ਹੈਰਾਨ ਹੋ ਕੇ ਗਿਆਸੁਦੀਨ ਵੱਲ ਵੇਖਿਆ। "ਇਹ ਕਿਵੇਂ ਸੰਭਵ ਹੈ ? ਕੀ ਪੁਰੋਹਤ ਰਾਜ਼ੀ ਹੋਣਗੇ ? ਪਰ ਹੋਰ ਦੂਸਰਾ ਕੀ ਉਪਾਅ ਹੈ ? ਇਹ ਫ਼ੈਸਲਾ ਨਾ ਹੋਇਆ ਤਾਂ ਸਾਰਾ ਸ਼ਹਿਰ ਖ਼ੂਨ 'ਚ ਰੰਗਿਆ ਜਾਵੇਗਾ। ਯੂਨੀਅਨ ਦਾ ਵੀ ਨੁਕਸਾਨ ਹੋਵੇਗਾ। ਸਿਰਫ਼ ਇਹੋ ਨਹੀਂ ਸਾਰੀ ਲਹਿਰ ਬਰਬਾਦ ਹੋ ਜਾਵੇਗੀ। ਪੁਰੋਹਤ ਨੂੰ ਕਿਸੇ ਤਰ੍ਹਾਂ ਮਨਾਉਣਾ ਪਵੇਗਾ। ਧਰਮ ਦੇ ਵਿਧਾਨ ਸੰਬੰਧੀ ਉਹ ਆਪ ਵੀ ਕਿੰਨਾ ਜਾਣਦੇ ਹਨ। ਪਰ ਹਾਲਤ ਵੇਖ ਕੇ ਪੁਰੋਹਤ ਨੂੰ ਆਪ ਹੀ ਕੋਈ ਵਿਧਾਨ ਘੜਨਾ ਪਵੇਗਾ।"

ਪਰ ਪ੍ਰਧਾਨ ਦੀ ਗੱਲ ਨਾਲ ਸੰਤੁਸ਼ਟੀ ਨਹੀਂ ਹੋਈ। ਇਸ ਲਈ ਗਿਆਸੁਦੀਨ ਨੇ ਫਿਰ ਕਿਹਾ, "ਦੇਖ ਪ੍ਰਧਾਨ, ਹੋਰ ਕੋਈ ਉਪਾਅ ਨਹੀਂ ਹੈ। ਅਸ਼ਾਂਤੀ ਦੂਰ ਕਰਨਾ ਹਾਂ ਅਸਲੀ ਧਰਮ ਹੈ।"

ਪ੍ਰਧਾਨ ਬੋਲਿਆ, "ਮੇਰੇ ਲਈ ਇਹ ਕੰਮ ਮੁਸ਼ਕਲ ਹੈ, ਫਿਰ ਵੀ ਕੋਸ਼ਿਸ਼ ਕਰਾਂਗਾ। ਤੁਸੀਂ ਲੋਕ ਜਾਓ।"

ਗਿਆਸੁਦੀਨ ਨੇ ਸਮਝਿਆ ਕਿ ਪ੍ਰਧਾਨ ਨੇ ਜਦ ਵਚਨ ਦਿੱਤਾ ਹੈ ਤਾਂ ਕੰਮ ਹੋ ਜਾਵੇਗਾ। ਨਿਪਾਲੀ ਮੰਦਰ ਚਾਲਕ ਕਮੇਟੀ ਦਾ ਉਹ ਪ੍ਰਧਾਨ ਤੇ ਯੂਨੀਅਨ ਦਾ ਵੀ ਉਹੋ ਪ੍ਰਧਾਨ। ਉਨ੍ਹਾਂ ਦੀ ਸੱਚਾਈ ਅਤੇ ਸਲਾਹ ਤੇ ਸਾਰੀ ਦੁਨੀਆਂ ਦੀ ਆਸਥਾ ਹੈ। ਉਹ ਨਿਸਚਿੰਤ ਹੋ ਗਏ।

ਬੋਧਨ ਹੁਣ ਤਕ ਕੰਬ ਰਿਹਾ ਸੀ। ਪ੍ਰਧਾਨ ਦਾ ਗੁੱਸਾ ਵੇਖ ਕੇ ਉਸ ਦਾ ਸਾਰਾ ਸਰੀਰ ਕੰਬ ਰਿਹਾ ਸੀ। ਉਹ ਪੋਟਲੀ ਚੁੱਕ ਕੇ ਹੌਲੀ ਹੌਲੀ ਮੰਦਰ ਦੇ ਬਾਹਰ ਚਲਣ ਲੱਗਾ। ਪਿੱਛੇ ਗਿਆਸੁਦੀਨ ਅਤੇ ਇਸਮਾਈਲ ਸਨ।

ਚੰਡੀ ਨੇ ਭਾਰੀ ਦੁੱਖ ਨਾਲ ਹਉਕਾ ਲਿਆ।

## 30

ਥਾਣੇ ਵਿਚ ਮਿਸ਼ਰਾ ਬੈਠਾ ਸੀ। ਗਿਆਸੁਦੀਨ ਦੀ ਗੱਲ ਸੁਣ ਕੇ ਉਸ ਦੇ ਕੰਨ ਖੜੇ ਹੋ ਗਏ। ਉਸ ਨੇ ਕਿਹਾ, "ਪਰ ਸਿੰਘ ਜੀ ਨੇ ਮੈਨੂੰ ਕੀ ਦੱਸਿਆ ਹੈ ਜਾਣਦੇ ਹੋ ਤੁਸੀਂ ?

"ਕੀ ?"

"ਗਿਆਸੁਦੀਨ ਅਤੇ ਇਸਮਾਈਲ ਨੇ ਨਿਪਾਲੀ ਮੰਦਰ ਦੇ ਕਿਨਾਰੇ ਗਊ ਮਾਸ ਸੁੱਟਿਆ ਹੈ।" ਮਿਸ਼ਰਾ ਹੱਸਣ ਲੱਗਾ, "ਮੈਂ ਵਿਸ਼ਵਾਸ਼ ਤਾਂ ਨਹੀਂ ਕਰ ਸਕਿਆ ਸੀ। ਸਰਕਾਰੀ ਨੌਕਰੀ ਹੈ, ਮੂੰਹ ਅੱਡ ਕੇ ਤਾਂ ਕਹਿ ਨਹੀਂ ਸਕਦਾ ਸੀ। ਥੋੜ੍ਹੇ ਚਿਰ ਬਾਦ ਫਿਰ ਕਿਹਾ, "ਸਿੰਘ ਜੀ ਦੀ ਤਾਂ ਮੈਂ ਨਸ ਨਸ ਪਛਾਣਦਾ ਹਾਂ।"

ਇਸਮਾਈਲ ਬਾਹਰ ਬੈਠਾ ਸੀ। ਮਿਸ਼ਰਾ ਬੋਲਿਆ, "ਉਨ੍ਹਾਂ ਨੂੰ ਵੀ ਬੁਲਾਓ।

ਮੇਰੇ ਘਰ ਚਲ ਕੇ ਥੋੜ੍ਹਾ ਤੱਤਾ ਪਾਣੀ ਪੀਤਾ ਜਾਵੇ ।"

ਗਿਆਸੁਦੀਨ ਬੋਲੇ, "ਨਹੀਂ ਨਹੀਂ ।"

"ਕਿਉਂ ?"

"ਤੁਹਾਡੇ ਖਾਨਾ-ਤਲਾਸ਼ੀ ਲੈਣ ਮਗਰੋਂ ਮੈਂ ਸਾਰੀਆਂ ਬੋਤਲਾਂ ਅਲਮਾਰੀ ਵਿਚੋਂ ਕੱਢ ਕੇ ਤੋੜ ਦਿੱਤੀਆਂ । ਹੁਣ ਨਾ ਪੀਣ ਦਾ ਨਿਸ਼ਚਾ ਕੀਤਾ ਹੈ ।"

ਮਿਸ਼ਰਾ ਦਾ ਚਿਹਰਾ ਕਾਲਾ ਹੋ ਗਿਆ । ਬੋਲਿਆ, "ਦੇਖੋ ਸਾਹਿਬ, ਸਾਨੂੰ ਨੌਕਰਾਂ ਨੂੰ ਹੁਕਮ ਮੁਤਾਬਕ ਕੰਮ ਕਰਨਾ ਪੈਂਦਾ ਹੈ । ਸਿਰਫ਼ ਤੁਹਾਡਾ ਪਿਸਤੌਲ ਲੈਣ ਲਈ ਹੀ ਆਦਮੀ ਭੇਜਿਆ ਗਿਆ ਸੀ । ਜੇ ਜਾਣਦਾ ਕਿ ਉਹ ਜਾ ਕੇ ਉਲਟ-ਪੁਲਟ ਕਰੇਗਾ ਤਾਂ ਮੈਂ ਆਪ ਹੀ ਜਾਂਦਾ ।"

ਗਿਆਸੁਦੀਨ ਗਰਜ ਕੇ ਬੋਲਿਆ, "ਇਹ ਸਭ ਭਾਸ਼ਨ ਮੇਰੇ ਤੇ ਨਾ ਝਾੜੋ । ਮੇਰੀ ਗ਼ੈਰਹਾਜ਼ਰੀ ਵਿਚ ਖਾਨਾ-ਤਲਾਸ਼ੀ ਲੈਣਾ ਬੇਨਿਯਮੀ ਦਾ ਕੰਮ ਸੀ । ਹੋਰ ਕੋਈ ਸਮਾਂ ਹੁੰਦਾ ਤਾਂ ਮੈਂ ਲੜਦਾ ਪਰ ਤਨੋਂ-ਮਨੋਂ ਦੁੱਖੀ ਸੀ । ਹੁਣ ਮੈਨੂੰ ਤੁਹਾਡੇ ਕੰਮ ਦਾ ਪਤਾ ਲੱਗਿਆ ਹੈ । ਸ਼ਰਾਬ, ਔਰਤ ਅਤੇ ਪਿਸਤੌਲ—ਹੁਣ ਤਕ ਇਨ੍ਹਾਂ ਤਿੰਨਾਂ ਵਿਚ ਮੈਨੂੰ ਦਿਲਚਸਪੀ ਸੀ । ਪਰ ਪਹਿਲੀਆਂ ਦੋਵੇਂ ਗੱਲਾਂ ਤਾਂ ਚਲੀਆਂ ਗਈਆਂ ਅਤੇ ਤੀਸਰੀ ਆਪ ਹੀ ਛੱਡ ਦਿੱਤੀ । ਜ਼ਿੰਦਗੀ ਦਾ ਇਕ ਅਧਿਆਇ ਖਤਮ ਹੋ ਗਿਆ ਹੈ । ਜਹਾਂਨਾਰਾ ਚਲੀ ਗਈ, ਉਸ ਦੇ ਨਾਲ ਹੀ ਔਲਾਦ ਵੀ । ਪਿਸਤੌਲ ਹਮੇਸ਼ਾਂ ਹੀ ਮੇਰੇ ਨਾਲ ਰਹੀ ਹੈ । ਆਤਮ-ਹੱਤਿਆ ਦਾ ਫਿਕਰ ਨਹੀਂ ਸੀ, ਫ਼ਿਕਰ ਕਿਸੇ ਹੋਰ ਹੀ ਗੱਲ ਦਾ ਸੀ । ਜੇ ਹਾਰ ਅਤੇ ਫ਼ਜ਼ੂਲ ਹੋਣ ਦਾ ਬੋਧ ਜ਼ਿੰਦਗੀ ਤੋੜ ਦਿੰਦਾ ਤਾਂ ਉਸੇ ਨਾਲ ਜ਼ਿੰਦਗੀ ਖਤਮ ਕਰ ਲੈਂਦਾ । ਤੁਸੀਂ ਸ਼ਾਇਦ ਸਮਝੇ ਨਹੀਂ ? ਕੁਦਰਤੀ ਆਦਮੀ ਹੋਣ ਨਾਲ ਹੀ ਸਮਝਿਆ ਜਾ ਸਕਦਾ ਹੈ । ਜਦ ਉਹ ਦੇਖਦਾ ਹੈ ਕਿ ਜ਼ਿੰਦਗੀ ਬੇਅਰਥੀ ਹੋ ਗਈ ਹੈ ਤਾਂ ਮੌਤ ਨੂੰ ਗਲੇ ਲਾ ਲੈਂਦਾ ਹੈ । ਆਤਮਘਾਤ ਹੀ ਉਦੋਂ ਇਕ ਉਪਾਅ ਰਹਿ ਜਾਂਦਾ ਹੈ । ਸੱਚੀਂ, ਮੈਂ ਨਿਰਾਰਥਕ ਇਕ ਘੜੀ ਵੀ ਨਹੀਂ ਜਿਊਣਾ ਚਾਹੁੰਦਾ । ਪਿਸਤੌਲ ਖੋਹੇ ਜਾਣ ਨਾਲ ਉਹ ਇਕ ਆਸਰਾ ਵੀ ਚਲਾ ਗਿਆ । ਕੁਝ ਪਲ ਤਾਂ ਬੜੇ ਬੇਆਸਰਾ ਜਾਪੇ ਪਰ ਥੋੜ੍ਹੀ ਦੇਰ ਵਿਚ ਅਚਾਨਕ ਇਕ ਰਾਹ ਦਿਖਾਈ ਦੇ ਗਿਆ । ਉਹ ਸੀ ਤਿਆਗ ਦਾ ਰਾਹ । ਜਦ ਆਪਣੀ ਪਿਆਰੀ ਚੀਜ਼ ਨਹੀਂ ਰੱਖ ਸਕਿਆ ਤਾਂ ਸ਼ਰਾਬ ਦੀਆਂ ਬੋਤਲਾਂ ਰੱਖ ਕੇ ਕੀ ਕਰਦਾ ? ਸਭ ਤੋੜ ਸੁੱਟੀਆਂ, ਹੁਣ ਮੂੰਹ ਨਹੀਂ ਲਾਵਾਂਗਾ ।"

ਮਿਸ਼ਰਾ ਨੇ ਹੱਸ ਕੇ ਕਿਹਾ, "ਫੇਰ ਤਾਂ ਕੋਈ ਉਪਾਅ ਹੀ ਨਹੀਂ । ਆਓ ਚਾਹ ਪੀਓ । ਮੇਰੀ ਧਾਰਨਾ ਕੀ ਹੈ ਜਾਣਦੇ ਹੋ । ਇਨ੍ਹਾਂ ਤਿੰਨਾਂ ਦਾ ਤਿਆਗ ਸਿਰਫ ਇਕ ਉਦਾਹਰਣ ਹੈ ।"

ਗਿਆਸੁਦੀਨ ਕੁਝ ਦੇਰ ਮਿਸ਼ਰਾ ਦੇ ਮੂੰਹ ਵੱਲ ਤੱਕਦਾ ਰਿਹਾ । ਫੇਰ ਸਮਝ ਵਿਚ ਆ ਗਿਆ ਕਿ ਮਿਸ਼ਰਾ ਕੀ ਕਹਿਣਾ ਚਾਹੁੰਦਾ ਹੈ । ਉਹ ਇਕ ਦੂਸਰੇ ਵੱਲ ਉਂਝ ਹੀ ਕਾਫੀ ਦੇਰ ਤਕ ਵੇਖਦੇ ਰਹੇ ।

ਗਿਆਸੁਦੀਨ ਸਮਝ ਗਿਆ ਸੀ ਕਿ ਮਿਸ਼ਰਾ ਉਸ ਦੇ ਘਰੇਲੂ ਜੀਵਨ ਦੀਆਂ ਕਈ ਗੱਲਾਂ ਜਾਣਦਾ ਹੈ । ਮਨੂੰ ਦਾ ਚਿਹਰਾ ਉਸ ਦੇ ਦਿਲ ਵਿਚ ਚਮਕ ਉਠਿਆ । ਮਿਸ਼ਰਾ

ਦਾ ਕਹਿਣ ਦਾ ਮਤਲਬ ਸੀ ਕਿ ਗਿਆਸੁਦੀਨ ਦਾ ਅਸਲੀ ਤਿਆਗ, ਮਨੂੰ ਦਾ ਤਿਆਗ ਸੀ। ਗਿਆਸੁਦੀਨ ਸੱਚਮੁਚ ਮਨੂੰ ਨੂੰ ਚਾਹੁੰਣ ਲੱਗਾ ਸੀ। ਪਰ ਜਹਾਂਨਾਰਾ ਸੋਚਦੀ ਸੀ ਕਿ ਉਹ ਮਨੂੰ ਦੇ ਰੂਪ ਵਿਚ ਰਹੇਗੀ ਅਤੇ ਮਨੂੰ ਨੂੰ ਪਾਉਣ ਨਾਲ ਗਿਆਸੁਦੀਨ ਜਹਾਂਨਾਰਾ ਨੂੰ ਪਾ ਲਵੇਗਾ। ਇਹ ਗੱਲ ਸਾਰੇ ਜਾਣਦੇ ਹਨ ਮਿਸ਼ਰਾ ਨੇ ਗਿਆਸੁਦੀਨ ਦੇ ਮਨ ਦਾ ਭਾਵ ਚੰਗੀ ਤਰ੍ਹਾਂ ਸਮਝ ਲਿਆ ਸੀ।

ਪਰ ਜਦ ਹੁਣ ਮਨੂੰ ਨੂੰ ਤਿਆਗ ਦਿੱਤਾ ਹੈ ਤਾਂ ਉਸ ਸੰਬੰਧੀ ਕਿਸੇ ਨਾਲ ਗੱਲ ਕਰਨ ਦਾ ਕੀ ਮਤਲਬ। ਇਸੇ ਲਈ ਕਿਹਾ, "ਚਾਹ ਪੀਣ ਦਾ ਮਨ ਨਹੀਂ ਹੈ ਮਿਸ਼ਰਾ। ਹੁਣ ਕੰਮ ਦੀਆਂ ਗੱਲਾਂ ਕਰੀਏ।" ਗਿਆਸੁਦੀਨ ਰੁਕ ਗਿਆ। ਫੇਰ ਬੋਲਿਆ, "ਇਕ ਸ਼ਿਕਾਇਤ ਲਿਖਵਾਉਂਦਾ ਹਾਂ।"

"ਕਿਸ ਦੇ ਖ਼ਿਲਾਫ਼ ?" ਮਿਸ਼ਰਾ ਦੇ ਮਨ ਵਿਚ ਜਗਿਆਸਾ ਜਾਗੀ।

"ਸਿੰਘ ਜੀ ਦੇ ਖ਼ਿਲਾਫ਼ ਅਤੇ—"

"ਅਤੇ ?"

"ਟਾਊਲਰ ਸਾਹਿਬ ਦੇ ਖ਼ਿਲਾਫ਼।"

ਮਿਸ਼ਰਾ ਨੇ ਪੁੱਛਿਆ, "ਟਾਊਲਰ ਸਾਹਿਬ ਨੂੰ ਵੀ ਬੰਨ੍ਹੋਗੇ ਕੀ ?"

"ਹਾਂ। ਤੁਸੀਂ ਬੋਧਨ ਨੂੰ ਬੁਲਾ ਕੇ ਪੜਤਾਲ ਕਰੋ। ਰਾਮ ਦਾ ਸੁਰੂ ਤਾ-ਨਾ-ਨਾ-ਨਾ"

ਮਿਸ਼ਰਾ ਨੇ ਬੋਧਨ ਨੂੰ ਬੁਲਵਾ ਭੇਜਿਆ।

ਪੁਲਸ ਦੇ ਦੋ ਜਵਾਨ ਬੋਧਨ ਨੂੰ ਹਿਰਾਸਤ ਵਿਚ ਮਿਸ਼ਰਾ ਸਾਹਮਣੇ ਲੈ ਆਏ।

ਬੋਧਨ ਉਦੋਂ ਵੀ ਕੰਬ ਰਿਹਾ ਸੀ।

"ਬੋਧਨ !" ਗਿਆਸੁਦੀਨ ਬੋਲੇ, "ਦਰੋਗਾ ਬਾਬੂ ਸਾਮ੍ਹਣੇ ਸੱਚੀ ਘਟਨਾ ਦੱਸ ਦੇ।"

ਮਿਸ਼ਰਾ ਨੇ ਵੀ ਕਿਹਾ, "ਚਲ ਦੱਸ !"

ਬੋਧਨ ਹੌਲੀ ਹੌਲੀ ਕਹਿਣ ਲੱਗਾ, "ਦਰੋਗਾ ਬਾਬੂ, ਗਿਆਸੁਦੀਨ ਸਾਹਿਬ ਨੇ ਤਾਂ ਸਭ ਕੁਝ ਦੱਸ ਦਿੱਤਾ ਹੈ। ਮੈਂ ਹੋਰ ਕੁਝ ਨਹੀਂ ਕਹਿਣਾ।"

ਮਿਸ਼ਰਾ ਨੇ ਕਿਹਾ, "ਤੂੰ ਗਊ ਮਾਂਸ ਸਾਹਿਬ ਦੇ ਘਰੋਂ ਲਿਆਇਆ ਸੀ ?"

"ਹਾਂ।"

"ਤੇਰੇ ਨਾਲ ਸਿੰਘ ਜੀ ਸੀ ?"

"ਹਾਂ ਦਰੋਗਾ ਬਾਬੂ।"

"ਅਜਿਹਾ ਕੰਮ ਕਿਉਂ ਕਰਨ ਗਿਆ ਸੀ ?"

"ਸਿੰਘ ਜੀ ਨੇ ਮੈਨੂੰ ਪੰਦਰਾਂ ਰੁਪੈ ਇਨਾਮ ਦਿੱਤੇ ਸਨ।"

"ਹੋਰ ਵੀ ਕੁਝ ਕਿਹਾ ਸੀ ?"

"ਹਾਂ, ਤਨਖਾਹ ਵੀ ਵਧੇਗੀ।"

ਮਿਸ਼ਰਾ ਨੇ ਪੁਲਸ ਵਾਲਿਆਂ ਨੂੰ ਕਿਹਾ, "ਇਸ ਨੂੰ ਲੈ ਜਾਓ।"

ਦੋਵੇਂ ਪੁਲਸ ਜਵਾਨ ਬੋਧਨ ਨੂੰ ਫਿਰ ਗ੍ਰਿਫ਼ਤਾਰ ਕਰਕੇ ਲੈ ਗਏ। ਮਿਸ਼ਰਾ ਨੇ ਕਾਗਜ਼ ਤੇ ਕੁਝ ਲਿਖਿਆ ਅਤੇ ਗਿਆਸੁਦੀਨ ਦੇ ਦਸਤਖ਼ਤ ਵੀ ਲੈ ਲਏ। ਬੋਧਨ ਦੀਆਂ ਗੱਲਾਂ ਤੇ ਕੋਈ ਸ਼ੱਕ ਨਹੀਂ ਸਭ ਸਾਫ ਹੈ। ਬੋਧਨ ਨੂੰ ਲਿਜਾਣ ਤੋਂ ਕੁਝ ਦੇਰ ਬਾਦ

ਗਿਆਸੁਦੀਨ ਚਲੇ ਗਏ । ਪ੍ਰਧਾਨ ਨੇ ਸਾਰੇ ਲੋਕਾਂ ਨੂੰ ਨਿਪਾਲੀ ਮੰਦਰ ਵਿਚ ਬੁਲਵਾਇਆ । ਉਥੇ ਸਵਾਮੀ ਜੀ ਵੀ ਆ ਗਏ । ਚੈਟਰਜੀ ਵੀ ਉਥੇ ਹੈ । ਗਿਆਸੁਦੀਨ ਅਤੇ ਇਸਮਾਈਲ ਮੁੜ ਨਿਪਾਲੀ ਮੰਦਰ ਵੱਲ ਚਲ ਪਏ ।

ਨਿਪਾਲੀ ਮੰਦਰ ਪਹੁੰਚ ਕੇ ਗਿਆਸੁਦੀਨ ਦੀ ਨਿਗ੍ਹਾ ਪ੍ਰਧਾਨ ਦੇ ਚਿਹਰੇ ਦੇ ਹਾਸੇ ਤੇ ਪਈ । ਉਸ ਦਾ ਅਰਥ ਸਪੱਸ਼ਟ ਸੀ ਕਿ ਮੰਦਰ ਦੇ ਪੁਰੋਹਤ ਸੁੱਧੀ ਲਈ ਰਾਜ਼ੀ ਹੋ ਗਏ ।

ਅੱਧੀ ਰਾਤ ਬੀਤ ਜਾਣ ਮਗਰੋਂ ਵੀ ਕਾਫੀ ਲੋਕ ਜੁੜੇ ਸਨ । ਸਾਰਿਆਂ ਦਾ ਕਹਿਣਾ ਸੀ ਕਿ ਵੱਡੇ ਸਾਹਿਬ ਅਤੇ ਸੰਯੁਕਤ ਕਾਂਗਰਸ ਦੇ ਪ੍ਰਧਾਨ ਮੰਤਰੀ ਬਾਰਦਲੋਈ ਨੂੰ ਘਟਨਾ ਸੰਬੰਧੀ ਦੱਸ ਦੇਣਾ ਚਾਹੀਦਾ ਹੈ । ਸਲਾਹ ਦੇਣ ਵਾਲੇ ਖ਼ੁਦ ਚੈਟਰਜੀ ਸਨ । ਇਸੇ ਗੱਲ ਦੀ ਵਿਵੇਚਨਾ ਲਈ ਪ੍ਰਧਾਨ ਨੇ ਉਨ੍ਹਾਂ ਨੂੰ ਬੁਲਾਇਆ ਸੀ । ਇਸੇ ਗੱਲ ਲਈ ਪ੍ਰਧਾਨ ਦੇ ਘਰ ਵੀ ਇਕ ਜ਼ਰੂਰੀ ਮੀਟਿੰਗ ਹੋਵੇਗੀ । ਸਵੇਰ ਹੋਣ ਵਿਚ ਜ਼ਿਆਦਾ ਦੇਰ ਨਹੀਂ ਸੀ । ਇਸ ਲਈ ਗਿਆਸੁਦੀਨ ਵੀ ਸਹਿਮਤ ਹੋ ਗਿਆ । ਟਾਊਲਰ ਅਤੇ ਸਿੰਘ ਜੀ ਦੇ ਇਸ ਕੁਕਰਮ ਵਿਰੁੱਧ ਯੂਨੀਅਨ ਨੂੰ ਆਵਾਜ਼ ਉਠਾਉਣੀ ਪਵੇਗੀ ।

ਹੌਲੀ ਹੌਲੀ ਸਵੇਰ ਹੋ ਗਈ ।

ਪ੍ਰਧਾਨ ਦਾ ਘਰ ਲੋਕਾਂ ਨਾਲ ਭਰ ਗਿਆ ਸੀ । ਵਿਵੇਚਨਾ ਮੁਤਾਬਕ ਫ਼ੈਸਲਾ ਵੀ ਲੈ ਲਿਆ ਗਿਆ । ਵੱਡੇ ਸਾਹਿਬ ਸਾਮ੍ਹਣੇ ਸਵੇਰੇ ਹੀ ਇਲਜ਼ਾਮ ਦਾਖਲ ਕਰਨਾ ਪਵੇਗਾ ।

ਚੈਟਰਜੀ ਨੇ ਸਾਰਿਆਂ ਤੇ ਇਕ ਨਿਗ੍ਹਾ ਸੁੱਟੀ ਅਤੇ ਅਚਾਨਕ ਗਿਆਸੁਦੀਨ ਨੂੰ ਕਿਹਾ, "ਚਲੋ ਸਾਰੇ ਅਸੀਂ ਹੈਡ ਆਫਿਸ ਵਿਚ ਚਲਦੇ ਹਾਂ । ਸ਼ਾਇਦ ਤਾਂ ਹੀ ਟਾਊਲਰ ਜਨ-ਸ਼ਕਤੀ ਦਾ ਰੂਪ ਸਮਝ ਸਕੇਗਾ ।"

ਗਿਆਸੁਦੀਨ ਨੂੰ ਸੁਝਾਅ ਬੁਰਾ ਨਹੀਂ ਜਾਪਿਆ ।

ਪ੍ਰਧਾਨ ਵੀ ਸਹਿਮਤ ਹੋ ਗਏ ।

ਇਕ ਘੰਟੇ ਅੰਦਰ ਹੀ ਸਾਰੇ ਲੋਕ ਪ੍ਰਬੰਧਕੀ ਦਫਤਰ ਸਾਹਮਣੇ ਇਕੱਠੇ ਹੋ ਗਏ । ਕਰੀਬ ਦੋ ਹਜ਼ਾਰ ਲੋਕ ।

ਇਸੇ ਜਗ੍ਹਾ ਇਕ ਦਿਨ ਛਾਂਟੀ ਕੀਤੇ ਗਏ ਪੰਜਾਹ ਮਜ਼ਦੂਰਾਂ ਦੀ ਮੁੜ ਨਿਯੁੱਕਤੀ ਦੀ ਮੰਗ ਲਈ ਇਕੱਠੇ ਹੋਏ ਸਨ । ਅੱਜ ਫਿਰ ਉਥੇ ਸਾਰੇ ਇਕੱਠੇ ਹੋ ਗਏ । ਅੱਜ ਸਿਪਾਹੀ ਸਵਾਰ ਨਹੀਂ ਹਨ, ਇਸ ਲਈ ਰਾਹ ਤੋਂ ਲੈ ਕੇ ਟਿੱਲੇ ਟਕ ਲੋਕ ਪਹੁੰਚ ਗਏ ਹਨ ।

ਵੱਡੇ ਸਾਹਿਬ ਦੀ ਬਦਲੀ ਹੋ ਚੁੱਕੀ ਹੈ । ਨਵੇਂ ਸਾਹਿਬ ਬੜੇ ਧੀਰਜਵਾਨ, ਸਥਿਰ ਗੰਭੀਰ, ਉਮਰ ਤੋਂ ਜ਼ਿਆਦਾ ਸਮਝਦਾਰ ਹੈ । ਉਨ੍ਹਾਂ ਮੁੱਖੀਆ ਲੋਕਾਂ ਨੂੰ ਅੰਦਰ ਬੁਲ ਲਿਆ ਹੈ ।

ਵੱਡੇ ਸਾਹਿਬ ਨਾਲ ਟਾਊਲਰ ਵੀ ਹੈ । ਜਿਲਾਪੋਸੀ ਅਤੇ ਟੈਂਸ ਵੀ ਅੰਦਰ ਹਨ ।

ਪੁਲਸ ਵੀ ਆ ਗਈ ਹੈ । ਸ਼ਾਂਤੀ ਭੰਗ ਦੇ ਡਰੋਂ ਮਿਸ਼ਰਾ ਨੇ ਇਕ ਦਰਜਨ ਹਥਿਆਰਬੰਦ ਪੁਲਸ ਆਫਿਸ ਦੇ ਵਰਾਂਡੇ ਕੋਲ ਤੈਨਾਤ ਕਰ ਦਿੱਤੀ ਹੈ । ਪਰ ਪਹਿਲਾਂ ਵਰਗਾ ਡਰ ਨਹੀਂ ਹੈ । ਸ਼ਿਲਾਂਗ ਵਿਚ ਬਾਰਦਲੋਈ ਸਰਕਾਰ ਬਣ

ਚੁੱਕੀ ਹੈ। ਇਸ ਲਈ ਪੁਲਸ ਪਹਿਲਾਂ ਵਰਗੀ ਮਨਮਾਨੀ ਨਹੀਂ ਕਰ ਸਕਦੀ। ਸਾਹਿਬ ਲੋਕ ਵੀ ਇਹ ਗੱਲ ਸਮਝ ਗਏ ਹਨ ਕਿ ਦਿਨ-ਸਮਾਂ ਬਦਲ ਗਿਆ। ਸਿਰਫ ਇਸਮਾਈਲ ਨਹੀਂ ਆਇਆ ਹੈ। ਲੱਛਮੀ ਨੂੰ ਪਿਓ ਦੀ ਦੁਰਦਸ਼ਾ ਦਾ ਫ਼ਿਕਰ ਲੱਗਿਆ ਹੈ। ਉਹ ਸਾਰੀ ਰਾਤ ਸੌਂ ਨਹੀਂ ਸਕੀ। ਸਵੇਰੇ ਹੀ ਇਸਮਾਈਲ ਨੂੰ ਜ਼ਮਾਨਤ ਲਈ ਪੁਲਸ ਸਟੇਸ਼ਨ ਲੈ ਗਈ ਹੈ।

ਚੰਡੀ ਸਾਰੀ ਖਬਰ ਲਿਆਇਆ ਹੈ। ਲੱਛਮੀ ਦਾ ਦੁੱਖ ਉਹ ਵੀ ਸਹਿ ਨਹੀਂ ਪਾ ਰਿਹਾ। ਪਰ ਉਪਾਅ ਕੀ ਹੈ? ਬੋਧਨ ਦਾ ਗੁਨਾਹ ਮੁਆਫ਼ ਕਰਨ ਯੋਗ ਨਹੀਂ ਹੈ। ਉਸ ਨੇ ਸਿਰਫ ਗਊ ਮਾਂਸ ਨੂੰ ਛੂਹਿਆ ਹੀ ਨਹੀਂ, ਹਿੰਦੂ-ਮੁਸਲਮਾਨਾਂ ਵਿਚਕਾਰ ਫ਼ਸਾਦ ਸ਼ੁਰੂ ਕਰਾਉਣ ਦੀ ਸਾਜ਼ਿਸ਼ ਵੀ ਰਚੀ ਸੀ। ਜਾਣੇ-ਅਣਜਾਣੇ ਉਹ ਸ਼ੈਤਾਨ ਦੇ ਚੰਗੁਲ ਵਿਚ ਫਸ ਗਿਆ ਹੈ।

ਚੰਡੀ ਦੇ ਦਿਲ ਨੂੰ ਡੂੰਘੀ ਸੱਟ ਲੱਗੀ ਹੈ। ਦਰਭੰਗਾ ਜ਼ਿਲ੍ਹੇ ਦਾ ਪਿੰਡ ਯਾਦ ਆ ਰਿਹਾ ਹੈ। ਉਥੇ ਰੁਜ਼ਗਾਰ ਨਹੀਂ ਸੀ, ਇਹ ਸੱਚ ਹੈ। ਇਥੇ ਰੁਜ਼ਗਾਰ ਮਿਲਿਆ ਹੈ ਪਰ ਧਰਮ ਅਤੇ ਸਦਾਚਾਰ ਗਾਇਬ ਹੈ। ਮੁੰਡੇ-ਕੁੜੀਆਂ ਨੇ ਬਗ਼ਾਵਤ ਕਰ ਦਿੱਤੀ ਹੈ। ਪਿੰਡ ਤੋਂ ਆਏ ਗੁਆਂਢੀ ਲੋਕਾਂ ਨੇ ਵੀ ਦੁਰਾਚਾਰ ਕੀਤਾ ਹੈ। ਪਿੰਡ ਵਿਚ ਰਹਿੰਦਿਆਂ ਕੀ ਬੋਧਨ ਦੀ ਕੁੜੀ ਇਸਮਾਈਲ ਨਾਲ ਵਿਆਹ ਕਰਵਾ ਸਕਦੀ ਸੀ? ਕਦੀ ਨਹੀਂ। ਇਥੇ ਸਮਾਜ ਦਾ ਕੋਈ ਬੰਧਨ ਨਹੀਂ ਹੈ, ਵਰਨਾ ਬੋਧਨ ਇਸ ਤਰ੍ਹਾਂ ਦਾ ਦੁਰਾਚਾਰ ਕਰਨ ਦੀ ਹਿੰਮਤ ਕਿਵੇਂ ਕਰ ਸਕਦਾ। ਇਥੇ ਸਾਰੇ ਬੰਧਨ ਖੁੱਲ੍ਹ ਗਏ ਹਨ। ਇਸ ਦਾ ਸਿੱਟਾ ਕੀ ਨਿਕਲੇਗਾ? ਇਹੋ ਸਭ ਗੱਲਾਂ ਉਹ ਕੱਲ੍ਹ ਰਾਤ ਸਵਾਮੀ ਜੀ ਨਾਲ ਕਰ ਰਿਹਾ ਸੀ। ਨਿਪਾਲੀ ਪੁਰੋਹਤ ਅਤੇ ਪ੍ਰਧਾਨ ਨਾਲ ਵੀ ਬੜੀਆਂ ਗੱਲਾਂ ਹੋਈਆਂ। ਸਵਾਮੀ ਜੀ ਨੇ ਕਿਹਾ ਯੁੱਗ-ਧਰਮ ਨੂੰ ਨਾ ਮੰਨਣਾ ਮੁਸ਼ਕਲ ਹੈ। ਧਰਮ ਵਿਚ ਸੋਧ ਕਰਨੀ ਪਵੇਗੀ। ਪਰਮਹੰਸ ਅਤੇ ਵਿਵੇਕਾਨੰਦ ਇਹੋ ਕਹਿ ਗਏ ਹਨ। ਬ੍ਰਹਮ ਅਤੇ ਆਰੀਆ ਸਮਾਜ ਦੇ ਲੋਕ ਵੀ ਇਹੋ ਕਹਿ ਰਹੇ ਹਨ। ਪਹਿਲਾਂ ਸ਼ੰਕਰਾਚਾਰੀਆ, ਕਬੀਰ, ਨਾਨਕ, ਚੈਤੰਨ, ਸ਼ੰਕਰ ਦੇਵ ਵੀ ਇਹੋ ਕਹਿ ਗਏ ਹਨ। ਵਰਨਾ ਧਰਮ ਟਿਕ ਨਹੀਂ ਸਕੇਗਾ। ਇਨਸਾਨ ਨਾ ਹੋਵੇ ਤਾਂ ਧਰਮ ਕਿਵੇਂ ਟਿਕ ਸਕਦਾ ਹੈ।

ਹੁਣ ਬੁੱਢਾ ਨਸੀਰੁਦੀਨ ਚੰਡੀ ਕੋਲ ਆ ਕੇ ਖੜਾ ਹੋ ਗਿਆ। ਆਉਂਦਿਆਂ ਹੀ ਚੰਡੀ ਨੂੰ ਸਵਾਲ ਕੀਤਾ, "ਕੁਝ ਸਮਝ ਵਿਚ ਆ ਰਿਹੈ ਚੰਡੀ?"

"ਕਿਸ ਵਿਸ਼ੇ ਵਿਚ?"

"ਧਰਮ ਨਹੀਂ ਰਿਹਾ। ਲੋਕਾਂ ਨੇ ਅੱਲਾਹ ਦਾ ਰਾਹ ਵੀ ਛੱਡ ਦਿੱਤਾ ਹੈ। ਕੱਲ੍ਹ ਰਾਤ ਦੀ ਘਟਨਾ ਸੁਣਨ ਮਗਰੋਂ ਮਨ ਮੱਕੇ ਜਾਣ ਲਈ ਕਰ ਰਿਹੈ। ਸੋਚਦਾ ਹਾਂ ਹੱਜ ਕਰਨ ਚਲਿਆ ਈ ਜਾਵਾਂ। ਸ਼ੈਤਾਨ ਦੇ ਰਾਜ ਵਿਚ ਹੁਣ ਹੋਰ ਨਹੀਂ ਰਿਹਾ ਜਾਂਦਾ। ਅੱਲਾਹ ਦਾ ਰਾਜ ਕਦ ਹੋਵੇਗਾ ਕਿਹਾ ਨਹੀਂ ਜਾ ਸਕਦਾ। ਕਿਆਮਤ ਦੇ ਦਿਨ ਇਹ ਲੋਕੀਂ ਕੀ ਜਵਾਬ ਦੇਣਗੇ?"

"ਕੌਣ ਜਵਾਬ ਦੇਵੇਗਾ?"

"ਇਹੀ ਸ਼ੈਤਾਨ ਲੋਕ।"

ਚੰਡੀ ਹੱਸ ਕੇ ਬੋਲਿਆ, "ਇਕ ਨੂੰ ਤਾਂ ਠੀਕ ਕਰ ਹੀ ਦਿੱਤਾ ਹੈ ! ਉਹੋ ਰਾਹ। ਜੇਬੁਨਿੱਸਾ ਕਿਵੇਂ ਹੈ ? ਮੀਨੂੰਬਾਈ ਦੇ ਹੁੰਦਿਆਂ ਰੋਜ਼ ਆਉਂਦੀ ਜਾਂਦੀ ਸੀ। ਪਰ ਉਦੋਂ ਉਸ ਨਾਲ ਨਫ਼ਰਤ ਸੀ। ਪਰ ਹੁਣ ਸਮਝ ਵਿਚ ਆ ਰਿਹੈ ਕਿ ਉਹ ਅਸਲ ਰਾਹ ਸਮਝ ਰਹੀ ਸੀ। ਉਹੋ ਭਗਵਾਨ ਦਾ ਰਾਹ। ਸ਼ੈਤਾਨ ਦਾ ਰਾਹ ਛੱਡ ਕੇ ਭਗਵਾਨ ਦੀ ਰਾਹ ਚਲਣਾ ਹੀ ਅਸਲ ਧਰਮ ਹੈ।"

ਨਸੀਰੁਦੀਨ ਵੀ ਹੱਸ ਕੇ ਬੋਲਿਆ, "ਉਸ ਨੂੰ ਦੇਖ ਕੇ ਉਮੀਦ ਜਾਗਦੀ ਹੈ। ਬਿਲਕੁਲ ਬਦਲ ਗਈ ਹੈ। ਪਰ ਸਰੀਰ ਵੱਲ ਦੇਖਣ ਤੇ ਬੜਾ ਦੁੱਖ ਹੁੰਦੈ।"

"ਕੀ ਹੋ ਗਿਆ ਹੈ ?" ਜਗਿਆਸਾ ਨਾਲ ਚੰਡੀ ਨੇ ਪੁੱਛਿਆ।

"ਔਰਤਾਂ ਦਾ ਮਨ ਸਮਝਣਾ ਮੁਸ਼ਕਲ ਗੱਲ ਹੈ। ਕੋਈ ਰੋਗ ਹੈ ਜੋ ਉਸ ਨੂੰ ਕੁਰੇਦ ਕੁਰੇਦ ਕੇ ਖਾ ਰਿਹਾ ਹੈ। ਲਿਵਰ ਖ਼ਰਾਬ ਹੋ ਗਿਐ। ਪਾਗ਼ਲ ਨੇ ਸਤੀ ਦਾ ਰਾਹ ਅਪਣਾਇਆ ਹੈ। ਰਾਤ-ਦਿਨ ਮਨ-ਪ੍ਰਾਣ ਸਿਰਫ ਇਕੋ ਹੀ ਆਦਮੀ ਨੂੰ ਲੱਭ ਰਹੇ ਹਨ। ਮੈਂ ਉਸ ਨੂੰ ਜਾਣਦਾ ਹਾਂ। ਉਹ ਇਹ ਸਿੱਧ ਕਰਨਾ ਚਾਹ ਰਹੀ ਹੈ ਕਿ ਮੈਂ ਵਿਭਚਾਰਨ ਨਹੀਂ, ਸਤੀ ਹਾਂ। ਮਨ ਜਿੰਨਾ ਉਪਰ ਉਠ ਰਿਹਾ ਹੈ, ਸਰੀਰ ਓਨਾਂ ਹੇਠਾਂ ਜਾ ਰਿਹੈ। ਹੱਡੀਆਂ ਦੀ ਮੁੱਠ।"

"ਸੀਤਾ ਦੀ ਅਗਨ-ਪ੍ਰੀਖਿਆ ਵਾਂਗ ਹੋ ਰਿਹੈ। ਚੰਗਾ ਹੈ। ਮਨੂੰ ਦਾ ਮਨ ਵੀ ਇੰਝ ਹੀ ਹੋ ਰਿਹੈ। ਔਰਤਾਂ ਦਾ ਮਨ ਇਕ ਪਾਸੇ ਹੋ ਜਾਂਦਾ ਹੈ। ਆਦਮੀ ਵਾਂਗ ! ਉਹ ਮਨੁੱਖ ਅੰਦਰ ਇਕ ਪਰਮ ਮਨੁੱਖ ਦੀ ਖੋਜ ਕਰਦੀ ਹੈ। ਚੰਡੀ ਰੁਕ ਗਿਆ। ਦੁੱਖ ਨਾਲ ਫੇਰ ਬੋਲਿਆ, "ਮੇਰਾ ਮਨ ਵੀ ਧਰਮ ਵੱਲ ਮੁੜ ਰਿਹੈ। ਮੈਨੂੰ ਸ਼ਾਂਤੀ ਚਾਹੀਦੀ ਹੈ। ਮੁਕਤੀ ਚਾਹੀਦੀ ਹੈ—"

ਦੋਵੇਂ ਬੁੱਢੇ ਬੜੀ ਦੇਰ ਤਕ ਧਰਮ ਬਾਰੇ ਗੱਲਾਂ ਕਰਦੇ ਰਹੇ।

ਕੁਝ ਚਿਰ ਬਾਦ ਇਸਮਾਈਲ ਵੀ ਆ ਗਿਆ। ਉਸ ਦਾ ਚਿਹਰਾ ਗੰਭੀਰ ਸੀ। ਚੰਡੀ ਕੋਲ ਆ ਕੇ ਬੋਲਿਆ, "ਕੁਝ ਨਹੀਂ ਹੋ ਸਕਿਆ। ਸਿਰਫ਼ ਮੁਲਾਕਾਤ ਹੋ ਸਕੀ।"

ਚੰਡੀ ਨੇ ਇਸਮਾਈਲ ਦੇ ਚਿਹਰੇ ਵੱਲ ਵੇਖਦਿਆਂ ਪੁੱਛਿਆ, "ਬੋਧਨ ਦਾ ਕੀ ਹਾਲ ਹੈ ?"

"ਰੋ ਰਿਹਾ ਸੀ। ਆਦਮੀ ਨੂੰ ਇਸ ਤਰ੍ਹਾਂ ਰੋਂਦਿਆਂ ਪਹਿਲੀ ਵਾਰ ਵੇਖਿਆ। ਰਾਤ ਹਿਰਾਸਤ ਵਿਚ ਰਹਿਣ ਕਾਰਨ ਉਸ ਨੂੰ ਪੀੜ ਪਹੁੰਚੀ ਹੈ। ਹੁਣ ਸਮਝ ਵਿਚ ਆ ਰਿਹੈ ਕਿ ਅਸਲ ਮਿੱਤਰ ਕੌਣ ਹੈ ? ਸਿੰਘ ਜੀ ਤਾਂ ਇਕ ਵਾਰ ਵੀ ਨਹੀਂ ਗਏ। ਮਜ਼ਦੂਰ ਦੀ ਇਕ ਰਾਤ ਕਿਵੇਂ ਲੰਘੀ ਇਸ ਦਾ ਫ਼ਿਕਰ ਟਾਊਲਰ ਕਿਉਂ ਕਰੇ। ਉਸ ਦੀ ਹਾਲਤ ਅੱਗ ਅਤੇ ਪਤੰਗੇ ਵਾਂਗ ਹੋ ਰਹੀ ਹੈ।

"ਹੋਰ ਉਸ ਨੇ ਕੀ ਕੀਤਾ ?"

"ਲੱਛਮੀ ਪਹਿਲਾਂ ਤਾਂ ਬਹੁਤ ਰੋਈ। ਉਸ ਤੋਂ ਮਗਰੋਂ ਪਿਤਾ ਨੂੰ ਬਹੁਤ ਫਿਟ-ਕਾਰਿਆ। ਪਿਓ ਦੀਆਂ ਚੌਦਾਂ ਪੀੜ੍ਹੀਆਂ ਤਕ ਦੀ ਖਬਰ ਲੈ ਲਈ। ਬੋਲੀ, ਚੰਗਾ ਹੋਇਆ ਜੋ ਸਜ਼ਾ ਮਿਲੀ। ਇੰਝ ਹੋਣਾ ਹੀ ਠੀਕ ਹੈ। ਤਾਂ ਹੀ ਸਿੱਖਿਆ ਮਿਲੇਗੀ—"

"ਉਸ ਨੇ ਠੀਕ ਹੀ ਕਿਹਾ ਸੀ। ਮੈਨੂੰ ਉਸੇ ਦਾ ਡਰ ਸੀ। ਹੁਣ ਬੋਧਨ ਨਾਲ

ਕੀ ਕਰਨਗੇ ?''

''ਕੀ ਕਰਨਗੇ ? ਕੇਸ ਕੁਝ ਬਣ ਨਹੀਂ ਸਕੇਗਾ । ਗਿਆਸੁਦੀਨ ਸਾਹਿਬ ਨੇ ਟਾਊਲਰ ਅਤੇ ਸਿੰਘ ਜੀ ਦੋਵਾਂ ਦੇ ਖਿਲਾਫ਼ ਸ਼ਿਕਾਇਤ ਕੀਤੀ ਹੈ । ਇਸ ਲਈ ਲਹਿਰ ਉਤਾਂਹ ਉਠ ਕੇ ਆਪਣੇ ਆਪ ਸ਼ਾਂਤ ਹੋ ਜਾਵੇਗੀ—'' ਇਸਮਾਈਲ ਚੁੱਪ ਹੋ ਗਿਆ । ਫੇਰ ਪੁੱਛਿਆ, ''ਇਥੇ ਕੀ ਹੋ ਰਿਹੈ ?''

''ਗੱਲਬਾਤ ।''

ਨਸੀਰੁਦੀਨ ਹੁਣ ਤਕ ਚੁਪ ਸੀ । ਹੁਣ ਬੋਲਿਆ, ''ਮੈਨੂੰ ਲੱਗਦਾ ਨਹੀਂ ਕਿ ਕੁਝ ਹੋਵੇਗਾ । ਸਾਰੇ ਪਾਸੇ ਹਨੇਰਾ ਹੀ ਨਜ਼ਰ ਆ ਰਿਹੈ । ਮੈਨੂੰ ਹੱਜ ਕਰਨ ਜਾਣਾ ਹੀ ਪਵੇਗਾ ।''

ਇਸਮਾਈਲ ਬੋਲਿਆ, ''ਤੂੰ ਤਾਂ ਹੱਜ ਤੇ ਚਲਿਆ ਜਾਏਂਗਾ, ਪਰ ਅਸੀਂ ਕੀ ਕਰਾਂਗੇ ? ਮਿਸ਼ਰਾ ਨੇ ਦੱਸਿਆ ਕਿ ਟਾਊਲਰ ਲੜਾਈ ਲਈ ਕਮਰ ਕੱਸ ਰਿਹੈ । ਇਹ ਤਾਂ ਪਹਿਲਾ ਦੌਰ ਆ, ਉਸ ਤੋਂ ਬਾਦ ਕੀ ਹੋਵੇਗਾ ?''

ਨਸੀਰੁਦੀਨ ਨੇ ਜਵਾਬ ਦਿੱਤਾ, ''ਉਹ ਤਾਂ ਅੱਲਾਹ ਹੀ ਜਾਣਦਾ ਹੈ ।''

ਚੰਡੀ ਬੋਲਿਆ, ''ਇਸ ਤੋਂ ਵੱਧ ਹੋਰ ਕੀ ਹੋਵੇਗਾ ? ਦੇਸ਼ ਵਿਚ ਕਿੰਨੀ ਅਣਹੋਣੀ ਵਾਪਰੀ ਹੈ, ਉਸ ਤੋਂ ਸਿੱਖਿਆ ਨਹੀਂ ਮਿਲੀ ਕੀ ? ਹੋਰ ਸੰਘਰਸ਼ ਹੋਵੇਗਾ ।''

ਇਸਮਾਈਲ ਨੂੰ ਲੱਗਾ, ਚੰਡੀ ਦੀ ਗੱਲ ਸੱਚ ਹੈ । ਸੰਘਰਸ਼ ਜ਼ਰੂਰ ਹੋਵੇਗਾ । ਹੱਜ ਤੇ ਜਾਣ ਨਾਲ ਵੀ ਸੰਘਰਸ਼ ਨਹੀਂ ਰੁਕੇਗਾ । ਇਸ ਲਈ ਉਸ ਦਾ ਸਾਮ੍ਹਣਾ ਕਰਨਾ ਹੀ ਸਭ ਤੋਂ ਵੱਡਾ ਹੱਜ ਹੋਵੇਗਾ ।

ਕੁਝ ਦੇਰ ਬਾਦ ਗਿਆਸੁਦੀਨ ਬਾਹਰ ਨਿਕਲ ਆਇਆ । ਉਸ ਦਾ ਚਿਹਰਾ ਗੰਭੀਰ ਹੈ ।

ਵੱਡੇ ਸਾਹਿਬ ਚੰਗੇ ਆਦਮੀ ਹਨ ਪਰ ਬੇਕਾਰ । ਉਤੋਂ ਹਾਲੀਂ ਨਵੇਂ ਨਵੇਂ ਹਨ । ਟਾਊਲਰ ਦੀ ਦੁਸ਼ਟ ਬੁੱਧੀ ਸਾਹਮਣੇ ਉਨ੍ਹਾਂ ਦੀ ਸਰਲ ਸਾਧਾਰਣ ਬੁੱਧੀ ਹਾਰ ਗਈ । ਨਿਪਾਲੀ ਮੰਦਰ ਦੀ ਘਟਨਾ ਦੀ ਕੋਈ ਜ਼ਿੰਮੇਦਾਰੀ ਕੰਪਨੀ ਨੇ ਨਹੀਂ ਲਈ । ਪੁਲਸ ਕੇਸ ਵਿਚ ਜੋ ਹੋਵੇਗਾ ਸੋ ਹੋਵੇਗਾ । ਕਾਨੂੰਨ ਦਾ ਰਾਹ ਅਪਣਾਇਆ ਜਾਵੇਗਾ । ਅਜਿਹਾ ਉਨ੍ਹਾਂ ਦਾ ਭਾਵ ਹੈ ।

ਯੂਨੀਅਨ ਦੀਆਂ ਅਠਾਈ ਮੰਗਾਂ ਤੇ ਵੀ ਚਰਚਾ ਹੋਈ ਸੀ । ਟਾਊਲਰ ਸਾਹਿਬ ਨੇ ਕਿਹਾ ਹੈ, ''ਕੰਪਨੀ ਇਹ ਸਭ ਨਹੀਂ ਮੰਨ ਸਕਦੀ । ਉਦਯੋਗ ਵਿਚ ਬੇਚੈਨੀ ਪੈਦਾ ਕਰਨ ਲਈ ਇਹ ਸਾਰੀਆਂ ਮੰਗਾਂ ਰੱਖੀਆਂ ਗਈਆਂ ਹਨ । ਕੰਪਨੀ ਇਹ ਸਾਰੀਆਂ ਮੰਗਾਂ ਪ੍ਰਵਾਨ ਨਹੀਂ ਕਰ ਸਕਦੀ । ਪਰ ਵੱਡੇ ਸਾਹਿਬ ਕਹਿ ਰਹੇ ਹਨ ਕਿ ਕੰਪਨੀ ਨੇ ਆਪਣੇ ਵਲੋਂ ਮਕਾਨ ਬਨਵਾਉਣ ਦੀ ਯੋਜਨਾ ਬਣਾਈ ਹੈ, ਸਕੂਲ ਵੀ ਬਨਣਗੇ । ਦੂਸਰੀਆਂ ਮੰਗਾਂ ਤੇ ਕੰਪਨੀ ਨੂੰ ਸੋਚਣ ਦੀ ਲੋੜ ਨਹੀਂ ਹੈ, ਇਹ ਗੱਲ ਕੰਪਨੀ ਨੇ ਸਾਫ ਤੌਰ ਤੇ ਲਿਖ ਦਿੱਤੀ ਹੈ ।

ਗਿਆਸੁਦੀਨ ਨੇ ਟਾਊਲਰ ਸਾਹਿਬ ਨੂੰ ਗੱਲਾਂ ਨਾਲ ਹਰਾ ਦਿੱਤਾ । ਪਰ ਸਾਹਿਬ ਲੋਕ ਬੜੇ ਹੁਸ਼ਿਆਰ ਹੁੰਦੇ ਹਨ । ਉਹ ਧੀਰਜ ਨਾਲ ਸੁਣਦੇ ਹਨ । ਪਰ ਢਿੱਡ ਦੀ ਗੱਲ

ਕੌਣ ਜਾਣ ਸਕਦਾ ਹੈ ।''

ਪ੍ਰਧਾਨ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ, ''ਹੁਣ ਸੰਗਰਾਮ ਤੋਂ ਸਿਵਾ ਹੋਰ ਕੋਈ ਰਾਹ ਨਹੀਂ ਹੈ । ਸਾਨੂੰ ਕਾਨੂੰਨ ਦੀ ਮਦਦ ਲੈਣੀ ਪਵੇਗੀ । ਲੇਬਰ ਕਮਿਸ਼ਨਰ ਦੀ ਮਦਦ ਲੈਣ ਦਾ ਇਹੋ ਸਮਾਂ ਹੈ ।''

ਕੰਮ ਦਾ ਵਕਤ ਹੋ ਗਿਆ ਸੀ, ਇਸ ਲਈ ਲੋਕ ਘਰ ਮੁੜ ਗਏ ਸਨ । ਪਰ ਸਾਰਿਆਂ ਦੇ ਮਨ ਸ਼ੰਕਾ, ਗੁੱਸੇ, ਬੇਇਜ਼ਤੀ ਅਤੇ ਨਿਰਾਸ਼ਾ ਨਾਲ ਭਰੇ ਸਨ । ਕੁਝ ਹੋਵੇਗਾ ਕੁਝ ਵਾਪਰੇਗਾ, ਇਸ ਸੰਬੰਧੀ ਕਿਸੇ ਨੂੰ ਸ਼ੱਕ ਨਹੀਂ ਸੀ । ਸ਼ਹਿਰ ਵਿਚ ਜੰਗੀ ਨਗਾਰਾ ਵੱਜ ਉੱਠਿਆ ।

# 31

ਬੋਧਨ ਛੁੱਟ ਗਿਆ । ਕੇਸ ਟਿਕ ਨਹੀਂ ਸਕਿਆ । ਸਾਰੇ ਹੀ ਜਾਣਦੇ ਸਨ ਕਿ ਇਹ ਹੋਵੇਗਾ । ਇਸ ਲਈ ਦੁੱਖੀ ਮਨ ਨਾਲ ਸਾਰੇ ਚੁੱਪ ਰਹੇ ।

ਲੱਛਮੀ ਇਕ ਵਾਰ ਫਿਰ ਪਿਤਾ ਨੂੰ ਮਿਲਣ ਗਈ ਸੀ । ਪਿਤਾ ਨੇ ਬੜੇ ਪਿਆਰ ਨਾਲ ਬਿਠਾ ਕੇ ਦੁੱਖ-ਸੁੱਖ ਦੀਆਂ ਬੜੀਆਂ ਗੱਲਾਂ ਕੀਤੀਆਂ । ਲੱਛਮੀ ਬੋਲੀ, ''ਪਿਤਾ ਜੀ, ਤੂੰ ਅਜਿਹਾ ਕੰਮ ਫੇਰ ਕਦੀ ਨਾ ਕਰੀਂ ।''

ਬੋਧਨ ਬੋਲਿਆ, ਨਹੀਂ ਕਰਾਂਗਾ ।''

ਪਰ ਬੋਧਨ ਇਹ ਵਚਨ ਜ਼ਿਆਦਾ ਦਿਨ ਨਿਭਾਅ ਨਹੀਂ ਸਕਿਆ । ਸਿੰਘ ਜੀ ਨਾਲ ਫਿਰ ਮਿਲ ਗਿਆ । ਇਕ ਦਿਨ ਬੋਧਨ ਦੀ ਤਰੱਕੀ ਵੀ ਹੋ ਗਈ । ਸਿੰਘ ਜੀ ਨੇ ਕਿਹਾ, ''ਟਾਊਲਰ ਉਸ ਤੋਂ ਬੜਾ ਸੰਤੁਸ਼ਟ ਹੈ ।'' ਬੋਧਨ ਵਰਗੇ ਚੰਚਲ ਲੋਕਾਂ ਲਈ ਟਾਊਲਰ ਸਾਹਿਬ ਦੀ ਮਿਹਰਬਾਨੀ ਈਸ਼ਵਰ ਦੀ ਦੇਣ ਵਾਂਗ ਹੈ ।

ਮਜ਼ਦੂਰਾਂ ਦੀ ਸ਼ਿਕਾਇਤ ਲੇਬਰ ਕਮਿਸ਼ਨਰ ਤਕ ਪਹੁੰਚ ਗਈ ਸੀ । ਸ਼ਿਲਾਂਗ ਵਿਚ ਕਾਂਗਰਸ ਸਰਕਾਰ ਦੀ ਹਕੂਮਤ ਚਲ ਰਹੀ ਹੈ । ਸਰਕਾਰੀ ਅਫ਼ਸਰਾਂ ਨੂੰ ਕੁਝ ਨਰਮੀ ਦਾ ਵਿਹਾਰ ਕਰਨਾ ਪੈ ਰਿਹਾ ਹੈ । ਇਸ ਲਈ ਲੇਬਰ ਕਮਿਸ਼ਨਰ ਨੇ ਵੀ ਕੋਸ਼ਿਸ਼ ਕੀਤੀ ਕਿ ਦੋਵਾਂ ਪੱਖਾਂ ਵਿਚਕਾਰ ਸਮਝੌਤਾ ਹੋ ਜਾਵੇ । ਪਰ ਕੋਈ ਫਲ ਨਹੀਂ ਨਿਕਲਿਆ । ਸਰਕਾਰ ਨੇ ਕੋਰਟ ਆਫ਼ ਇਨਕੁਆਰੀ ਦੀ ਸਥਾਪਨਾ ਕਰਕੇ ਮਜ਼ਦੂਰਾਂ ਦੀਆਂ ਮੰਗਾਂ ਦੀ ਨਿਆਂ-ਪੂਰਨ ਵਿਵੇਚਨਾ ਦਾ ਭਾਰ ਉਨ੍ਹਾਂ ਨੂੰ ਸਾਂਭ ਦਿੱਤਾ । ਮੈਂਬਰ ਸ਼ਹਿਰ ਵਿਚ ਆਏ ਅਤੇ ਦੋਵਾਂ ਪੱਖਾਂ ਦੇ ਵਿਚਾਰ ਸੁਣੇ । ਉਹ ਵਿਚਾਰਕ ਮੰਡਲੀ ਦੇ ਨੇਤਾ ਸਨ ਇਕ ਸੀਨੀਅਰ ਮਜਿਸਟਰੇਟ । ਦੋਵਾਂ ਪੱਖਾਂ ਦੇ ਵਿਚਾਰ ਸੁਣਨ ਤੋਂ ਬਾਦ ਕੋਰਟ ਆਫ਼ ਇਨਕੁਆਰੀ ਨੇ ਰਾਏ ਵੀ ਦੇ ਦਿੱਤੀ । ਰਾਏ ਮਜ਼ਦੂਰਾਂ ਦੇ ਪੱਖ ਵਿਚ ਸੀ । ਫ਼ੈਸਲੇ

ਵਿਚ ਲਿਖਿਆ ਗਿਆ : "ਮਜ਼ਦੂਰਾਂ ਦੀਆਂ ਅਠਾਈ ਮੰਗਾਂ ਸਹੀ ਹਨ; ਕੰਪਨੀ ਦੇ ਇਨ੍ਹਾਂ ਸਾਰੀਆਂ ਮੰਗਾਂ ਮੰਨ ਲੈਣ ਨਾਲ ਉਦਯੋਗਕ ਸ਼ਾਂਤੀ ਭੰਗ ਨਹੀਂ ਹੋਵੇਗੀ।"

ਫ਼ੈਸਲਾ ਸੁਣ ਕੇ ਵੱਡੇ ਸਾਹਿਬ ਨੇ ਟਾਊਲਰ ਨਾਲ ਫਿਰ ਤੋਂ ਗੱਲਬਾਤ ਸ਼ੁਰੂ ਕਰ ਦਿੱਤੀ ਸੀ। ਪਰ ਟਾਊਲਰ ਝੁਕਣ ਵਾਲਾ ਨਹੀਂ ਸੀ। ਉਹ ਇਕ ਵੀ ਗੱਲ ਮੰਨਣ ਲਈ ਰਾਜ਼ੀ ਨਹੀਂ ਹੋਇਆ ਸੀ। ਵੱਡੇ ਸਾਹਿਬ ਨੇ ਮਜਬੂਰ ਹੋ ਕੇ ਆਪ ਹੀ ਕੰਪਨੀ ਦੇ ਲੰਦਨ ਆਫਿਸ ਨੂੰ ਲਿਖ ਦਿੱਤਾ ਸੀ ਕਿ ਨੌਕਰੀ ਪੱਕਿਆਂ ਕਰਨ ਅਤੇ ਮਕਾਨ ਆਦਿ ਦੀਆਂ ਮੰਗਾਂ ਮੰਨ ਲੈਣੀਆਂ ਚਾਹੀਦੀਆਂ ਹਨ। ਵੱਡੇ ਸਾਹਿਬ ਦਾ ਇਹ ਨਿਰਣਾ ਯੂਨੀਅਨ ਦੇ ਆਗੂਆਂ ਨੂੰ ਵੀ ਦੱਸਿਆ ਗਿਆ। ਪਰ ਯੂਨੀਅਨ ਇਸ ਨਾਲ ਸੰਤੁਸ਼ਟ ਨਹੀਂ ਹੋਈ। ਵਿਚਾਰਕ ਮੰਡਲੀ ਦੀਆਂ ਸਾਰੀਆਂ ਗੱਲਾਂ ਕੰਪਨੀ ਜਦ ਤਕ ਨਹੀਂ ਮੰਨੇਗੀ ਯੂਨੀਅਨ ਸੰਤੁਸ਼ਟ ਨਹੀਂ ਹੋਵੇਗੀ। ਵੱਡੇ ਸਾਹਿਬ ਬੜੀ ਮੁਸ਼ਕਲ ਵਿਚ ਫਸ ਗਏ ਪਰ ਉਨ੍ਹਾਂ ਨੇ ਯੂਨੀਅਨ ਨੂੰ ਸਮਝਾਉਣ ਵਿਚ ਕਸਰ ਨਹੀਂ ਛੱਡੀ। ਧੀਰਜ ਵਿਚ ਇਕ ਸਾਲ ਲੰਘ ਗਿਆ। ਛੁੱਟੀ ਤੋਂ ਬਿਨਾਂ ਪੂਜਾ, ਈਦ, ਜਨਮਅਸ਼ਟਮੀ, ਵੀ ਲੰਘ ਗਈ। ਵੱਡਾ ਦਿਨ ਵੀ ਪਾਰ ਹੋ ਗਿਆ। ਕੰਪਨੀ ਦੇ ਲੰਦਨ ਆਫਿਸ ਸਾਮ੍ਹਣੇ ਨਵੀਂ ਸਮੱਸਿਆ ਖੜੀ ਹੋ ਗਈ। ਯੂਰਪ ਵਿਚ ਦੂਜਾ ਮਹਾਂਯੁੱਧ ਸ਼ੁਰੂ ਹੋਣ ਦੀ ਤਿਆਰੀ ਸੀ। ਕੰਪਨੀ ਨੂੰ ਤੇਲ ਦੀ ਪੈਦਾਵਾਰ ਤੇ ਵੰਡ ਠੀਕ ਰੱਖਣੀ ਪਵੇਗੀ। ਮਜ਼ਦੂਰਾਂ ਨੂੰ ਵੀ ਇਹੋ ਗੱਲ ਸਮਝਾਉਣ ਲਈ ਕਿਹਾ ਗਿਆ। ਲੜਾਈ ਵੇਲੇ ਛੋਟੀਆਂ ਮੋਟੀਆਂ ਗੱਲਾਂ ਵਿਚ ਉਲਝੇ ਰਹਿਣਾ ਉਨ੍ਹਾਂ ਲਈ ਠੀਕ ਨਹੀਂ ਹੋਵੇਗਾ।

ਪਰ ਮਜ਼ਦੂਰ ਇਹ ਕਿਵੇਂ ਮੰਨ ਲੈਣ ? ਲੜਾਈ ਛਿੜਦਿਆਂ ਹੀ ਬਾਜ਼ਾਰ ਵਿਚ ਚੀਜ਼ਾਂ ਦੇ ਭਾਅ ਵੱਧਣ ਲੱਗੇ। ਚੌਲਾਂ ਦੀ ਕੀਮਤ ਪੰਜ ਰੁਪੈ ਤੋਂ ਵੱਧ ਕੇ ਅਚਾਨਕ ਤੀਹ ਰੁਪੈ ਹੋ ਗਈ। ਕੱਪੜੇ ਦੀ ਕੀਮਤ ਵੀ ਉਸੇ ਤਰ੍ਹਾਂ ਵਧਣ ਲੱਗੀ। ਇਕ ਦਿਨ ਬਹੁਤ ਸਾਰੇ ਮਜ਼ਦੂਰਾਂ ਨੇ ਯੂਨੀਅਨ ਦਾ ਘਿਰਾਓ ਕਰ ਲਿਆ। ਉਨ੍ਹਾਂ ਦਾ ਨੇਤਾ ਸੀ ਬੋਧਨ।

ਬਰੂਆ ਉਦੋਂ ਤਕ ਉਪ-ਸਕੱਤਰ ਬਣ ਚੁੱਕਾ ਸੀ। ਉਹ ਦਫ਼ਤਰ ਵਿਚ ਹੀ ਸੀ। ਬੋਧਨ ਨੂੰ ਦੇਖਦਿਆਂ ਹੀ ਸਮਝ ਗਿਆ ਕਿ ਇਹ ਸਾਰੀ ਸਿੰਘ ਜੀ ਦੀ ਸਾਜ਼ਿਸ਼ ਹੈ। ਉਸ ਨੇ ਗਿਆਸੁਦੀਨ, ਮਾਲਾ ਸਿੰਘ ਅਤੇ ਪ੍ਰਧਾਨ ਨੂੰ ਬੁਲਾਵਾ ਭੇਜਿਆ। ਫੇਰ ਬੋਧਨ ਤੋਂ ਪੁੱਛਿਆ, "ਕੀ ਕਹਿਣਾ ਚਾਹੁੰਦੇ ਹੋ ?"

ਬੋਧਨ ਨੇ ਜਵਾਬ ਦਿੱਤਾ, "ਇਕ ਸਾਲ ਬੀਤ ਗਿਆ ਹੈ, ਯੂਨੀਅਨ ਨੇ ਹੁਣ ਤਕ ਕੀ ਕੀਤਾ ? ਝੂਠ-ਮੂਠ ਦੀ ਉਮੀਦ ਦੁਆਉਣ ਦਾ ਕੀ ਫਾਇਦਾ ? ਯੂਨੀਅਨ ਤੋੜ ਦਿਓ। ਅਸੀਂ ਚੰਦਾ ਇਕੱਠਾ ਕਰਕੇ ਯੂਨੀਅਨ ਨਹੀਂ ਚਲਾ ਸਕਦੇ। ਹੁਣ ਤਕ ਇਕ ਮੰਗ ਵੀ ਪੂਰੀ ਨਹੀਂ ਹੋਈ।"

ਬਰੂਆ ਨੇ ਸਾਰਿਆਂ ਨੂੰ ਬੈਠਣ ਲਈ ਕਿਹਾ।

ਪਰ ਸਾਰੇ ਖੜੇ ਹੀ ਰਹੇ।

ਹੁਣ ਬਰੂਆ ਨੇ ਕਿਹਾ, "ਯੂਨੀਅਨ ਨੇ ਫੇਰ ਕੰਪਨੀ ਨੂੰ ਨੋਟਿਸ ਦਿੱਤਾ ਹੈ। ਜੇ ਇੱਕੀ ਦਿਨਾਂ ਅੰਦਰ ਸਾਰੀਆਂ ਮੰਗਾਂ ਪੂਰੀਆਂ ਨਾ ਹੋਈਆਂ ਤਾਂ ਹੜਤਾਲ ਹੋਵੇਗੀ।

ਇਸ ਲਈ ਲੜਾਈ ਲਈ ਤਿਆਰ ਰਹੋ। ਹੜਤਾਲ ਨਾ ਕਰਨ ਨਾਲ ਕੁਝ ਨਹੀਂ ਬਣੇਗਾ। ਲੱਗਦਾ ਹੈ ਤਾਂ ਹੀ ਮੰਗਾਂ ਪੂਰੀਆਂ ਕਰੇਗੀ।"

ਬੋਧਨ ਬੋਲਿਆ, "ਹੜਤਾਲ ਕਰਨ ਨਾਲ ਕੀ ਹੋਵੇਗਾ ? ਫੇਰ ਅਸ਼ਾਂਤੀ। ਅਸੀਂ ਉਨ੍ਹਾਂ ਸਾਰਿਆਂ ਵਿਚ ਨਹੀਂ ਪੈਣਾ ਚਾਹੁੰਦੇ।"

"ਨਾ ਪੈਣ ਨਾਲ ਕੰਪਨੀ ਸਾਨੂੰ ਕੁਝ ਨਹੀਂ ਦੇਵੇਗੀ।" ਬਰੂਆ ਗਰਜ ਕੇ ਬੋਲਿਆ, "ਤੇਰੇ ਵਿਚ ਜੇ ਹਿੰਮਤ ਹੈ ਤਾਂ ਆ ਕੇ ਤੂੰ ਹੀ ਆਗੂ ਬਣ ਜਾ। ਟਾਊਲਰ ਸਾਹਿਬ ਦੇ ਭਰੋਸੇਯੋਗ ਅਤੇ ਸਿੰਘ ਜੀ ਦੇ ਖਾਸ ਦੋਸਤ, ਸ਼ਾਇਦ ਤੇਰੇ ਆਉਣ ਨਾਲ ਹੀ ਕੁਝ ਕੰਮ ਬਣ ਜਾਵੇ।"

ਸ਼ਲੇਸ਼ ਬਾਣ ਨਾਲ ਵਿੰਨ੍ਹਿਆ, ਜਾ ਕੇ ਬੋਧਨ ਨੇ ਜਵਾਬ ਦਿੱਤਾ, "ਮੈਂ ਆਗੂ ਨਹੀਂ ਹਾਂ, ਮੈਂ ਕਿਉਂ ਬਣਾਂਗਾ ?"

ਬਰੂਆ ਨੇ ਹੁਣ ਠੰਠਾ ਕਰਦਿਆਂ ਕਿਹਾ, "ਇਥੇ ਨੇਤਾ ਕੌਣ ਹੈ ? ਅਸੀਂ ਸਾਰੇ ਕਾਮੇ, ਸਿਰਫ ਤੂੰ ਹੀ ਇਕੱਲਾ ਨੇਤਾ। ਵਰਨਾ ਮਜ਼ਦੂਰਾਂ ਵਿਚ ਕਿਵੇਂ ਫੁੱਟ ਪਾ ਸਕਦਾ ਹੈਂ ? ਅਸੀਂ ਸਭ ਕੁਝ ਜਾਣਦੇ ਹਾਂ।"

ਬੋਧਨ ਦਾ ਮੂੰਹ ਪੀਲਾ ਪੈ ਗਿਆ। ਬਰੂਆ ਦੀਆਂ ਇਨ੍ਹਾਂ ਸਾਰੀਆਂ ਗੱਲਾਂ ਦਾ ਮਤਲਬ ਉਸ ਦੀ ਸਮਝ ਵਿਚ ਆ ਗਿਆ। ਫੇਰ ਵੀ ਉਹ ਹੱਸਦਿਆਂ ਬੋਲਿਆ, "ਬੋਧਨ ਦੇ ਸਰੀਰ ਵਿਚ ਜੇ ਏਨੀ ਤਾਕਤ ਹੁੰਦੀ ਤਾਂ ਬੜਾ ਚੰਗਾ ਹੁੰਦਾ, ਅਨਪੜ੍ਹ ਜੜ ਮੂਰਖ ਮਨੁੱਖ ਹਾਂ ਮੈਂ। ਸਾਨੂੰ ਤਾਂ ਤੁਹਾਡੇ ਉਤੇ ਹੀ ਭਰੋਸਾ ਸੀ, ਪਰ ਦੇਖ ਰਹੇ ਹਾਂ ਕਿ ਤਨਖਾਹ ਵਧਣ ਦੀ ਥਾਂ ਚੀਜ਼ਾਂ ਦੇ ਭਾਅ ਵਧ ਗਏ ਹਨ। ਏਸ ਯੂਨੀਅਨ ਨੂੰ ਤੋੜ ਦਿਓ, ਅਸੀਂ ਮੈਂਬਰਸ਼ਿਪ ਤਿਆਗ ਦਿਆਂਗੇ। ਵੱਖਰੀ ਯੂਨੀਅਨ ਬਣਾਵਾਂਗੇ।"

ਏਨੇ ਵਿਚ ਹੀ ਯੂਨੀਅਨ ਦੇ ਸਾਹਮਣੇ ਵਾਲੀ ਸੜਕ ਤੇ ਆਸਾਮ ਲਾਈਟ ਕੈਵਲਰੀ ਦੇ ਘੁੜਸਵਾਰ ਗੋਰੇ ਸਿਪਾਹੀ ਦਲ ਬਲ ਸਹਿਤ ਮਾਰਚ ਕਰਦਿਆਂ ਫੀਲਡ ਵੱਲ ਚਲੇ ਗਏ।

ਮਜ਼ਦੂਰਾਂ ਦੇ ਚਿਹਰਿਆਂ ਉਤੇ ਸ਼ੰਕਾ ਅਤੇ ਹੈਰਾਨੀ ਉਭਰ ਆਈ।

ਤਾਂ ਯੁੱਧ ਸ਼ੁਰੂ ਹੋ ਗਿਆ ਹੈ, ਚਾਹ ਬਾਗਾਨ ਤੋਂ ਸਾਹਿਬ ਪਰੇਡ ਵਿਚ ਹਿੱਸਾ ਲੈਣ ਆਏ ਹਨ। ਸਾਰਿਆਂ ਦੇ ਚਿਹਰਿਆਂ ਤੇ ਇਕੋ ਜਿਹੀ ਸਖਤੀ ਦਾ ਭਾਵ। ਇਹ ਭਾਵ ਭਾਵੀ ਜੰਗ ਦੀ ਸ਼ੰਕਾ ਲਈ ਹੈ ਜਾਂ ਕਿਸੇ ਦੂਸਰੇ ਕਾਰਨ ਕਰਕੇ, ਕਿਹਾ ਨਹੀਂ ਜਾ ਸਕਦਾ।

ਬੋਧਨ ਨੇ ਹੁਣ ਬਰੂਆ ਵੱਲ ਦੇਖਦਿਆਂ ਕਿਹਾ, "ਇਹ ਲੋਕ ਫੇਰ ਆ ਪਹੁੰਚੇ ਹਨ। ਇਨ੍ਹਾਂ ਲੋਕਾਂ ਦੇ ਰਹਿੰਦਿਆਂ ਹੜਤਾਲ ਕਿਵੇਂ ਹੋ ਸਕੇਗੀ ? ਇਕ ਗੋਲੀ ਦੀ ਹੀ ਗੱਲ ਬਸ।"

ਬਰੂਆ ਨੇ ਗੁੱਸੇ ਨਾਲ ਕਿਹਾ, "ਬੋਧਨ ਤੂੰ ਜਨਤਾ ਦੀ ਸ਼ਕਤੀ ਸੰਬੰਧੀ ਕੁਝ ਨਹੀਂ ਜਾਣਦਾ, ਇਸ ਨੂੰ ਗੋਲੀ ਛੇਦ ਨਹੀਂ ਸਕਦੀ, ਅੱਗ ਜਲਾ ਨਹੀਂ ਸਕਦੀ, ਹਨੇਰੀ ਹਿਲਾ ਨਹੀਂ ਸਕਦੀ। ਜੇ ਤੈਨੂੰ ਡਰ ਹੈ ਤਾਂ ਪਾਸੇ ਹੋ ਜਾ। ਸਾਡੀ ਲਹਿਰ ਤੋੜਨ ਦੀ ਕੋਸ਼ਿਸ਼ ਨਾ ਕਰੀਂ। ਤੂੰ ਤੋੜ ਤਾਂ ਨਹੀਂ ਸਕੇਂਗਾ, ਆਪ ਮਾਰ ਖਾਵੇਂਗਾ।"

ਉਦੋਂ ਗਿਆਸੁਦੀਨ, ਪ੍ਰਧਾਨ ਅਤੇ ਮਾਲਾ ਸਿੰਘ ਆ ਪਹੁੰਚੇ ।

ਬੋਧਨ ਇਸ ਨਾਲ ਸ਼ਾਂਤ ਹੋ ਗਿਆ । ਤਿੰਨੇ ਬਰੂਆ ਦੇ ਬੁਲਾਉਣ ਦਾ ਕਾਰਨ ਸਮਝ ਗਏ । ਬਰੂਆ ਬੋਧਨ ਦੇ ਖ਼ਿਲਾਫ ਇਲਜ਼ਾਮ ਲਾਉਣਾ ਹੀ ਚਾਹ ਰਿਹਾ ਸੀ ਕਿ ਗਿਆਸੁਦੀਨ ਬੋਲ ਪਏ, ''ਸਾਨੂੰ ਕੁਝ ਵੀ ਦੱਸਣ ਦੀ ਲੋੜ ਨਹੀਂ ਬਰੂਆ, ਦੂਰੋਂ ਹੀ ਸਭ ਪਤਾ ਲੱਗ ਗਿਆ ਸੀ । ਇਹ ਲੋਕ ਸਿਰਫ਼ ਲੋਕਾਂ ਨੂੰ ਇਕੱਠੇ ਕਰਕੇ ਹੀ ਸ਼ਾਂਤ ਨਹੀਂ ਹੋਏ, ਇਕ ਲੀਫਲੈਟ ਵੀ ਕੱਢਿਆ ਹੈ । ਲੋਕਾਂ ਨੂੰ ਭੜਕਾਇਆ ਜਾ ਰਿਹਾ ਹੈ ਅਤੇ ਇਕ ਵੱਖਰੀ ਯੂਨੀਅਨ ਬਨਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਕਿਉਂ ਠੀਕ ਹੈ ਨਾ ਬੋਧਨ ?''

ਬੋਧਨ ਪ੍ਰਧਾਨ ਦੀਆਂ ਅੱਖਾਂ ਵੱਲ ਦੇਖਦਾ ਰਿਹਾ । ਉਨ੍ਹਾਂ ਦੀਆਂ ਨਜ਼ਰਾਂ ਵਿਚ ਗੁੱਸਾ ਦਿਖਾਈ ਦੇ ਰਿਹਾ ਸੀ । ਇਕ ਸਾਲ ਪਹਿਲਾਂ ਨਿਪਾਲੀ ਮੰਦਰ ਦੇ ਵਿਹੜੇ ਵਿਚ ਅਜਿਹਾ ਹੀ ਗੁੱਸਾ ਦਿਖਾਈ ਦਿੱਤਾ ਸੀ । ਉਸ ਨੂੰ ਡਰ ਵੀ ਲੱਗ ਰਿਹਾ ਸੀ । ਇਸ ਲਈ ਗਿਆਸੁਦੀਨ ਦੇ ਸਵਾਲ ਦਾ ਜਵਾਬ ਦੇਣ ਤੋਂ ਉਹ ਘਬਰਾ ਰਿਹਾ ਸੀ ।

ਗਿਆਸੁਦੀਨ ਦੇ ਚਿਹਰੇ ਤੇ ਇਕ ਕੋਮਲਤਾ ਬਿਰਾਜਮਾਨ ਸੀ । ਉਹ ਬੋਧਨ ਦੇ ਚੁੱਪ ਰਹਿਣ ਦਾ ਮਤਲਬ ਸਮਝ ਗਿਆ ਸੀ । ਪਰ ਫੌਰੀ ਡਰ ਨਾਲ ਬੋਧਨ ਦੇ ਚੁੱਪ ਰਹਿਣ ਨਾਲ ਕੀ ਹੋਵੇਗਾ ! ਉਹ ਤਾਂ ਕੰਪਨੀ ਵੱਲੋਂ ਕੰਮ ਕਰ ਰਿਹੈ ! ਕੰਪਨੀ ਦੀ ਤਾਕਤ ਘੱਟ ਨਹੀਂ ਹੈ । ਯੂਨੀਅਨ ਤੋਂ ਵੱਧ ਤਾਕਤਵਰ ਹੈ । ਯੂਨੀਅਨ ਕੋਲ ਤਾਕਤ ਹੁੰਦੀ ਤਾਂ ਨਿਪਾਲੀ ਮੰਦਰ ਦੀ ਘਟਨਾ ਮਗਰੋਂ ਹੀ ਬੋਧਨ ਨੂੰ ਠੀਕ ਕੀਤਾ ਜਾ ਸਕਦਾ ਸੀ । ਪਰ ਉਹ ਨਹੀਂ ਹੋ ਸਕਿਆ । ਇਸ ਦਾ ਕਾਰਨ ਤਾਂ ਸਾਰੇ ਜਾਣਦੇ ਹਨ । ਸਿਰਫ ਗੁੱਸੇ ਨਾਲ ਬੁਰੀ ਸ਼ਕਤੀ ਨੂੰ ਨਹੀਂ ਹਰਾਇਆ ਜਾ ਸਕਦਾ । ਸਿਰਫ ਕਾਂਗਰਸ ਸਰਕਾਰ ਤੇ ਨਿਰਭਰ ਕਰਕੇ ਵੀ ਇਹ ਲੜਾਈ ਨਹੀਂ ਚਲਾਈ ਜਾ ਸਕਦੀ । ਇਸ ਤੋਂ ਵੀ ਵੱਡੀ ਤਾਕਤ ਦੀ ਲੋੜ ਹੈ । ਉਹ ਤਾਕਤ ਹੈ ਪਿਆਰ ਦੀ ਅਤੇ ਉਸ ਦੇ ਲਈ ਸਹਿਨਸ਼ੀਲਤਾ ਅਤੇ ਆਤਮ-ਵਿਸ਼ਵਾਸ ਚਾਹੀਦਾ ਹੈ ।

ਪ੍ਰਧਾਨ ਹਾਲੀਂ ਤਕ ਬੋਧਨ ਵੱਲ ਸ਼ੇਰ ਵਰਗੀਆਂ ਨਜ਼ਰਾਂ ਨਾਲ ਦੇਖ ਰਿਹਾ ਸੀ । ਅਚਾਨਕ ਗਿਆਸੁਦੀਨ ਨੇ ਕਿਹਾ, ''ਬੈਠ ਜਾ ਬੋਧਨ, ਤੇਰੇ ਨਾਲ ਗੱਲਾਂ ਕਰਨੀਆਂ ਹਨ । ਬੜੀ ਭਿਆਨਕ ਸਮੱਸਿਆ ਆ ਖੜੀ ਹੋਈ ਹੈ, ਸਿਰਫ ਸਾਡੇ ਤੇ ਨਿਰਭਰ ਕਰਕੇ ਯੂਨੀਅਨ ਨਹੀਂ ਚਲ ਸਕਦੀ । ਤੁਹਾਡੇ ਸਾਰਿਆਂ ਲੋਕਾਂ ਦੀ ਮਦਦ ਦੀ ਵੀ ਲੋੜ ਹੈ ।''

ਗਿਆਸੁਦੀਨ ਤੋਂ ਇਲਾਵਾ ਜੇ ਕੋਈ ਦੂਸਰਾ ਇਸ ਤਰ੍ਹਾਂ ਢਿੱਲੇ ਸੁਰ ਵਿਚ ਗੱਲ ਕਰਦਾ ਤਾਂ ਪ੍ਰਧਾਨ ਕਦੀ ਨਾ ਮੰਨਦਾ । ਬੋਧਨ ਵੀ ਨਾ ਮੰਨਦਾ । ਬਰੂਆ ਅਤੇ ਮਾਲਾ ਸਿੰਘ ਵੀ ਅਜਿਹੀ ਸਹਿਨਸ਼ੀਲਤਾ ਨਹੀਂ ਮੰਨ ਸਕਦੇ ਸਨ । ਕਾਰਨ ਬੋਧਨ ਦਾ ਕੰਮ ਬਿਲਕੁਲ ਸਹਿਣ ਨਾ ਹੋਣ ਵਾਲਾ ਹੋ ਗਿਆ ਸੀ । ਉਹ ਦੂਜਿਆਂ ਨੂੰ ਭੜਕਾਉਣ ਵਿਚ ਲੱਗਿਆ ਹੋਇਆ ਸੀ । ਜਿਸ ਨੇ ਵੀ ਯੂਨੀਅਨ ਦੀ ਆਲੋਚਨਾ ਕੀਤੀ ਉਸ ਦਾ ਕਿਸੇ ਨਾ ਕਿਸੇ ਤਰ੍ਹਾਂ ਅਹੁਦਾ ਵਧਾਇਆ ਗਿਆ । ਸਾਰੇ ਆਲੋਚਕ ਟਾਊਲਰ ਦੀਆਂ ਚੰਗੀਆਂ ਨਜ਼ਰਾਂ ਵਿਚ ਹਨ । ਗਿਆਸੁਦੀਨ ਜਦ ਕਹਿ ਰਹੇ ਹਨ ਤਾਂ ਮੰਨਣ ਤੋਂ ਸਿਵਾ ਹੋਰ ਕੋਈ ਉਪਾਅ ਨਹੀਂ ।

ਗਿਆਸੁਦੀਨ ਨੇ ਗੰਭੀਰਤਾ ਨਾਲ ਕਿਹਾ, "ਬੋਧਨ ਜੇ ਤੂੰ ਸੋਚਦਾ ਹੈਂ ਕਿ ਯੂਨੀਅਨ ਕੁਝ ਕਰ ਨਹੀਂ ਪਾ ਰਹੀ ਤਾਂ ਤੂੰ ਅਤੇ ਤੇਰੇ ਸਾਥੀ ਆ ਜਾਣ, ਅਸੀਂ ਤੁਹਾਨੂੰ ਚਲਾਉਣ ਦੇਵਾਂਗੇ। ਅਸੀਂ ਤੁਹਾਡੀ ਗੱਲ ਮੰਨਾਂਗੇ। ਬੋਲੋ ਚਲਾ ਸਕੋਗੇ?"

ਬੋਧਨ ਨੇ ਸਹਿਮਦਿਆਂ ਸਹਿਮਦਿਆਂ ਜਵਾਬ ਦਿੱਤਾ, "ਅਸੀਂ ਯੂਨੀਅਨ ਕਿਵੇਂ ਚਲਾ ਸਕਾਂਗੇ, ਬਾਬੂ? ਅਸੀਂ ਕਿੰਨਾ ਕੁ ਪੜ੍ਹਨਾ ਲਿਖਣਾ ਜਾਣਦੇ ਹਾਂ? ਫੇਰ ਸਾਡੇ ਕੋਲ ਦਿਮਾਗ਼ ਵੀ ਕਿੰਨਾ ਹੈ? ਪਰ—"

ਬੋਧਨ ਨੇ ਫਿਰ ਪ੍ਰਧਾਨ ਦੀਆਂ ਅੱਖਾਂ ਵੱਲ ਦੇਖਿਆ, ਪ੍ਰਧਾਨ ਦੀਆਂ ਅੱਖਾਂ ਹਾਲੀਂ ਵੀ ਸ਼ੇਰ ਵਾਂਗ ਚਮਕ ਰਹੀਆਂ ਸਨ। ਮਾਲਾ ਸਿੰਘ ਦਾੜ੍ਹੀ ਸਹਿਲਾ ਰਿਹਾ ਸੀ। ਬਰੂਆ ਗਰਦਨ ਝੁਕਾਈ ਖੜਾ ਸੀ। ਗਿਆਸੁਦੀਨ ਨੇ ਕਿਹਾ, "ਦੱਸ ਦਿਲ ਖੋਲ੍ਹ ਕੇ ਦੱਸ।"

ਬੋਧਨ ਨੇ ਜਵਾਬ ਦਿੱਤਾ, "ਤੁਸਾਂ ਲੋਕਾਂ ਨੇ ਮਜ਼ਦੂਰਾਂ ਦੀਆਂ ਗੱਲਾਂ ਨਹੀਂ ਸੁਣੀਆਂ ਕੀ? ਉਹ ਹੋਰ ਕਿੰਨੇ ਦਿਨ ਉਡੀਕ ਕਰਨਗੇ। ਇਸ ਨਾਲੋਂ ਤਾਂ ਸਿੰਘ ਜੀ ਦੀ ਬੁੱਧੀ ਹੀ ਚੰਗੀ ਹੈ। ਸਾਹਿਬ ਲੋਕਾਂ ਨਾਲ ਮਿਲ ਕੇ ਯੂਨੀਅਨ ਬਨਾਉਣ ਨਾਲ ਸਾਨੂੰ ਆਪਣੀਆਂ ਮੰਗਾਂ ਮੰਨਵਾਉਣ ਵਿਚ ਸਹੂਲਤ ਰਹੇਗੀ। ਮੰਗਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਅਸੀਂ ਕੋਈ ਲੜਾਈ ਦੇ ਕੁੱਕੜ ਤਾਂ ਹਾਂ ਨਹੀਂ ਕਿ ਜੂਝਦੇ ਰਹਾਂਗੇ—ਬਿਨਾਂ ਕਾਰਨ ਤਾਕਤ ਗੁਆਵਾਂਗੇ। ਲੜਾਈ ਤਾਂ ਆ ਹੀ ਗਈ ਹੈ। ਸੁਣਿਆ ਹੈ ਕਾਂਗਰਸ ਸਰਕਾਰ ਵੀ ਗੱਦੀ ਛੱਡ ਦੇਵੇਗੀ। ਇਸ ਸ਼ਹਿਰ ਵਿਚ ਮੁੜ ਕੇ ਸਾਹਿਬਾਂ ਦਾ ਪ੍ਰਤਾਪ ਹੋ ਜਾਵੇਗਾ। ਉਦੋਂ ਯੂਨੀਅਨ ਇਹ ਸਾਰੀਆਂ ਮੰਗਾਂ ਕਰ ਵੀ ਨਹੀਂ ਸਕੇਗੀ। ਬਿਲਕੁਲ ਕੁਚਲ ਦੇਣਗੇ। ਟਾਉਲਰ ਸਾਹਿਬ ਤਾਂ ਚੁੱਪਚਾਪ ਨਹੀਂ ਬੈਠੇ।"

ਹੁਣ ਪ੍ਰਧਾਨ ਚੁੱਪ ਨਹੀਂ ਰਹਿ ਸਕਿਆ। ਮੂੰਹ ਈ ਮੂੰਹ 'ਚ ਬੁੜਬੁੜਾਉਂਦਿਆਂ ਕਿਹਾ, "ਅਜਿਹੇ ਘਰ ਦੇ ਵੈਰੀ ਦੇ ਤਾਂ ਖੁਖਰੀ ਨਾਲ ਵੱਢ ਕੇ ਦੋ ਟੁੱਕੜੇ ਕਰ ਦੇਣੇ ਚਾਹੀਦੇ ਹਨ।" ਬਰੂਆ ਨੇ ਵੀ ਆਪਣਾ ਗੁੱਸਾ ਦਬਾਉਂਦਿਆਂ ਪ੍ਰਧਾਨ ਦੀਆਂ ਗੱਲਾਂ ਤੇ ਸਿਰ ਹਿਲਾ ਦਿੱਤਾ। ਮਾਲਾ ਸਿੰਘ ਗੰਭੀਰ ਹੋ ਕੇ ਬੋਲਿਆ, "ਬੋਧਨ ਇਹ ਕੋਈ ਨਵੀਆਂ ਗੱਲਾਂ ਨਹੀਂ ਦੱਸ ਰਹੇ ਹੋ। ਸਾਰਿਆਂ ਦੀਆਂ ਜਾਣੀਆਂ ਹੋਈਆਂ ਗੱਲਾਂ ਹਨ। ਪਰ ਜਾਣਦਾ ਏਂ ਅਸਲ ਗੱਲ ਕੀ ਹੈ, ਤੇਰਾ ਆਪਣਾ ਵਿਸ਼ਵਾਸ ਟੁੱਟ ਗਿਐ, ਇਸੇ ਲਈ ਤੂੰ ਦੂਸਰਿਆਂ ਨੂੰ ਭੜਕਾ ਰਿਹਾ ਹੈਂ। ਲੜਾਈ ਵਿਚ ਹਾਰ-ਜਿੱਤ ਤਾਂ ਹੁੰਦੀ ਈ ਹੈ। ਅਸੀਂ ਲੜਾਈ ਸ਼ੁਰੂ ਕੀਤੀ ਹੈ ਇਸ ਲਈ ਸਾਨੂੰ ਆਪਣਾ ਮਨੋਬਲ ਕਾਇਮ ਰੱਖਣਾ ਚਾਹੀਦਾ ਹੈ। ਤੂੰ ਅਤੇ ਤੇਰੇ ਸਾਥੀਆਂ ਨੇ ਆਪਣਾ ਮਨੋਬਲ ਗੁਆ ਕੇ ਦੁਸ਼ਮਣ ਦੀ ਹਿੰਮਤ ਵਧਾ ਦਿੱਤੀ ਹੈ। ਇਹ ਕੰਮ ਠੀਕ ਨਹੀਂ ਹੋਇਆ ਹੈ।"

ਬੋਧਨ ਬੋਲਿਆ, "ਇਹ ਤੁਸੀਂ ਕੀ ਕਹਿ ਰਹੇ ਹੋ ਸਰਦਾਰ ਜੀ। ਕੰਪਨੀ ਨੇ ਸਾਨੂੰ ਰੁਜ਼ਗਾਰ ਦਿੱਤਾ ਹੈ, ਉਹ ਸਾਡੇ ਦੁਸ਼ਮਣ ਕਿਵੇਂ ਹੋ ਸਕਦੇ ਹਨ? ਕੰਪਨੀ ਸਾਡੀ ਦੋਸਤ ਹੈ ਅਤੇ ਪੈਸੇ-ਟਕੇ ਦੀ ਮਾਲਕ ਵੀ ਕੰਪਨੀ ਹੀ ਹੈ। ਜੋ ਕੁਝ ਮਿਲੇਗਾ ਕੰਪਨੀ ਹੀ ਦੇਵੇਗੀ, ਸਰਕਾਰ ਤਾਂ ਦੇਵੇਗੀ ਨਹੀਂ।"

ਗਿਆਸੁਦੀਨ ਨੇ ਕਿਹਾ, "ਇਹ ਸਭ ਕੌਣ ਨਹੀਂ ਜਾਣਦਾ? ਪਰ ਜੇ ਤੁਸੀਂ ਲੋਕ ਕੰਪਨੀ ਤੋਂ ਕੁਝ ਕਢਵਾ ਸਕਦੇ ਹੋ ਤਾਂ ਕਰਦੇ ਕਿਉਂ ਨਹੀਂ? ਤੁਸੀਂ ਲੋਕ

ਯੂਨੀਅਨ ਦਾ ਭਾਰ ਲੈ ਲਓ, ਅਸੀਂ ਇਸੇ ਮਹੂਰਤ ਵਿਚ ਸਭ ਕੁਝ ਤੁਹਾਨੂੰ ਸਾਂਭ ਦਿੰਦੇ ਹਾਂ, ਬੋਲੋ ਤਿਆਰ ਹੋ ?" ਬੋਧਨ ਚੁੱਪ ਰਿਹਾ। ਗਿਆਸੁਦੀਨ ਨੇ ਫੇਰ ਕਿਹਾ, "ਠੀਕ ਹੈ, ਅਸੀਂ ਕਿਉਂ ਲੜੀਏ ? ਜੇ ਬਿਨਾਂ ਲੜਿਆਂ ਹੀ ਮੰਗਾਂ ਮੰਨ ਲਈਆਂ ਜਾਣ, ਇਸੇ ਲਈ ਤਾਂ ਅਸੀਂ ਰੁਕੇ ਹਾਂ। ਚੰਗੀ ਗੱਲ ਹੈ ਤੇਰਾ ਵੀ ਤਾਂ ਸਾਹਿਬ ਤੇ ਅਸਰ ਹੈ। ਇਕ ਫ਼ੈਸਲਾ ਕਰ ਲੈ।"

ਬੋਧਨ ਬਹੁਤ ਹੌਲੀ ਜਿਹੀ ਬੋਲਿਆ, "ਮੈਂ ਕੁਝ ਨਹੀਂ ਕਰ ਸਕਾਂਗਾ।"

"ਕਿਉਂ" ਗਿਆਸੁਦੀਨ ਸਾਹਿਬ ਨੇ ਪੁੱਛਿਆ, "ਹੁਣੇ ਤਾਂ ਕਹਿ ਰਿਹਾ ਸੀ ਕਿ ਕੰਪਨੀ ਨਾਲ ਮਿਲ ਜੁਲ ਕੇ ਮੰਗਾਂ ਪੂਰੀਆਂ ਕਰਵਾਉਣੀਆਂ ਚਾਹੀਦੀਆਂ ਹਨ। ਅਸੀਂ ਹੁਣ ਤਕ ਕੀ ਕੀਤਾ ਹੈ ?"

ਬੋਧਨ ਫੜਿਆ ਗਿਆ। ਪਰ ਆਤਮ-ਰੱਖਿਆ ਲਈ ਬੋਲਿਆ, "ਯੂਨੀਅਨ ਤਾਂ ਟੈਰਰਿਸਟਾਂ ਨਾਲ ਮਿਲ ਗਈ ਹੈ—"

"ਇਥੇ ਕੌਣ ਟੈਰਰਿਸਟ ਹੈ ਦੱਸ ?"

"ਉਹੋ ਜੋ ਵਿਚ ਵਿਚ ਨੂੰ ਆਉਂਦੇ ਰਹਿੰਦੇ ਹਨ, ਉਹੋ ਲੋਕ ਅਤੇ ਚੈਟਰਜੀ—"

ਗਿਆਸੁਦੀਨ ਹੁਣ 'ਹੋ-ਹੋ' ਕਰਕੇ ਹੱਸ ਪਿਆ। ਬੋਲਿਆ, "ਅਜਿਹੀਆਂ ਝੂਠੀਆਂ ਗੱਲਾਂ ਨਾ ਕਰ ਬੋਧਨ। ਇਥੇ ਤਾਂ ਨਹਿਰੂ ਵੀ ਆਏ ਸਨ। ਨਹਿਰੂ ਤਾਂ ਵੱਡੇ ਸਾਹਿਬ ਨਾਲ ਚਾਹ ਪੀ ਕੇ ਗਏ ਹਨ।"

"ਨਹੀਂ ਨਹੀਂ, ਮੈਂ ਨਹਿਰੂ ਸੰਬੰਧੀ ਕਿਉਂ ਕਹਾਂਗਾ।" ਬੋਧਨ ਹੌਲੀ ਜਹੀ ਬੋਲਿਆ।

"ਤਾਂ ਫੇਰ ਕੌਣ, ਗੋਸਵਾਮੀ ! ਬਲਾਈਚਾਂਦ ਬਾਬੂ ? ਇਹ ਲੋਕ ਟੈਰਰਿਸਟ ਹਨ ਇਹ ਤੈਨੂੰ ਕਿਸ ਦੱਸਿਆ ? ਇਹ ਤਾਂ ਕਾਂਗਰਸੀ ਹਨ ਅਤੇ ਚੈਟਰਜੀ ਤਾਂ ਕਦ ਦੇ ਟੈਰਰਿਸਟਾਂ ਦਾ ਸਾਥ ਛੱਡ ਚੁੱਕੇ ਹਨ। ਉਨ੍ਹਾਂ ਨੂੰ ਤਾਂ ਰੋਜ਼ ਹੀ ਦੇਖਦੇ ਹੋ। ਪੁਲਸ ਵੀ ਕਿੰਨੀ ਵੇਰਾਂ ਤਲਾਸ਼ੀ ਲੈ ਚੁੱਕੀ ਹੈ। ਕੁਝ ਮਿਲਿਆ ਉਨ੍ਹਾਂ ਕੋਲ ? ਝੂਠ ਬੋਲ ਕੇ ਕਿਉਂ ਲੋਕਾਂ ਨੂੰ ਭੜਕਾ ਰਹੇ ਹੋ ?"

ਬੋਧਨ ਹੁਣ ਬਿਲਕੁਲ ਲਾਚਾਰ ਹੋ ਗਿਆ। ਫੇਰ ਸਰਲ ਭਾਵ ਨਾਲ ਬੋਲਿਆ, "ਤੁਹਾਡੇ ਨਾਲ ਦਲੀਲਬਾਜ਼ੀ ਕਰਨ ਦੀ ਤਾਕਤ ਮੇਰੇ ਵਿਚ ਨਹੀਂ ਹੈ ਗਿਆਸੁਦੀਨ ਸਾਹਿਬ। ਮੇਰਾ ਦਿਮਾਗ਼ ਬਹੁਤ ਘੱਟ ਹੈ। ਸਿੰਘ ਜੀ ਕੋਲ ਜਾਣ ਨਾਲ ਵੀ ਚੁੱਪ ਹੋ ਜਾਂਦਾ ਹਾਂ। ਇਥੇ ਆਉਣ ਨਾਲ ਵੀ ਉਹੋ ਹਾਲ ਹੁੰਦਾ ਹੈ। ਪਰ ਯੂਨੀਅਨ ਦੀ ਗੱਲ ਵੱਖਰੀ—ਸੱਚ ਕਹਾਂ ਤਾਂ ਯੂਨੀਅਨ ਤੋਂ ਮੇਰਾ ਵਿਸ਼ਵਾਸ ਉਠ ਗਿਆ ਹੈ। ਕਿਉਂ, ਕਹਿ ਨਹੀਂ ਸਕਦਾ। ਸਿਰਫ ਮੇਰਾ ਹੀ ਨਹੀਂ, ਬਹੁਤਿਆਂ ਦਾ ਇਹੋ ਹਾਲ ਹੋਇਆ ਹੈ। ਯੂਨੀਅਨ ਹਾਰ ਗਈ ਹੈ।"

ਗਿਆਸੁਦੀਨ ਨੇ ਹੱਸ ਕੇ ਕਿਹਾ, "ਠੀਕ ਕਹਿ ਰਿਹੈਂ ਕਿ ਅਵਿਸ਼ਵਾਸ ਹੋ ਗਿਐ। ਅਸੀਂ ਉਸੇ ਸੰਬੰਧੀ ਚਰਚਾ ਕਰ ਰਹੇ ਹਾਂ। ਕੀ ਕੀਤਾ ਜਾਵੇ ? ਹੜਤਾਲ ਹੋਣ ਤੇ ਸਾਥ ਦਿਓਗੇ ਜਾਂ ਨਹੀਂ ?"

ਬੋਧਨ ਮੂੜ ਹੋ ਕੇ ਬੋਲਿਆ, "ਕਿਵੇਂ ਕਹੀਏ ਕਿ ਹੜਤਾਲ ਕਰਨ ਨਾਲ ਕੁਝ

ਹੋਵੇਗਾ ? ਮੈਨੂੰ ਵਿਸ਼ਵਾਸ ਨਹੀਂ ਹੁੰਦਾ ।''

ਗਿਆਸੁਦੀਨ ਨੇ ਕਿਹਾ, ''ਅਸੀਂ ਕਿਹੜਾ ਹੜਤਾਲ ਕਰਨਾ ਚਾਹੁੰਦੇ ਹਾਂ ? ਨਹੀਂ ਚਾਹੁੰਦੇ । ਪਰ ਨਾ ਕਰਨ ਤੇ ਹੋਰ ਉਪਾਅ ਵੀ ਕੀ ਹੈ ?''

ਬੋਧਨ ਕੁਝ ਨਹੀਂ ਬੋਲਿਆ ।

ਗਿਆਸੁਦੀਨ ਨੇ ਹੁਣ ਮਜ਼ਬੂਤ ਆਵਾਜ਼ ਨਾਲ ਕਿਹਾ, ''ਦੇਖ ਬੋਧਨ, ਹੜਤਾਲ ਚਾਹੋ ਜਾਂ ਨਹੀਂ, ਹੜਤਾਲ ਤਾਂ ਹੋਵੇਗੀ ਹੀ । ਤੂੰ ਵਿਸ਼ਵਾਸ ਨਹੀਂ ਕਰਦਾ, ਤਾਂ ਨਾ ਕਰ, ਪਰ ਹੜਤਾਲ ਦੇ ਖ਼ਿਲਾਫ ਲੀਫਲੈਟ ਨਾ ਕੱਢ । ਯੂਨੀਅਨ ਦੇ ਖ਼ਿਲਾਫ ਵੀ ਲੀਫਲੈਟ ਨਾ ਕੱਢੀਂ । ਤੂੰ ਆਪ ਤਾਂ ਲੀਫਲੈਟ ਲਿਖਿਆ ਨਹੀਂ । ਦੂਸਰੇ ਲੋਕ ਤੈਨੂੰ ਜੰਤਰ ਵਾਂਗ ਵਰਤ ਰਹੇ ਹਨ । ਇਕ ਦਿਨ ਤੂੰ ਮੁਸੀਬਤ ਵਿਚ ਫਸ ਗਿਆ ਸੀ । ਨਿਪਾਲੀ ਮੰਦਰ ਦੀ ਗੱਲ ਤੈਨੂੰ ਜ਼ਰੂਰ ਯਾਦ ਹੋਵੇਗੀ ? ਅਜਿਹੀ ਭੁੱਲ ਅੱਗੋਂ ਨਾ ਕਰੀਂ । ਸਿੰਘ ਜੀ ਅਤੇ ਟਾਊਲਰ ਉਦੋਂ ਕਿਥੇ ਸਨ ? ਇਹ ਗੱਲ ਯਾਦ ਰੱਖੀਂ । ਹੁਣ ਜਾਹ । ਘਰ ਜਾ ਕੇ ਚੰਗੀ ਤਰ੍ਹਾਂ ਸੋਚੀਂ ।''

ਬੋਧਨ ਤਾਂ ਜਾਣ ਦੀ ਉਡੀਕ ਹੀ ਕਰ ਰਿਹਾ ਸੀ । ਕਿਸੇ ਤਰ੍ਹਾਂ ਭੱਜਣ ਨਾਲ ਹੀ ਬਚ ਸਕੇਗਾ । ਕਿਸੇ ਨੂੰ ਬਿਨਾਂ ਕੁਝ ਕਹੇ ਚਲਿਆ ਗਿਆ ।

ਬੋਧਨ ਦੇ ਜਾਂਦਿਆਂ ਹੀ ਯੂਨੀਅਨ-ਦਫਤਰ ਦਾ ਕੰਮ ਤੱਤਪਰ ਹੋ ਉਠਿਆ ।

ਮਾਲਾ ਸਿੰਘ ਨੇ ਪੁੱਛਿਆ, ''ਤੁਸੀਂ ਸਮਝਦੇ ਹੋ ਕਿ ਬੋਧਨ ਨੂੰ ਸਿਖਿਆ ਮਿਲੇਗੀ ?''

ਗਿਆਸੁਦੀਨ ਨੇ ਜਵਾਬ ਦਿੱਤਾ, ''ਨਾ ਵੀ ਮਿਲੇ ਤਾਂ ਕੋਈ ਗੱਲ ਨਹੀਂ । ਸਾਨੂੰ ਆਪਣਾ ਕੰਮ ਕਰਦੇ ਰਹਿਣਾ ਚਾਹੀਦਾ ਹੈ ।''

ਪ੍ਰਧਾਨ ਨੇ ਕਿਹਾ, ''ਬੋਧਨ ਦੀਆਂ ਗੱਲਾਂ ਗ਼ਲਤ ਨਹੀਂ ਹਨ । ਲੋਕ ਬੇਸਬਰੇ ਹੋ ਗਏ ਹਨ । ਪਰ ਮੈਨੂੰ ਗੁੱਸਾ ਇਸ ਗੱਲ ਦਾ ਹੈ ਕਿ ਉਹ ਲੋਕਾਂ ਨੂੰ ਭੜਕਾ ਰਿਹਾ ਹੈ ।''

ਗਿਆਸੁਦੀਨ ਨੇ ਕਿਹਾ, ''ਗੁੱਸਾ ਚੰਡਾਲ ਦਾ ਨਾਂ ਹੈ । ਉਸ ਨੂੰ ਛੱਡਣ ਵਿਚ ਹੀ ਭਲਾ ਹੈ । ਸਾਡੇ ਉਤੇ ਇਕ ਭਾਰੀ ਬੋਝ ਆ ਪਿਆ ਹੈ । ਉਸ ਨੂੰ ਚੁੱਕਣ ਲਈ ਸਾਨੂੰ ਧੀਰਜ, ਸਹਿਨਸ਼ੀਲਤਾ, ਸ਼ੁੱਧ ਚਿੰਤਨ ਅਤੇ ਵਿਸ਼ਵਾਸ ਚਾਹੀਦਾ ਹੈ । ਮੈਂ ਏਧਰ ਕਈ ਦਿਨ ਬਹੁਤ ਘੁੰਮਦਾ ਰਿਹਾ ਹਾਂ । ਮੈਨੂੰ ਵਿਸ਼ਵਾਸ ਹੈ ਕਿ ਮਜ਼ਦੂਰ ਸਾਨੂੰ ਧੋਖਾ ਨਹੀਂ ਦੇਣਗੇ ।''

ਪ੍ਰਧਾਨ ਬੋਲੇ, ''ਮੇਰੀ ਵੀ ਇਹੋ ਧਾਰਨਾ ਹੈ ।''

ਗੱਲਬਾਤ ਕਰਦਿਆਂ ਕਰਦਿਆਂ ਤਿੰਨੇ ਜਣੇ ਜਾਣ ਲਈ ਤੁਰ ਪਏ । ਬਰੂਆ ਆਪਣੇ ਕੰਮ ਵਿਚ ਲੱਗ ਗਿਆ ।

# 32

ਉਸ ਦਿਨ ਪਹਿਲੀ ਮਾਰਚ ਸੀ। ਰਿਫਾਇਨਰੀ, ਖਾਨ ਅਤੇ ਆਫਿਸ ਦੇ ਸੌ ਮਜ਼ਦੂਰਾਂ ਨੂੰ ਕੰਪਨੀ ਨੇ ਛਾਂਟੀ ਦਾ ਨੋਟਿਸ ਦਿੱਤਾ। ਉਸ ਵਿਚ ਜ਼ਿਆਦਾਤਰ ਯੂਨੀਅਨ ਦੇ ਕਰਮਚਾਰੀ ਸਨ। ਕਿਸੇ ਨੂੰ ਵੀ ਨਹੀਂ ਛੱਡਿਆ ਗਿਆ। ਬਲਕਿ ਕੰਪਨੀ ਦੇ ਪਰਮ ਪਿਆਰੇ ਕਰਮਚਾਰੀ ਗਿਆਸੁਦੀਨ ਸਾਹਿਬ ਵੀ ਇਸ ਸਫ਼ਰ ਵਿਚ ਛੱਡੇ ਨਹੀਂ ਗਏ।

ਯੂਨੀਅਨ ਦੀ ਕਾਰਜਕਾਰਨੀ ਕਮੇਟੀ ਨੇ ਇਸੇ ਦੌਰਾਨ ਹੜਤਾਲ ਦਾ ਨੋਟਿਸ ਦੇ ਦਿੱਤਾ ਸੀ। ਉਸ ਵਿਚ ਕਿਹਾ ਗਿਆ ਸੀ ਕਿ ਕੋਰਟ ਆਫ ਇਨਕੁਆਰੀ ਦੀ ਰਾਏ ਮੁਤਾਬਕ ਜੇ ਕੰਪਨੀ ਮਿਥੇ ਦਿਨ ਤਕ ਮਜ਼ਦੂਰਾਂ ਦੀਆਂ ਮੰਗਾਂ ਪੂਰੀਆਂ ਨਹੀਂ ਕਰਦੀ ਤਾਂ ਮਜ਼ਦੂਰ ਕਾਨੂੰਨ ਮੁਤਾਬਕ ਹੜਤਾਲ ਕਰਨ ਤੇ ਮਜ਼ਬੂਰ ਹੋ ਜਾਣਗੇ। ਪਰ ਨੋਟਿਸ ਖਤਮ ਹੋਣ ਤੋਂ ਇਕ ਦਿਨ ਪਹਿਲਾ ਹੀ ਕੰਪਨੀ ਨੇ ਵਰਕਰਾਂ ਨੂੰ ਬਰਖਾਸਤ ਕਰ ਦਿੱਤਾ।

ਚਾਰੇ ਪਾਸੇ ਹਲਚਲ ਮਚ ਗਈ। ਛਾਂਟੀ ਹੋਣ ਦੀ ਖਬਰ ਫੈਲਦਿਆਂ ਹੀ ਲੋਕ ਆਪਣੇ ਆਪ ਯੂਨੀਅਨ ਦੇ ਆਫਿਸ ਵਿਚ ਇਕੱਠੇ ਹੋਣ ਲੱਗੇ। ਸਾਰਿਆਂ ਦੇ ਮਨ ਵਿਚ ਦੁੱਖ ਅਤੇ ਸੰਸਾ। ਹੁਣ ਕੀ ਹੋਵੇਗਾ ? ਵਰਕਰਾਂ ਨੇ ਮਿਥੇ ਦਿਨ ਤੋਂ ਹੜਤਾਲ ਦੇ ਫ਼ੈਸਲੇ ਮੁਤਾਬਿਕ ਕਾਫ਼ੀ ਪ੍ਰਚਾਰ ਕੀਤਾ ਸੀ। ਸਿਰਫ ਇਸੇ ਸ਼ਹਿਰ ਵਿਚ ਹੀ ਨਹੀਂ, ਆਸ-ਪੜੋਸ ਦੇ ਸ਼ਹਿਰਾਂ ਵਿਚ ਵੀ ਪ੍ਰਚਾਰ ਕੀਤਾ ਸੀ। ਮਜ਼ਦੂਰਾਂ ਦੀਆਂ ਬੈਰਕਾਂ, ਬਸਤੀ, ਬਾਜ਼ਾਰ, ਦੁਕਾਨਾਂ ਇਨ੍ਹਾਂ ਸਾਰੀਆਂ ਥਾਵਾਂ ਤੇ ਇਨ੍ਹਾਂ ਲੋਕਾਂ ਨੂੰ ਹਿਮਾਇਤ ਹਾਸਲ ਹੋਈ।

ਛਾਂਟੀ ਦੀ ਖਬਰ ਮਿਲਦਿਆਂ ਹੀ ਉਨ੍ਹਾਂ ਦੇ ਦਿਲ ਵਿਚ ਆਇਆ ਕਿ ਛਾਂਟੀ ਦਾ ਨੋਟਿਸ ਹਾਸਲ ਨਾ ਕਰਕੇ ਹੜਤਾਲ ਕਰਨਾ ਹੀ ਚੰਗਾ ਰਹੇਗਾ। ਇਸ ਲਈ ਦੂਣੇ ਉਤਸ਼ਾਹ ਨਾਲ ਉਹ ਵਾਲੰਟੀਅਰ ਕੰਮਾਂ ਵਿਚ ਜੁੱਟ ਗਏ।

ਯੂਨੀਅਨ ਆਫਿਸ ਵਿਚ ਇਕੱਠੇ ਹੋਏ ਲੋਕਾਂ ਨਾਲ ਫੀਲਡ ਵਿਚ ਇਕ ਵਿਸ਼ਾਲ ਪਬਲਿਕ ਮੀਟਿੰਗ ਹੋਈ। ਏਨੀ ਜਨਤਾ ਜਵਾਹਰਲਾਲ ਨਹਿਰੂ ਦੇ ਆਉਣ ਵੇਲੇ ਵੀ ਨਹੀਂ ਜੁੜੀ ਸੀ। ਮੀਟਿੰਗ ਵਿਚ ਅਣਮਿਥੇ ਸਮੇਂ ਲਈ ਹੜਤਾਲ ਕਰਨ ਦਾ ਫ਼ੈਸਲਾ ਲਿਆ ਗਿਆ। ਮੰਗਾਂ ਪਹਿਲਾਂ ਵਾਲੀਆਂ ਹੀ ਰਹੀਆਂ। ਸਿਰਫ ਛਾਂਟੀ ਕੀਤੇ ਮਜ਼ਦੂਰਾਂ ਦੀ ਮੁੜ ਨਿਯੁੱਕਤੀ ਦਾ ਦਾਹਵਾ ਕਰਕੇ ਇਕ ਖ਼ਤ ਭੇਜਿਆ ਗਿਆ।

ਯੂਨੀਅਨ ਦੇ ਇਸ ਸੰਗਰਾਮ ਵਿਚ ਜੁਟੇ ਰਹਿਣ ਕਰਕੇ ਜੈਬੁਨਿੱਸਾ ਦੀ ਹਾਲਤ ਬੜੀ ਖਰਾਬ ਹੋ ਗਈ। ਕਈ ਦਿਨਾਂ ਤੋਂ ਉਸ ਨੇ ਖਾਣਾ-ਪੀਣਾ ਛੱਡ ਦਿੱਤਾ ਸੀ। ਜਿਸ ਦਿਨ ਤੋਂ ਨਸੀਰੁਦੀਨ ਦਾ ਮਨ ਮੱਕੇ ਵੱਲ ਝੁਕਿਆ ਉਸੇ ਦਿਨ ਤੋਂ ਜੈਬੁਨਿੱਸਾ ਦਾ ਮਨ ਪ੍ਰਾਹੁਣੇ ਵਾਲੀ ਨਿਸੰਗਤਾ (ਨਿਰਲੇਪਤਾ) ਦੇ ਭਾਵ ਨਾਲ ਟੁੱਟ ਗਿਆ ਸੀ। ਉਸ ਦਿਨ ਨਸੀਰੁਦੀਨ ਆਪਣਾ ਸਾਮਾਨ ਬੰਨ੍ਹ ਕੇ ਸਟੇਸ਼ਨ ਜਾਣ ਲਈ

ਤਿਆਰ ਹੋ ਗਿਆ ਸੀ। ਜੇਬੁਨਿੱਸਾ ਉਸ ਨੂੰ ਰੋਕ ਰੱਖਣ ਦੀ ਬੇਜਾਨ ਕੋਸ਼ਿਸ਼ ਵਿਚ ਨਿਰਾਸ਼ ਹੋ ਕੇ ਮਨ ਦੀ ਸਥਿਰਤਾ ਗੁਆ ਬੈਠੀ ਸੀ। ਕੱਲ੍ਹ ਨਲਕੇ ਤੋਂ ਪਾਣੀ ਲਿਆ-ਉਂਦਿਆਂ ਤਿਲ੍ਹਕ ਕੇ ਪੈਰ ਅਤੇ ਢਿੱਡ ਵਿਚ ਸਖਤ ਸੱਟ ਲੱਗਣ ਕਰਕੇ ਬੇਹੋਸ਼ ਹੋ ਗਈ ਸੀ।

ਨਸੀਰੁਦੀਨ ਨੇ ਗੰਢੜੀ ਆਦਿ ਬੰਨ੍ਹਣਾ ਛੱਡ ਕੇ ਮਨੂੰ ਨੂੰ ਖਬਰ ਦਿੱਤੀ। ਮਨੂੰ ਨੇ ਫੌਰਨ ਡਾਕਟਰ ਨੂੰ ਬੁਲਾਇਆ। ਡਾਕਟਰ ਜੇਬੁਨਿੱਸਾ ਨੂੰ ਹਸਪਤਾਲ ਲੈ ਗਏ। ਜਾਂਦੇ ਵੇਲੇ ਉਹ ਹੋਸ਼ ਵਿਚ ਸੀ। ਨਸੀਰੁਦੀਨ ਨੂੰ ਕਿਹਾ ਸੀ, "ਦਾਦਾਜਾਨ ਤੂੰ ਜਾਈਂ ਨਾ। ਤੂੰ ਚਲਿਆ ਜਾਵੇਂਗਾ ਤਾਂ ਮੈਂ ਕਿਵੇਂ ਰਹਿ ਸਕਾਂਗੀ ?"

ਨਸੀਰੁਦੀਨ ਨੇ ਕਿਹਾ, "ਜੇਬੁਨਿੱਸਾ ਏਨਾ ਅਫ਼ਸੋਸ ਨਾ ਕਰ। ਦੁਨੀਆਂ ਵਿਚ ਕੋਈ ਕਿਸੇ ਨੂੰ ਫੜ ਕੇ ਨਹੀਂ ਰੱਖ ਸਕਦਾ। ਜੇ ਮੁਸਲਮਾਨ ਹਾਂ ਤਾਂ ਇਕ ਵਾਰ ਹੱਜ ਕਰਨ ਜਾਣਾ ਹੀ ਚੰਗਾ ਹੋਵੇਗਾ। ਕੌਣ ਜਾਣੇ ਕਿੰਨੇ ਦਿਨ ਜੀਆਂਗਾ।"

ਜੇਬੁਨਿੱਸਾ ਬੋਲੀ, "ਸਭ ਕੁਝ ਸਮਝਦੀ ਹਾਂ, ਪਰ ਮਨ ਨਹੀਂ ਮੰਨਦਾ।"

ਜੇਬੁਨਿੱਸਾ ਨੂੰ ਛੱਡ ਕੇ ਜਾਣਾ ਵੀ ਮੁਸ਼ਕਲ ਹੈ। ਹੁਣ ਉਹੀ ਨਸੀਰੁਦੀਨ ਦੀ ਸਭ ਕੁਝ ਹੈ। ਦੋਸਤ ਵੀ ਉਹੀ ਤੇ ਦੋਹਤੀ ਵੀ ਉਹੀ। ਪਰ ਕੁਰਾਨ ਦਾ ਪਾਲਣ ਕਰਨਾ ਵੀ ਉਸ ਦਾ ਫ਼ਰਜ ਹੈ। ਜ਼ਿੰਦਗੀ ਵਿਚ ਕਿੰਨੇ ਗੁਨਾਹ ਕੀਤੇ ਹਨ ਕੀ ਠਿਕਾਣਾ। ਇਸ ਪਾਪੀ ਸ਼ਹਿਰ ਤੋਂ ਉਸ ਦਾ ਮਨ ਅੱਕ ਗਿਆ ਹੈ। ਮੌਤ ਦੀ ਘੜੀ ਵੀ ਨੇੜੇ ਆ ਰਹੀ ਹੈ। ਇਸ ਲਈ ਧਰਮ ਦੇ ਸੱਦੇ ਦਾ ਪਾਲਨ ਕਰਨਾ ਪਵੇਗਾ। ਸੰਸਾਰ ਦੇ ਮਾਇਆ-ਜਾਲ ਵਿਚ ਕੈਦ ਹੋ ਕੇ ਰਹਿਣਾ ਅਸੰਭਵ ਹੈ ਵਰਨਾ ਕਿਆਮਤ ਦੇ ਦਿਨ ਉਸ ਦਾ ਬੁਰਾ ਹਾਲ ਹੋਵੇਗਾ। ਜੇਬੁਨਿੱਸਾ ਨੂੰ ਅੱਲਾਹ ਦੇ ਹੱਥੀਂ ਸਾਂਭ ਕੇ ਉਸ ਨੇ ਗੰਠੜੀ ਚੁੱਕ ਲਈ ਅਤੇ ਜਾਣ ਲਈ ਤਿਆਰ ਹੋ ਗਿਆ।

ਇਸੇ ਸਮੇਂ ਖਬਰ ਆਈ ਕਿ ਯੂਨੀਅਨ ਨੇ ਹੜਤਾਲ ਦਾ ਐਲਾਨ ਕਰ ਦਿੱਤਾ ਹੈ। ਦੋ ਤਰੀਖ਼ ਰਾਤ ਨੂੰ ਬਾਰਾਂ ਵਜੇ ਤੋਂ ਬਾਅਦ ਸ਼ਹਿਰ ਵਿਚ ਸਭ ਕੰਮ ਬੰਦ ਹੋ ਗਏ। ਰਿਫਾਇਨਰੀ, ਖਾਨ ਆਫਿਸ, ਉਸ ਦਿਨ ਤੋਂ ਸਭ ਬੰਦ।

ਚੰਡੀ ਇਹ ਖਬਰ ਲੈ ਕੇ ਆਇਆ ਸੀ। ਚੰਡੀ ਦੇ ਮਨ ਵਿਚ ਕੋਈ ਵੈਰਾਗ ਨਹੀਂ ਸੀ। ਉਲਟਾ ਮਨ ਵਿਚ ਇਕ ਉਤਸ਼ਾਹ ਸੀ।

"ਤੂੰ ਜਾ ਨਹੀਂ ਸਕਦਾ ਨਸੀਰੁਦੀਨ ਸਾਹਿਬ। ਸਾਨੂੰ ਮੁਸੀਬਤ ਵਿਚ ਛੱਡ ਕੇ ਤੂੰ ਹੱਜ ਕਰਕੇ ਵੀ ਸ਼ਾਂਤੀ ਨਹੀਂ ਪਾ ਸਕੇਂਗਾ। ਤੂੰ ਇਥੇ ਈ ਰਹਿ। ਤੇਰੇ ਨਾ ਰਹਿਣ ਨਾਲ ਹੇਠਲੇ ਤਬਕੇ ਦੇ ਮਜ਼ਦੂਰਾਂ ਨੂੰ ਸੰਭਾਲਣ ਵਾਲਾ ਕੋਈ ਨਹੀਂ ਹੋਵੇਗਾ।" ਚੰਡੀ ਨੇ ਮਿੰਨਤ ਨਾਲ ਕਿਹਾ, "ਤੂੰ ਰੁਕ ਜਾ। ਹੜਤਾਲ ਦੇ ਸਫਲ ਹੋ ਜਾਣ ਤੇ ਤੂੰ ਇਹ ਪਾਪੀ ਸ਼ਹਿਰ ਛੱਡ ਕੇ ਚਲਿਆ ਜਾਈਂ। ਮੈਂ ਵੀ ਚਲਿਆ ਜਾਵਾਂਗਾ। ਮਨੂੰ ਨੂੰ ਭਗਵਾਨ ਦੇ ਹੱਥ ਛੱਡ ਜਾਵਾਂਗਾ।"

"ਮੈਂ ਵੀ ਉਹੋ ਕਰ ਰਿਹਾਂ। ਜੇਬੂ ਨੂੰ ਅੱਲਾਹ ਦੇ ਭਰੋਸੇ ਛੱਡ ਦਿੱਤਾ ਹੈ। ਅਤੇ—"

"ਹੋਰ ਅੱਗੇ ਕੁਝ ਨਹੀਂ। ਤੈਨੂੰ ਰਹਿਣਾ ਪਵੇਗਾ।" ਚੰਡੀ ਦੇ ਗਲੇ ਦੀ ਆਵਾਜ਼

ਮਜ਼ਬੂਤ ਸੀ। ਨਸੀਰੁਦੀਨ ਮੁੜ ਗੰਠੜੀ ਚੁੱਕੀ ਚੰਡੀ ਸਾਹਮਣੇ ਖੜਾ ਹੈ। ਇਕ ਪਾਸੇ ਮਜ਼ਦੂਰਾਂ ਦਾ ਸੱਦਾ ਦੂਜੇ ਪਾਸੇ ਅੱਲਾਹ ਦਾ। ਸਿਰਫ ਚੰਡੀ ਹੀ ਨਹੀਂ, ਗਿਆਸੁਦੀਨ ਅਤੇ ਇਸਮਾਈਲ ਵੀ ਉਸ ਨੂੰ ਰੋਕਣ ਲਈ ਆਏ ਸਨ। ਡਾਕਟਰ ਵੀ ਜਾਣ ਗਏ ਸਨ ਕਿ ਜੇਬੁਨਿੱਸਾ ਉਨ੍ਹਾਂ ਦੀ ਗੱਲ ਕਰ ਰਹੀ ਸੀ।

ਪਰ ਸੰਸਾਰ ਦਾ ਸੱਦਾ ਵੱਡਾ ਜਾਂ ਧਰਮ ਦਾ? ਨਿਸ਼ਚੇ ਹੀ ਧਰਮ ਦਾ ਸੱਦਾ ਵੱਡਾ ਹੈ।

ਸਾਰੀਆਂ ਬੇਨਤੀਆਂ ਨੂੰ ਠੁਕਰਾ ਕੇ ਨਸੀਰੁਦੀਨ ਨੇ ਖ਼ੁਦਾ ਦਾ ਨਿਰਦੇਸ਼ ਮੰਨ ਲਿਆ। ਚੰਡੀ ਅਤੇ ਹੋਰ ਲੋਕ ਮਜਬੂਰ ਹੋ ਕੇ ਮੁੜ ਆਏ। ਗੱਡੀ ਜਾਣ ਵਿਚ ਜ਼ਿਆਦਾ ਸਮਾਂ ਨਹੀਂ ਸੀ। ਇਸ ਲਈ ਉਹ ਛੇਤੀ ਨਾਲ ਜਾਣ ਲਈ ਤਿਆਰ ਹੋ ਗਿਆ। ਠੀਕ ਉਸੇ ਵੇਲੇ ਅਹਿਮਦ ਸਾਹਿਬ ਅਤੇ ਮੌਲਵੀ ਸਾਹਿਬ ਆ ਗਏ। ਮੋਟਰ ਸਟੇਸ਼ਨ ਤੋਂ ਮੁੜ ਆਈ ਹੈ। ਦਿੱਲੀ ਤੋਂ ਤਾਰ ਆਇਆ ਹੈ—ਇਸ ਸਾਲ ਦੀ ਹੱਜ ਦੀ ਯਾਤਰਾ ਨਹੀਂ ਹੋਵੇਗੀ। ਦੁਨੀਆਂ ਵਿਚ ਜੰਗ ਦਾ ਸ਼ੰਖ ਵੱਜ ਉਠਿਆ ਹੈ। ਕਿਸ ਮਹੂਰਤ ਵਿਚ ਪੂਰਬ ਵਿਚ ਲੜਾਈ ਛਿੜ ਜਾਵੇ ਕਹਿਣਾ ਮੁਸ਼ਕਲ ਹੈ ਇਸ ਲਈ ਸਰਕਾਰ ਨੇ ਹੱਜ-ਯਾਤਰਾ ਬੰਦ ਕਰ ਦਿੱਤੀ ਹੈ।

ਨਸੀਰੁਦੀਨ ਹੱਥੋਂ ਗੰਠੜੀ ਹੇਠਾਂ ਡਿੱਗ ਪਈ। ਖ਼ੁਦਾ ਦੀ ਇੱਛਾ ਜ਼ਰੂਰ ਕੁਝ ਹੋਰ ਹੈ। ਬੁੱਢੇ ਦਾ ਦਿਲ ਜੇਬੁਨਿੱਸਾ ਲਈ ਰੋ ਉਠਿਆ। ਅਹਿਮਦ ਸਾਹਿਬ ਅਤੇ ਮੌਲਵੀ ਸਾਹਿਬ ਨੂੰ ਵਿਦਾ ਕਰਕੇ ਉਹ ਸਿੱਧਾ ਹਸਪਤਾਲ ਵੱਲ ਚਲ ਪਿਆ। ਜੇਬੁਨਿੱਸਾ ਉਨ੍ਹਾਂ ਨੂੰ ਲੱਭ ਰਹੀ ਹੈ ਇਹ ਗੱਲ ਉਹ ਠੀਕ ਤਰ੍ਹਾਂ ਜਾਣਦਾ ਹੈ। ਇਕ ਵੇਲਾ ਸੀ ਜਦ ਉਹ ਰੂਪ ਦੀ ਜੁਆਲਾ ਸੀ ਅਤੇ ਉਸਦੀ ਛਾਤੀ ਵਿਚ ਅਨੋਖੀ ਚੰਚਲਤਾ ਸੀ। ਪਰ ਉਦੋਂ ਉਹ ਆਪਣੇ ਆਪ ਨੂੰ ਪਛਾਣ ਨਹੀਂ ਸਕੀ ਸੀ। ਉਸਨੇ ਸਮਝਿਆ ਸੀ ਕਿ ਸਾਹਿਬਾਂ ਦੀ ਕਾਮ-ਇੱਛਾਵਾਂ ਦੀ ਪਾਤਰ ਰਹਿ ਕੇ ਹੀ ਸਾਰੀ ਜ਼ਿੰਦਗੀ ਲੰਘ ਜਾਵੇਗੀ। ਦਿਲ ਦੇ ਅੰਦਰ ਸੁਚੇਤਨਾ ਜਾਗੀ ਨਹੀਂ ਸੀ। ਮੀਨੂੰਬਾਈ ਨੇ ਉਸ ਨੂੰ ਆਪਣੀ ਭੈਣ ਵਰਗਾ ਪਿਆਰ ਦੇ ਕੇ ਪ੍ਰਾਣਾਂ ਵਿਚ ਇਸ ਸੁਚੇਤਨਾ ਦਾ ਬੀਜ ਬੀਜਿਆ ਸੀ। ਪਰ ਨਸੀਰੁਦੀਨ ਦੇ ਅਮੋਲਕ ਪਿਆਰ ਨੇ ਉਸ ਨੂੰ ਆਪਣੇ ਕੁਦਰਤੀ ਰੂਪ ਨੂੰ ਹਾਸਲ ਕਰਨ ਵਿਚ ਸਹਿਯੋਗ ਦਿੱਤਾ ਸੀ। ਇਸੇ ਪਿਆਰ ਨੇ ਉਸ ਨੂੰ ਕਾਮ-ਇੱਛਾਵਾਂ ਦੇ ਹਨੇਰੇ ਤੋਂ ਮੁਕਤ ਕੀਤਾ ਸੀ। ਉਹ ਮੁਕਤੀ ਹਾਸਲ ਕਰਕੇ ਰੋਜ਼ੀ ਕਮਾਉਣ ਲਈ ਦੂਜਾ ਰਾਹ ਲੱਭਣ ਲੱਗੀ। ਨਾਰੀ ਸੱਤਾ ਵਿਗਸਤ ਹੋਣ ਦੇ ਨਾਲ ਨਾਲ ਮਨ ਵਿਚ ਪਹਿਲੇ ਪਿਆਰ ਨਾਲ ਚਮਕਣ ਵਾਲਾ ਮਧੁਰ ਰਹੱਸ ਉਦੈ ਹੋਇਆ। ਇਸਮਾਈਲ ਦੇ ਠੁਕਰਾਉਣ ਨੇ ਇਸ ਰਹੱਸ ਨੂੰ ਹੌਲੀ ਹੌਲੀ ਆਤਮਘਾਤੀ ਉਦਾਸੀ ਵਿਚ ਬਦਲ ਦਿੱਤਾ। ਇਸਮਾਈਲ ਦਾ ਉਸ ਨੂੰ ਗ੍ਰਹਿਣ ਨਾ ਕਰਨ ਦਾ ਕਾਰਨ ਸੀ ਉਸ ਦਾ ਪਹਿਲਾਂ ਦਾ ਵੇਸਵਾਪਨ। ਉਸ ਤੋਂ ਹਰ ਤਰ੍ਹਾਂ ਨਾਲ ਮੁਕਤ ਹੋਣ ਲਈ ਉਸ ਨੇ ਸਤੀਪੁਣਾ ਗ੍ਰਹਿਣ ਕਰ ਲਿਆ। ਪਰ ਉਸ ਦੇ ਸਖਤ ਆਪਾ-ਸੰਜਮ ਪਾਲਣ ਕਰਦਿਆਂ ਮਨ ਵਿਚ ਨਾ ਬਰਦਾਸ਼ਤ ਹੋਣ ਵਾਲੀ ਪੀੜ ਪੈਦਾ ਹੋਈ। ਇਸ ਮਨ ਦੀ ਪੀੜ ਨੇ ਉਸ ਦਾ ਸਰੀਰ ਵੀ ਕਮਜ਼ੋਰ ਬਣਾ ਦਿੱਤਾ। ਖਾਲੀਪਨ ਅਤੇ ਉਦਾਸੀ ਵਿਚਕਾਰ ਉਸ ਦਾ ਸਰੀਰ ਰੂਪੀ ਪੌਦਾ ਸੁੱਕਦਾ ਗਿਆ।

ਕਦ ਕਿਵੇਂ ਕੁਦਰਤ ਦੀ ਬਿਮਾਰੀ ਸ਼ੁਰੂ ਹੋਈ, ਹੁਣ ਵਿਚਾਰ ਕਰਨਾ ਇਕ ਤਰ੍ਹਾਂ ਨਾਲ ਅਸੰਭਵ ਹੈ। ਕਈ ਕਾਰਨਾਂ ਨਾਲ ਰੋਗ ਹੋ ਸਕਦਾ ਹੈ, ਪਰ ਮਨ ਦੀ ਪੀੜ ਨੇ ਉਸ ਨੂੰ ਵਧੇਰੇ ਰੋਗੀ ਬਣਾ ਦਿੱਤਾ।

ਨਸੀਰੁਦੀਨ ਜ਼ੈਬੁਨਿੱਸਾ ਦੇ ਇਸ ਸਤੀਪੁਣੇ ਦੇ ਅਧਿਆਤਮਕ ਸੰਗਰਾਮ ਨੂੰ ਚੰਗੀ ਤਰ੍ਹਾਂ ਸਮਝਦਾ ਹੈ। ਉਸ ਤੋਂ ਸਿਵਾ ਜ਼ੈਬੁਨਿੱਸਾ ਦੀ ਗੱਲ ਹੋਰ ਕੋਈ ਨਹੀਂ ਜਾਣਦਾ। ਇਸ ਲਈ ਨਸੀਰੁਦੀਨ ਦੀ ਗ਼ੈਰਹਾਜ਼ਰੀ ਉਸ ਤੋਂ ਪਲ ਭਰ ਵੀ ਸਹੀ ਨਹੀਂ ਸੀ ਜਾਂਦੀ। ਨਸੀਰੁਦੀਨ ਦੇ ਹੱਜ ਤੇ ਜਾਣ ਦੇ ਫ਼ੈਸਲੇ ਦੇ ਦਿਨ ਤੋਂ ਉਸ ਦੀ ਚਿੰਤਾ ਇਕ ਪਹਿਲਾਂ ਨਾ ਦੇਖੀ-ਸੁਣੀ ਪੀੜ ਵਿਚ ਬਦਲ ਗਈ ਸੀ।

ਨਸੀਰੁਦੀਨ ਛੇਤੀ ਛੇਤੀ ਹਸਪਤਾਲ ਵੱਲ ਕਦਮ ਵਧਾਉਣ ਲੱਗਾ। ਸਾਰੀ ਸੜਕ ਮਰੇ ਸੱਪ ਵਾਂਗ ਸੁੰਨਸਾਨ ਪਈ ਸੀ। ਸ਼ਹਿਰ ਵਿਚ ਅਨਹੋਣੀ ਵਾਪਰੀ ਹੈ। ਸਾਹਿਬ ਲੋਕਾਂ ਦੇ ਕਬਜ਼ੇ ਤੇ ਮਜ਼ਦੂਰਾਂ ਦੀ ਸ਼ਕਤੀ ਨੇ ਸੱਟ ਮਾਰੀ ਹੈ। ਸ਼ੈਤਾਨ ਦੀ ਤਾਕਤ ਦੇ ਖ਼ਿਲਾਫ਼ ਅੱਲਾਹ ਦੀ ਤਾਕਤ ਦੀ ਇਹ ਸਰਲ ਬਗ਼ਾਵਤ ਹੈ। ਇਕ ਸਾਲ ਦੇ ਅੰਦਰ ਹੀ ਸ਼ਹਿਰ ਦੇ ਸਰੋਵਰ ਟਿੱਲੇ ਦੀ ਨੀਂਹ ਕੰਬ ਉਠੀ ਹੈ ਤਾਂ ਵੀ ਮਨੁੱਖ ਦਾ ਸੱਚਾਈ ਜਤਨ ਡੁੱਬਿਆ ਨਹੀਂ ਹੈ।

ਇਹ ਸ਼ਹਿਰ ਇਕ ਰੋਗੀ ਵਰਗਾ ਹੋ ਗਿਆ। ਹੱਜ ਤਾਂ ਇਸ ਵਾਰ ਨਹੀਂ ਹੋ ਸਕਿਆ। ਪਰ ਨਾ ਹੋਣ ਨਾਲ ਕੀ ਹੋਵੇਗਾ ? ਏਸ ਸ਼ਹਿਰ ਦੇ ਸਾਰੇ ਗੁਨਾਹ ਜਿਵੇਂ ਧਰਮ ਦੀ ਘਾਟ, ਜਿਹੇ ਕਾਰਜਾਂ ਦੀ ਹੁੰਕਾਰ ਨਾਲ ਖ਼ਾਕ ਹੋ ਜਾਣਗੇ। ਇਹ ਤਾਂ ਜ਼ੈਬੁਨਿੱਸਾ ਦੇ ਸਤੀਪਣ ਲਾਭ ਵਰਗਾ ਹੀ ਹੈ। ਔਖੀ ਸਾਧਨਾ ਹੈ।

## 33

ਮਿਸਿਜ਼ ਫਲੈਮਿੰਗ ਜੈਪੁਰ ਦੇ ਨਾਮਾ ਪਿੰਡ ਤੋਂ ਮੁੜ ਆਈ ਹੈ। ਇਕ ਹੋਰ ਲੇਖ ਦੀ ਸਮੱਗਰੀ ਲਿਆਈ ਹੈ। ਇਸ ਵਾਰੀ ਨੈਣਮਣੀ ਅਤੇ ਦੁਰਗਾ ਦੋਵੇਂ ਹੀ ਨਾਲ ਗਏ ਸਨ। ਬਹੁਤ ਸਾਰੀਆਂ ਤਸਵੀਰਾਂ ਵੀ ਖਿੱਚ ਕੇ ਲਿਆਈ ਹੈ। ਇਕ ਹਫ਼ਤਾ ਕਨਿਆਕ ਪਿੰਡ ਵਿਚ ਗੁਜ਼ਾਰ ਕੇ ਆਈ ਹੈ। 'ਗੇਨਾ' ਸੰਬੰਧੀ ਕਾਫ਼ੀ ਲੇਖ ਲਿਖ ਕੇ ਲਿਆਈ ਹੈ। ਆਨੰਦ ਨਾਲ ਮਨ ਪ੍ਰਾਣ ਬੇਚੈਨ ਹਨ। ਨੈਣਮਣੀ ਨਾਗਾ ਗੀਤ ਸਿਖ ਰਹੀ ਹੈ। ਦੁਰਗਾ ਨੇ ਦੋਵਾਂ ਦੇ ਸਾਮਾਨ ਦਾ ਜ਼ਿੰਮਾ ਲਿਆ ਹੈ। ਮੋਟਰ ਪਿੰਡ ਤਕ ਨਹੀਂ ਜਾ ਸਕਦੀ, ਇਸ ਲਈ ਕਾਫ਼ੀ ਦੂਰ ਤਕ ਉਨ੍ਹਾਂ ਲੋਕਾਂ ਨੂੰ ਪੈਦਲ ਚਲਣਾ ਪਿਆ ਸੀ।

ਪਰ ਸ਼ਹਿਰ ਪਹੁੰਚਦਿਆਂ ਹੀ ਮਹਿਸੂਸ ਹੋਇਆ ਕਿ ਆਨੰਦਪੁਰੀ ਤੋਂ ਇਕ ਉਜੜੀ ਨਗਰੀ ਵਿਚ ਆਣ ਪਹੁੰਚੇ ਹਨ। ਮੁਰਦਾ ਸ਼ਹਿਰ। ਕਲ, ਕਾਰਖਾਨਾ, ਦੁਕਾਨ ਹਾਟ

ਸਭ ਬੰਦ । ਸੰਝ ਉਤਰ ਰਹੀ ਹੈ । ਰਿਮਝਿਮ ਵਰਖਾ ਦਾ ਮੌਸਮ ਹੈ। ਆਉਂਦੇ ਸਮੇਂ ਰਾਹ ਵਿਚ ਜੋ ਆਸਾਮੀ ਪਿੰਡ ਮਿਲੇ ਉਥੇ 'ਬੋਹਾਗ ਬਿਹੂ' ਦਾ ਆਨੰਦਮਈ ਵਾਤਾਵਰਣ ਸੀ । ਲੋਕ ਢੋਲ-ਪੀਪੇ ਵਜਾ ਕੇ 'ਹੁਸੋਰੀ' ਦਾ ਅਭਿਆਸ ਕਰ ਰਹੇ ਹਨ ।

ਅਜਿਹੀ ਹਾਲਤ ਵਿਚ ਮੇਮ ਸਾਹਿਬ ਸੁੰਨੇ ਬੰਗਲੇ ਵਿਚ ਮੁੜ ਆਈ ।

ਬੁੱਢੇ ਮਾਲੀ ਨੇ ਫਾਟਕ ਦਾ ਦਰਵਾਜ਼ਾ ਖੋਲ੍ਹ ਕੇ ਸਲਾਮ ਕੀਤਾ । ਗੱਡੀ ਅੰਦਰ ਲਿਜਾ ਕੇ ਨੈਣਮਣੀ ਨੂੰ ਪਿੱਛੇ ਦੀ ਸੀਟ ਤੋਂ ਉਤਾਰ ਦਿੱਤਾ । ਆਪ ਉਤਰਨ ਮਗਰੋਂ ਹੁਕਮ ਲਈ ਖਲੋਤੇ ਮਾਲੀ ਤੋਂ ਪੁੱਛਿਆ, "ਕੀ ਹੋ ਰਿਹਾ ਹੈ ਮਾਲੀ ?"

"ਹੜਤਾਲ ਮੇਮ ਸਾਹਿਬ, ਸਭ ਕੁਝ ਬੰਦ । ਕਾਰਖਾਨਾ, ਦੁਕਾਨ, ਹਾਟ, ਆਫਿਸ—"

"ਬੰਦ ?"

"ਹਾਂ ਸਾਹਿਬ ਲੋਕਾਂ ਦੇ ਬੰਗਲਿਆਂ ਵਿਚ ਬਾਵਰਚੀ, ਖਾਨਸਾਮਾ ਕੋਈ ਵੀ ਬਾਕੀ ਨਹੀਂ ਹੈ । ਸਾਰਿਆਂ ਨੇ ਹੜਤਾਲ ਕਰ ਦਿੱਤੀ ਹੈ ।"

ਮੇਮ ਸਾਹਿਬ ਨੂੰ ਭੁੱਖ-ਤੇਹ ਲੱਗੀ ਸੀ । ਉਹ ਨੈਣਮਣੀ ਨੂੰ ਬੋਲੀ, "ਜਾ ਨੈਣਮਣੀ ਖਾਣ ਲਈ ਕੁਝ ਕਰ । ਮੈਂ ਇਥੇ ਬੈਠਦੀ ਹਾਂ । ਤੂੰ ਦੇਖ ਲੈ ਕਿ ਕੁਝ ਹੈ ਜਾਂ ਨਹੀਂ ।"

ਮੇਮ ਸਾਹਿਬ ਪੌੜੀਆਂ ਚੜ੍ਹ ਕੇ ਡਰਾਇੰਗ ਰੂਮ ਵਿਚ ਜਾ ਕੇ ਬੈਠ ਗਈ । ਨੈਣਮਣੀ ਅੰਦਰ ਚਲੀ ਗਈ । ਦੁਰਗਾ ਉਤੇ ਵਰਾਂਡੇ ਵਿਚ ਜਾ ਕੇ ਮੇਮ ਸਾਹਿਬ ਦੇ ਹੁਕਮ ਦੀ ਉਡੀਕ ਕਰਨ ਲੱਗਾ । ਮੇਮ ਸਾਹਿਬ ਦਾ ਕਾਲਾ ਅਲਸੇਸ਼ਨ ਕੁੱਤਾ ਆ ਕੇ ਉਨ੍ਹਾਂ ਦੇ ਪੈਰਾਂ ਕੋਲ ਖੜਾ ਹੋ ਗਿਆ । ਉਸ ਦੇ ਮੂੰਹ ਤੇ ਵਿਛੋੜੇ ਦਾ ਦਰਦ ਹੈ। ਉਨ੍ਹਾਂ ਨੇ ਉਸ ਦੇ ਸਿਰ ਤੇ ਹੱਥ ਫੇਰ ਕੇ ਥੋੜ੍ਹਾ ਜਿਹਾ ਪਿਆਰ ਕੀਤਾ, ਉਸ ਤੋਂ ਬਾਦ ਮੇਜ਼ ਤੇ ਚਾਰ ਅਪ੍ਰੈਲ ਦਾ ਪਿਆ 'ਸਟੇਟਸਮੈਨ' ਅਖਬਾਰ ਖੋਲ੍ਹਿਆ :

'ਰੇਡ ਸੀਏਜ਼ਡ ਦਾ ਟਾਊਨ'

ਪੰਜ ਕਾਲਮਾਂ ਦੀ ਵਿਸ਼ਾਲ ਸੁਰਖ਼ੀ—"ਬਾਗ਼ੀਆਂ ਦੇ ਹੱਥਾਂ ਵਿਚ ਸ਼ਹਿਰ" । ਅਖਬਾਰ ਪੜ੍ਹਦਿਆਂ ਪੜ੍ਹਦਿਆਂ ਮਿਸਿਜ਼ ਫਲੈਮਿੰਗ ਦੇ ਸਾਹ ਰੁਕਣ ਦੀ ਘੜੀ ਆਈ ।

ਲਿਖਿਆ ਹੈ—ਇਸ ਸ਼ਹਿਰ ਤੇ ਸਾਜ਼ਸ਼ੀਆਂ ਨੇ ਕਬਜ਼ਾ ਕਰ ਲਿਆ ਹੈ । ਕਲ-ਕਾਰਖਾਨਾ, ਦੁਕਾਨ-ਹਾਟ ਸਭ ਬੰਦ ।

ਮੇਮ ਸਾਹਿਬ ਨੂੰ ਯਕੀਨ ਨਹੀਂ ਹੋਇਆ । ਅਜਿਹੀ ਗੱਲ ਤਾਂ ਨਹੀਂ ਹੋ ਸਕਦੀ ।

ਉਹ ਫੋਨ ਕਰਨ ਲਈ ਉਠ ਗਈ ਹੈ । ਫੋਨ ਚੁੱਕ ਕੇ ਹਿੰਗਿਸ ਨਾਲ ਗੱਲ ਕਰਨੀ ਚਾਹੀਦੀ ਹੈ । ਹਿੰਗਿਸ ਨਹੀਂ ਮਿਲੇ । ਟਾਊਲਰ, ਜਿਲਾਪੋਸੀ, ਟੈਂਸ ਇਕ ਤੋਂ ਬਾਦ ਦੂਜੇ ਦੀ ਖਬਰ ਲਈ, ਪਰ ਕੋਈ ਵੀ ਬੰਗਲੇ ਤੇ ਨਹੀਂ ਸੀ ।

ਮੇਮ ਸਾਹਿਬ ਨੇ ਫੋਨ ਰੱਖ ਦਿੱਤਾ । ਮਨ ਵਿਚ ਵੈਰਾਗ ਅਤੇ ਗੁੱਸਾ ਦੋਵੇਂ ਇਕੱਠੇ ਹੀ ਪੈਦਾ ਹੋਏ । ਏਨੇ ਵਿਚ ਹੀ ਨੈਣਮਣੀ ਵਾਪਸ ਆਈ । ਉਸ ਦਾ ਚਿਹਰਾ ਉਤਰਿਆ ਹੋਇਆ ਸੀ । ਬੋਲੀ, "ਮੇਮ ਸਾਹਿਬ ਚਾਹ-ਪੱਤੀ ਤਾਂ ਹੈ, ਪਰ ਖੰਡ ਨਹੀ ਹੈ । ਬਰੇਡ ਹੈ ਪਰ ਮੱਖਣ ਨਹੀਂ । ਫਲਾਂ ਵਿਚੋਂ ਸਿਰਫ ਕੇਲਾ ਹੈ । ਜੇ ਫਿੱਕੀ ਚਾਹ ਪੀਓ ਤਾਂ

ਬਣਾਵਾਂ ?''

ਵੈਰਾਗ ਨਾਲ ਮੇਮ ਸਾਹਿਬ ਬੋਲੀ, ''ਜੋ ਹੈ ਉਹੋ ਲੈ ਆ ।'' ਨੈਣਮਣੀ ਅੰਦਰ ਚਲੀ ਗਈ । ਉਹ ਉਥੇ ਹੀ ਬੈਠੀ ਰਹੀ । ਉਨ੍ਹਾਂ ਦਾ ਦਿਲ ਤੇਜ਼ੀ ਨਾਲ ਧੜਕ ਰਿਹਾ ਹੈ ਅਤੇ ਥਕਾਵਟ ਨਾਲ ਅੱਖਾਂ ਬੰਦ ਹੁੰਦੀਆਂ ਜਾ ਰਹੀਆਂ ਹਨ । ਉਨ੍ਹਾਂ ਦੁਰਗਾ ਨੂੰ ਬੁਲਾ ਕੇ ਕਿਹਾ, ''ਦੁਰਗਾ ਮੋਟਰ ਵਿਚ ਇਕ ਸ਼ੈਂਪੇਨ ਦੀ ਬੋਤਲ ਹੈ, ਉਹ ਲੈ ਆ ।''

ਦੁਰਗਾ ਨੇ ਹੇਠਾਂ ਜਾ ਕੇ ਕੁਝ ਹੀ ਦੇਰ ਵਿਚ ਬੋਤਲ ਲਿਆ ਕੇ ਮੇਮ ਸਾਹਿਬ ਸਾਹਮਣੇ ਰੱਖ ਦਿੱਤੀ । ਫੇਰ ਇਕ ਗਲਾਸ ਵੀ ਲੈ ਆਇਆ ।

ਮੇਮ ਸਾਹਿਬ ਨੇ ਇਕ ਗਲਾਸ ਸ਼ੈਂਪੇਨ ਪੀਤੀ ਅਤੇ ਹੌਲੇ ਜਿਹੇ ਦੁਰਗਾ ਨੂੰ ਬੋਲੀ, ''ਤੂੰ ਗੱਡੀ ਲੈ ਜਾ ਅਤੇ ਦੇਖ ਕੇ ਆ ਕਿ ਸ਼ਹਿਰ ਵਿਚ ਕੀ ਹੋ ਰਿਹੈ, ਕੁਝ ਖਾਣ ਦਾ ਸਾਮਾਨ ਵੀ ਲੈ ਆਈਂ । ਚੀਨੀ, ਬਰੈਡ, ਮਾਂਸ ਜੋ ਵੀ ਮਿਲ ਜਾਵੇ ਲੈਂਦਾ ਆਈਂ ।''

ਦੁਰਗਾ ਕੁਝ ਦੇਰ ਖੜਾ ਰਿਹਾ । ਫੇਰ ਸੋਚਦਿਆਂ ਬੋਲਿਆ, ''ਮੋਟਰ ਨਾ ਲੈ ਕੇ ਜਾਣਾ ਹੀ ਚੰਗਾ ਹੋਵੇਗਾ ਮੇਮ ਸਾਹਿਬ ।''

''ਕਿਉਂ ?'' ਮੇਮ ਸਾਹਿਬ ਹੈਰਾਨ ਹੋ ਗਈ ।

''ਮੋਟਰ ਲੈ ਕੇ ਜਾਣ ਤੇ ਦੁਕਾਨਦਾਰ ਪਛਾਣ ਲੈਣਗੇ । ਰਾਹ ਵਿਚ ਵਾਲੰਟੀਅਰ ਮਿਲੇ ਸਨ । ਕੌਣ ਕੀ ਕਹਿ ਦੇਵੇ ਕੀ ਪਤਾ ?''

ਦੁਰਗਾ ਨੇ ਗੱਲ ਗ਼ਲਤ ਨਹੀਂ ਕਹੀ । ਮੇਮ ਸਾਹਿਬ ਨੇ ਸ਼ੈਂਪੇਨ ਦਾ ਇਕ ਗਲਾਸ ਹੋਰ ਪੀਤਾ । ਫੇਰ ਬੋਲੀ, ''ਤਾਂ ਠੀਕ ਹੈ ਪੈਦਲ ਹੀ ਜਾਹ । ਸਾਮਾਨ ਲਈ ਵੀਹ ਰੁਪੈ ਲੈਂਦਾ ਜਾ ।'' ਏਨਾ ਕਹਿ ਕੇ ਬੈਗ 'ਚੋਂ ਰੁਪੈ ਕੱਢ ਕੇ ਦੁਰਗਾ ਨੂੰ ਦੇ ਦਿੱਤੇ ।

ਦੁਰਗਾ ਪੈਸੇ ਲੈ ਕੇ ਚੁੱਪਚਾਪ ਚਲਾ ਗਿਆ । ਮੇਮ ਸਾਹਿਬ ਉਸ ਵੱਲ ਦੇਖਦੀ ਰਹੀ । ਖਾਕੀ ਕੱਪੜਿਆਂ ਅੰਦਰ ਕਣਕ-ਭਿੰਨੇ ਗੁੰਦਵੇਂ ਸਰੀਰ ਤੇ ਆਤਮ-ਵਿਸ਼ਵਾਸ ਦੀ ਝਲਕ, ਚਿਹਰਾ-ਮੋਹਰਾ ਫ਼ਿਕਰਮੰਦ ।

ਮਿਸਿਜ਼ ਫਲੈਮਿੰਗ ਦੇ ਮੱਥੇ ਦੀਆਂ ਰੇਖਾਵਾਂ ਉਭਰ ਆਈਆਂ । ਕੰਪਨੀ ਤੋਂ ਕਿਤੇ ਜ਼ਬਰਦਸਤ ਭੁੱਲ ਹੋਈ ਹੈ । ਵਰਨਾ ਅਜਿਹਾ ਕਿਉਂ ਹੁੰਦਾ । ਟਾਊਲਰ ਦਾ ਗ਼ੈਰ-ਮਨੁੱਖੀ ਮਨੋਭਾਵ ਤਾਂ ਉਹ ਜਾਣਦੀ ਹੈ । ਮਿਸਟਰ ਫਲੈਮਿੰਗ ਟਾਊਲਰ ਨਾਲ ਕਿੰਨੇ ਅਸੰਤੁਸ਼ਟ ਸਨ ਇਹ ਵੀ ਉਹ ਚੰਗੀ ਤਰ੍ਹਾਂ ਜਾਣਦੀ ਹੈ । ਮਿਸਟਰ ਹਿੰਗਿਸ ਵੀ ਸ਼ਾਇਦ ਉਨੇ ਹੀ ਦੁੱਖੀ ਹਨ । ਹੜਤਾਲ ਹੋਣ ਤਕ ਦੀ ਨੌਬਤ ਤਕ ਪਹੁੰਚਣ ਦੇਣ ਵਿਚ ਭਿਆਨਕ ਭੁੱਲ ਹੋਈ ਹੈ ।

ਸਿਰਫ ਭੁੱਲ ਹੀ ਨਹੀਂ । ਸ਼ਹਿਰ ਵਿਚ ਇਕ ਨਾਕਾਬਿਲੇ ਬਰਦਾਸ਼ਤ ਬੁਰਾ ਮੌਕਾ ਪੈਦਾ ਹੋਣ ਦੀ ਯੋਜਨਾ ਬਣ ਰਹੀ ਹੈ । ਇਹੋ ਗੱਲ ਉਨ੍ਹਾਂ ਨੂੰ ਦੁਰਗਾ ਦੀਆਂ ਅੱਖਾਂ ਵਿਚ ਨਜ਼ਰ ਆਈ ਸੀ ।

ਉਦੋਂ ਸ਼ਾਮ ਦਾ ਸੂਰਜ ਢਲ ਗਿਆ ਸੀ । ਚਾਰੇ ਪਾਸੇ ਸੁੰਨਸਾਨ, ਭਿਆਨਕ ਸੁੰਨਾਪਨ । ਏਧਰ ਉਧਰ ਸਾਰੇ ਪਾਸੇ ਲੋਕ ਇਕੱਤਰ ਹਨ । ਨੇੜੇ-ਦੂਰ ਸਾਰੇ ਪਾਸੇ । ਪਰ ਅੰਗਰੇਜ਼ ਖ਼ੁਦ-ਬਖ਼ੁਦ ਉਨ੍ਹਾਂ ਲੋਕਾਂ ਤੋਂ ਦੂਰ ਹੁੰਦੇ ਜਾ ਰਹੇ ਹਨ । ਅੰਗਰੇਜ਼ ਅਫ਼ਸਰਾਂ ਦਾ ਆਮ ਭਾਰਤੀ ਲੋਕਾਂ ਨਾਲ ਕਿਸੇ ਤਰ੍ਹਾਂ ਦਾ ਲੈਣ-ਦੇਣ ਨਹੀਂ ਹੈ । ਅੱਜ

ਹੜਤਾਲ ਦੇ ਨਾਲ ਨਾਲ ਰੁਕਾਵਟ ਦੀ ਖਾਲੀ ਥਾਂ ਤੇ ਜਮਾਤੀ ਘੋਲ ਉਭਰ ਆਇਆ ਹੈ। ਇਹ ਘੋਲ ਇਕ ਭਿਆਨਕ ਸਿਆਸੀ ਸੰਕਟ ਸਮੇਂ ਸ਼ੁਰੂ ਹੋਇਆ ਹੈ। ਯੂਰਪ ਵਿਚ ਮਹਾਂਯੁੱਧ ਨੇੜੇ ਹੈ। ਕਿਸ ਘੜੀ ਹਿਟਲਰ ਦੀ ਫ਼ੌਜ ਪਰਦੇਸ ਤੇ ਹਮਲਾ ਕਰ ਦੇਵੇ ਕੋਈ ਟਿਕਾਣਾ ਨਹੀਂ। ਦੂਜੇ ਪਾਸੇ ਭਾਰਤ ਵਿਚ ਕਾਂਗਰਸ ਦੀ ਲਹਿਰ ਸਿਖਰਲੀ ਹੱਦ ਤੇ ਪਹੁੰਚ ਰਹੀ ਹੈ। ਅਜਿਹੇ ਵੇਲੇ ਟਾਊਲਰ ਦੀ ਮਜ਼ਦੂਰਾਂ ਸੰਬੰਧੀ ਨੀਤੀ ਸ਼ਹਿਰ ਵਿਚ ਅੰਗਰੇਜ਼ਾਂ ਦਾ ਨਾਂ ਮਿੱਟੀ ਵਿਚ ਮਿਲਾ ਦੇਵੇਗੀ। ਅੰਗਰੇਜ਼ ਦੀ ਮਨੁੱਖਤਾ ਅਤੇ ਸਭਿਆਚਾਰ ਦੀ ਵੀ ਸਮਾਧੀ ਬਣਾ ਦੇਵੇਗੀ। ਪੱਛਮ ਦੇ ਮਾਨਸ-ਪਟਲ ਤੇ ਇਕ ਸੂਰਜ ਢਲ ਰਿਹਾ ਹੈ, ਉਸ ਤੋਂ ਮਗਰੋਂ ਹਨੇਰਾ। ਘੋਰ ਮੱਸਿਆ ਦਾ ਹਨੇਰਾ।

ਉਹ ਜ਼ਿਆਦਾ ਦੇਰ ਬੈਠ ਨਹੀਂ ਸਕੀ। ਹੇਠਾਂ ਆ ਕੇ ਮੋਟਰ ਵਿਚੋਂ ਨੋਟ ਬੁੱਕ ਲੈ ਆਈ। ਫੇਰ ਲਾਈਟ ਜਗਾ ਕੇ ਲਿਖੇ ਹੋਏ ਨੋਟ ਧਿਆਨ ਨਾਲ ਪੜ੍ਹਨ ਲੱਗੀ।

ਮਨ ਸੱਭਿਅਤਾ ਤੋਂ ਬੜਾ ਦੂਰ ਚਲਿਆ ਗਿਆ।

ਮਨੁੱਖ ਦਾ ਇਕ ਰੂਪ। ਹਾਲੀਂ ਵੀ ਅਜਿਹੀਆਂ ਥਾਵਾਂ ਹਨ ਜਿਥੇ ਨਗਨਤਾ ਮਨੁੱਖ ਦਾ ਗਹਿਣਾ ਹੈ। ਪਰਬਤ ਦੇ ਉੱਚੇ ਪਹਾੜਾਂ ਦੇ ਸੰਘਣੇ ਜੰਗਲਾਂ ਵਿਚਾਲੇ ਘਰ ਬਣਾ ਕੇ ਪੂਰਾ ਪਿੰਡ ਵਸਾ ਲੈਂਦੇ ਹਨ। ਸੀਮਿਤ ਪ੍ਰਕਰਮਾ ਦਾ ਜੀਵਨ। ਮਿਥੀਆਂ ਉਮੀਦਾਂ-ਇੱਛਾਵਾਂ। ਇਸ ਲਈ ਉਥੇ ਮਨੁੱਖ ਅਤੇ ਦੇਹ ਸਿਹਤਮੰਦ ਹਨ। ਮਿਸਿਜ਼ ਫਲੈਮਿੰਗ ਨੇ ਵਸੰਤ ਤਿਉਹਾਰ ਦਾ ਇਕ ਨਾਚ ਦੇਖਿਆ ਸੀ। ਗੱਭਰੂਆਂ ਅਤੇ ਮੁਟਿਆਰਾਂ ਦੇ ਸਮੂਹ ਨਾਚ ਨਾਲ ਵਿਹੜਾ ਚੰਚਲ ਹੋ ਗਿਆ ਸੀ। ਸਿਰਫ ਵਿਹੜਾ ਹੀ ਨਹੀਂ, ਦਰਸ਼ਕ ਅਤੇ ਕੁਦਰਤ ਵੀ ਚੰਚਲ ਹੋ ਉੱਠੇ ਸਨ। ਪੱਕੇ ਮਕਾਨ, ਬਿਜਲੀ, ਮੋਟਰ, ਹਵਾਈ-ਜਹਾਜ਼, ਨਾ ਰਹਿਣ ਵਾਲੀ ਜ਼ਿੰਦਗੀ ਵਿਚ ਵੀ ਲੋਕ ਨਿਰਮਲ ਆਨੰਦ ਮਾਣਦੇ ਹਨ। ਉਸ ਦਾ ਸਬੂਤ ਹੈ ਇਹ ਸਰਲ ਸਹਿਜ ਨਾਗਾ ਜ਼ਿੰਦਗੀ।

ਹਾਂ, ਉਥੇ ਰਹਿਣ ਨਾਲ ਬੜੀਆਂ ਗੱਲਾਂ ਅਣਜਾਣੀਆਂ ਰਹਿ ਜਾਂਦੀਆਂ ਹਨ। ਬਹੁਤਾ ਗਿਆਨ ਵੀ ਹਾਸਲ ਨਹੀਂ ਕੀਤਾ ਜਾ ਸਕਦਾ। ਬੜੀਆਂ ਚੀਜ਼ਾਂ ਨਹੀਂ ਮਿਲਦੀਆਂ। ਪਰ ਇਕ ਚੀਜ਼ ਮਿਲਦੀ ਹੈ, ਉਹ ਹੈ ਆਨੰਦ। ਕਈ ਦਿਨ ਇਸ ਸਰਾਪੇ ਸ਼ਹਿਰ ਤੋਂ ਦੂਰ ਰਹਿਣ ਕਰਕੇ ਉਹ ਆਪਣੇ ਸ਼ਹਿਰ ਦਾ ਰੰਗ, ਵਿਦਿਆ, ਸਮਾਜਕ ਦੂਰੀ ਦੀ ਗੱਲ ਭੁੱਲ ਗਈ। ਆਦਮ ਜ਼ਿੰਦਗੀ ਦੀ 'ਯੂ' ਪੀ ਕੇ ਆਤਮਾ ਹਰੀ ਹੋ ਗਈ ਸੀ। ਪਰ ਉਹ ਸਭ ਇਕ ਪਲ ਸਥਾਈ ਸੁਪਨੇ ਵਰਗਾ ਹੋ ਗਿਆ। ਹੁਣ ਅੱਖਾਂ ਸਾਹਮਣੇ ਹੈ ਇਕ ਰੁੱਖੀ ਨਗਰੀ। ਜਿਥੇ ਚਲ ਰਿਹਾ ਹੈ ਜਮਾਤੀ ਘੋਲ ਦਾ ਇਕ ਕਰੁਣ, ਮੁਨਮੁਟਾਵੇ ਦਾ ਦਿਲ-ਚੀਰਵਾਂ ਦ੍ਰਿਸ਼।

"ਨੈਣਮਣੀ! ਨੈਣਮਣੀ!" ਬੇਚੈਨੀ ਨਾਲ ਮੇਮ ਸਾਹਿਬ ਚੀਕ ਪਈ। ਭੁੱਖ, ਤੇਹ ਦੇ ਨਾਲ ਹੀ ਇਕਲਾਪੇ ਦੀ ਪੀੜ ਵੀ ਉਹ ਮਹਿਸੂਸ ਕਰ ਰਹੀ ਸੀ।

ਨੈਣਮਣੀ ਇਕ ਟਰੇਅ ਵਿਚ ਚਾਹ, ਬਰੈਡ, ਕੇਲੇ ਅਤੇ ਸੰਤਰੇ ਲੈ ਕੇ ਡਰਾਇੰਗ-ਰੂਮ ਵਿਚ ਆਈ। ਮੇਮ ਸਾਹਿਬ ਦੀ ਬੇਚੈਨ ਹਾਲਤ ਵੇਖ ਕੇ ਹੱਸਦਿਆਂ ਬੋਲੀ, "ਚਾਹ ਪੀਓ। ਚਾਹ ਪੀਣ ਨਾਲ ਚੰਗਾ ਲੱਗੇਗਾ।"

ਮੇਮ ਸਾਹਿਬ ਨੂੰ ਚਾਹ ਦੇ ਭਾਂਡੇ ਵੇਖ ਕੇ ਕੁਝ ਤਸੱਲੀ ਹੋਈ। ਉਹ ਕੱਪ

ਵਿਚ ਚਾਹ ਪਾ ਕੇ ਬਰੈਡ ਨਾਲ ਪੀਣ ਲੱਗੀ। ਅਚਾਨਕ ਬੋਲੀ, "ਨੈਣਮਣੀ ਬੈਠ ਜਾ। ਇਸ ਵਿਚ ਚਾਹ ਹੋਰ ਹੈ ਤੂੰ ਵੀ ਪੀ ਲੈ।"

ਨੈਣਮਣੀ ਮੇਮ ਸਾਹਿਬ ਦੀ ਇਹ ਖੁੱਲ੍ਹਦਿਲੀ ਵੇਖ ਕੇ ਹੈਰਾਨ ਹੋ ਗਈ। ਆਪਣੇ ਕੋਲ ਬਿਠਾ ਕੇ ਖਾਣ ਲਈ ਕਹਿ ਰਹੀ ਹੈ। ਉਹ ਬੋਲੀ, "ਮੈਂ ਤੁਹਾਡੇ ਨਾਲ ਬਹਿ ਕੇ ਕਿਵੇਂ ਪੀ ਸਕਦੀ ਹਾਂ ਮੇਮ ਸਾਹਿਬ ? ਕੀ ਮੈਂ ਤੁਹਾਡੇ ਬਰਾਬਰ ਹਾਂ ?"

ਵੈਰਾਗ ਨਾਲ ਮੇਮ ਸਾਹਿਬ ਨੇ ਜਵਾਬ ਦਿੱਤਾ, "ਨੈਣਮਣੀ ਮੈਂ ਇਸ ਤਰ੍ਹਾਂ ਮੇਮ ਸਾਹਿਬ ਬਣ ਕੇ ਰਹਿੰਦੀ ਤੰਗ ਆ ਗਈ ਹਾਂ। ਤੂੰ ਦੱਸ ਸਕਦੀ ਹੈਂ ਕਿ ਮੈਂ ਤੈਥੋਂ ਕਿਸ ਗੱਲ ਵਿਚ ਵੱਡੀ ਹਾਂ।"

ਨੈਣਮਣੀ ਇਹ ਸਵਾਲ ਸੁਣ ਕੇ ਹੈਰਾਨੀ ਨਾਲ ਬੋਲੀ, "ਕਿਉਂ ਮੇਮ ਸਾਹਿਬ ਤੁਸੀਂ ਤਾਂ ਹਰ ਤਰ੍ਹਾਂ ਨਾਲ ਸਾਥੋਂ ਵੱਡੇ ਹੋ। ਵਿਦਿਆ, ਗੁਣ, ਸਮਰੱਥਾ ਸਭ ਵਿਚ, ਅਤੇ ਨਸਲ ਤੋਂ ਵੀ। ਤੁਹਾਡੇ ਲੋਕਾਂ ਦਾ ਖ਼ੂਨ ਉੱਚਾ ਹੈ।" ਚਾਹ ਪੀਣਾ ਛੱਡ ਕੇ ਮੇਮ ਸਾਹਿਬ ਵੈਰਾਗ ਨਾਲ ਬੋਲੀ, "ਖ਼ੂਨ ਸਾਰਿਆਂ ਦਾ ਇਕੋ ਜਿਹਾ ਹੁੰਦਾ ਹੈ। ਭਾਵੇਂ ਉਹ ਚੀਨੀ, ਰੂਸੀ, ਅੰਗਰੇਜ਼ ਜਾਂ ਹਿੰਦੁਸਤਾਨੀ ਹੋਣ। ਸਾਰਿਆਂ ਦਾ ਖ਼ੂਨ ਇਕੋ ਜਿਹਾ ਹੀ ਹੁੰਦੈ। ਇਹ ਸਭ ਗੱਲਾਂ ਗ਼ਲਤ ਹਨ। ਤੂੰ ਮੇਰੇ ਵਾਂਗ ਹੀ ਹੈਂ। ਤੂੰ ਵੀ ਇਨਸਾਨ, ਮੈਂ ਵੀ ਇਨਸਾਨ, ਸਮਝੀ ? ਆ ਬੈਠ ਚਾਹ ਪੀ ?"

ਮੇਮ ਸਾਹਿਬ ਦੀਆਂ ਗੱਲਾਂ ਸੁਣ ਕੇ ਨੈਣਮਣੀ ਚੁੱਪ ਰਹਿ ਗਈ। ਸੋਚਿਆ ਇਹ ਸਿਰਫ ਮੇਮ ਸਾਹਿਬ ਦੇ ਵਿਚਾਰ ਹਨ। ਪਰ ਹੁਕਮ ਤਾਂ ਪਾਲਣਾ ਹੀ ਪਵੇਗਾ। ਇਸ ਲਈ ਸਹਿਮੀ ਸਹਿਮੀ ਬੈਠ ਗਈ। ਮੇਮ ਸਾਹਿਬ ਨੇ ਆਪਣੇ ਭਾਂਡੇ ਵਿਚ ਚਾਹ ਬਣਾ ਕੇ ਦਿੱਤੀ। ਆਪਣੇ ਹਿੱਸੇ ਦੀ ਬਿਨਾਂ ਮੱਖਣ ਲੱਗੀ ਬਰੈਡ, ਕੇਲਾ, ਸੰਤਰਾ ਸਭ ਕੁਝ ਨੈਣਮਣੀ ਨੂੰ ਦੇ ਕੇ ਬੋਲੀ, "ਅੱਜ ਤੋਂ ਤੂੰ ਮੇਰੇ ਨਾਲ ਹੀ ਖਾਣਾ ਖਾਇਆ ਕਰੇਂਗੀ, ਸਾਡੇ ਮੁਲਕ ਵਿਚ ਇੰਝ ਹੀ ਖਾਂਦੇ ਹਨ। ਇਥੇ ਆ ਕੇ ਅੰਗਰੇਜ਼ਾਂ ਨੂੰ ਪਤਾ ਨਹੀਂ ਕੀ ਹੋ ਜਾਂਦੈ ਸਮਝ ਨਹੀਂ ਆਉਂਦਾ। ਅਸੀਂ ਵੱਡੇ ਹਾਂ ਇਹ ਮਨੋਭਾਵ। ਤਾਂ ਕੀ ਇਥੇ ਆਉਣ ਵਾਲੇ ਸਾਰੇ ਅੰਗਰੇਜ਼ ਸੱਚੀਮੁੱਚੀਂ ਵੱਡੇ ਹਨ ? ਨਹੀਂ, ਨਹੀਂ ਹੋ ਸਕਦਾ। ਵਧੇਰੇ ਟਾਊਲਰ ਵਰਗੇ। ਜੋ ਝੂਠੀ ਇੱਜ਼ਤ ਰੱਖਣ ਲਈ ਭਾਰਤੀਆਂ ਨਾਲ ਅਨਿਆਂ ਕਰਨ ਤੋਂ ਪਿੱਛੇ ਨਹੀਂ ਹਟਦੇ। ਹੁਣ ਮੈਨੂੰ ਇਥੇ ਰਹਿਣਾ ਚੰਗਾ ਨਹੀਂ ਲੱਗ ਰਿਹਾ ਨੈਣਮਣੀ। ਛੇਤੀ ਹੀ ਇਥੋਂ ਚਲੀ ਜਾਵਾਂਗੀ।"

ਮੇਮ ਸਾਹਿਬ ਦੇ ਸਰਲ ਭਾਈਚਾਰੇ ਦੀ ਸੁਰ ਵਿਚ ਕਹੇ ਸ਼ਬਦਾਂ ਨਾਲ ਨੈਣਮਣੀ ਪੰਘਰ ਗਈ। ਮੂੰਹ ਵਿਚ ਇਕ ਬਰੈਡ ਲੈਂਦਿਆਂ ਬੋਲੀ, "ਮੇਮ ਸਾਹਿਬ ਅੰਗਰੇਜ਼ ਲੋਕ ਕਦੀ ਸਾਡੇ ਨਾਲ ਇਸ ਤਰ੍ਹਾਂ ਬੈਠ ਕੇ ਖਾਣਗੇ ਮੈਨੂੰ ਵਿਸ਼ਵਾਸ ਨਹੀਂ ਹੁੰਦਾ। ਸਾਡੇ ਲੋਕਾਂ ਨੂੰ ਉਹ ਆਪਣੇ ਬਰਾਬਰ ਕਿਉਂ ਸਮਝਣਗੇ ? ਪਰ ਤੁਸੀਂ ਇਥੋਂ ਕਿਉਂ ਜਾਓਗੇ ? ਤੁਹਾਡੇ ਜਾਣ ਨਾਲ ਮੈਨੂੰ ਬੜਾ ਬੁਰਾ ਲੱਗੇਗਾ।"

ਨੈਣਮਣੀ ਦੀਆਂ ਗੱਲਾਂ ਸੁਣ ਕੇ ਮੇਮ ਸਾਹਿਬ ਹੱਸਣ ਲੱਗੀ ਅਤੇ ਬੋਲੀ, "ਤੂੰ ਇਤਿਹਾਸ ਨਹੀਂ ਪੜ੍ਹਿਆ ਇਸ ਲਈ ਤੈਨੂੰ ਕੀ ਦੱਸਾਂ। ਜੇ ਪੜ੍ਹੇਂਗੀ ਤਾਂ ਸਮਝ ਜਾਵੇਂਗੀ ਕਿ ਅੱਜ ਜੋ ਜਾਤੀ ਉਤੇ ਹੈ ਉਹ ਕੱਲ੍ਹ ਹੇਠਾਂ ਹੋ ਜਾਵੇਗੀ। ਉਪਰ ਵਾਲੀ

ਜਾਤੀ ਹੇਠਾਂ ਵਾਲੀ ਜਾਤੀ ਤੇ ਦਾਹਵਾ ਕਰਕੇ ਆਪਣਾ ਨੈਤਿਕ ਪਤਨ ਲਿਆਉਂਦੀ ਹੈ। ਉਹ ਸਾਧਾਰਣ ਲੋਕਾਂ ਸੰਬੰਧੀ ਸੋਚ ਹੀ ਨਹੀਂ ਸਕਦੇ। ਅੰਗਰੇਜ਼ਾਂ ਦਾ ਵੀ ਉਹੋ ਹਾਲ ਹੋ ਰਿਹੈ। ਮੈਂ ਇਥੇ ਸ਼ਾਂਤੀ ਨਹੀਂ ਪਾ ਸਕਾਂਗੀ।"

ਨੈਣਮਣੀ ਪਹਿਲੀ ਵਾਰ ਅਜਿਹੀਆਂ ਗੱਲਾਂ ਸੁਣ ਰਹੀ ਹੈ। ਆਪਣੇ ਲੋਕਾਂ ਤੋਂ ਜੇ ਅਜਿਹੀਆਂ ਗੱਲਾਂ ਸੁਣਦੀ ਤਾਂ ਆਪਣੇ ਦੇਸ਼ ਦੇ ਆਦਮੀ ਦੀਆਂ ਗੱਲਾਂ ਸਮਝ ਕੇ ਮੰਨ ਨਾ ਸਕਦੀ। ਪਰ ਇਹ ਤਾਂ ਖ਼ੁਦ ਮੇਮ ਸਾਹਿਬ ਦੀਆਂ ਕਹੀਆਂ ਗੱਲਾਂ ਹਨ। ਉਨ੍ਹਾਂ ਦੀਆਂ ਗੱਲਾਂ ਤੇ ਅਵਿਸ਼ਵਾਸ ਕਰਨਾ ਮੁਸ਼ਕਲ ਹੈ। ਮੇਮ ਸਾਹਿਬ ਦੀਆਂ ਸਾਰੀਆਂ ਗੱਲਾਂ ਹੀ ਵੱਖਰੀਆਂ ਹਨ। ਉਸ ਦੀ ਸ਼ਾਦੀ ਵੀ ਇਨ੍ਹਾਂ ਨੇ ਹੀ ਕਰਵਾਈ ਸੀ ਵਰਨਾ ਪਿਤਾ ਜੀ ਦਾ ਰਵੱਈਆ ਪਤਾ ਨਹੀਂ ਕੀ ਹੁੰਦਾ ? ਵੱਡੇ ਸਾਹਿਬ ਦੀ ਮੇਮ ਹੋਣ ਦਾ ਵੀ ਕੋਈ ਘੁਮੰਡ ਨਹੀਂ ਹੈ। ਇਕ ਅਸਾਧਾਰਨ ਔਰਤ। ਜਦ ਮਨ 'ਚ ਆਉਂਦਾ ਹੈ ਭਾਰਤੀਆਂ ਦੇ ਘਰਾਂ ਵਿਚ ਚਲੀ ਜਾਂਦੀ ਹੈ। ਜ਼ਰੂਰ ਹੀ ਇਸ ਦੁਨੀਆਂ ਵਿਚ ਕੋਈ ਤਬਦੀਲੀ ਹੋਣ ਵਾਲੀ ਹੈ ਨਹੀਂ ਤਾਂ ਮੇਮ ਸਾਹਿਬ ਦੀ ਜ਼ਬਾਨ ਤੋਂ ਅਜਿਹੀਆਂ ਗੱਲਾਂ ਕਿਉਂ ਨਿਕਲ ਰਹੀਆਂ ਹਨ ? ਉਸ ਨੇ ਪੁੱਛਿਆ, "ਸਾਹਿਬ ਅਤੇ ਦੇਸੀ ਲੋਕ ਕੀ ਕਦੀ ਬਰਾਬਰ ਹੋ ਸਕਣਗੇ ਮੇਮ ਸਾਹਿਬ ?"

ਮੇਮ ਸਾਹਿਬ ਨੇ ਜਵਾਬ ਦਿੱਤਾ, "ਜ਼ਰੂਰ ਹੋਣਗੇ। ਵਰਨਾ ਇਹ ਸਾਰੀਆਂ ਲਹਿਰਾਂ ਕਿਉਂ ? ਪਰ ਜਦ ਤੁਸੀਂ ਬਰਾਬਰੀ ਦੀ ਪੱਧਰ ਤੇ ਪਹੁੰਚੋਗੇ ਉਦੋਂ ਹੀ ਬਰਾਬਰ ਹੋਵੋਗੇ। ਇਹ ਸਾਰੀਆਂ ਚੀਜ਼ਾਂ ਕੋਈ ਕਿਸੇ ਨੂੰ ਦੇ ਨਹੀਂ ਸਕਦਾ ਆਪ ਲੈਣੀਆਂ ਪੈਂਦੀਆਂ ਹਨ। ਇਹ ਲੋਕ ਠੀਕ ਕਹਿ ਰਹੇ ਹਨ।"

"ਕੌਣ ?" ਹੈਰਾਨੀ ਨਾਲ ਨੈਣਮਣੀ ਨੇ ਪੁੱਛਿਆ।

"ਇਹ ਹੜਤਾਲ ਕਰਨ ਵਾਲੇ—"

ਨੈਣਮਣੀ ਹੁਣ ਵਧੇਰੇ ਹੈਰਾਨ ਹੋ ਗਈ। ਸਾਬਕਾ ਵੱਡੇ ਸਾਹਿਬ ਦੀ ਮੇਮ ਅਜਿਹੀਆਂ ਗੱਲਾਂ ਕਹਿ ਰਹੀ ਹੈ, ਹੜਤਾਲ ਦੀ ਹਮਾਇਤ ਕਰ ਰਹੀ ਹੈ।

ਖਾਣਾ ਖਤਮ ਕਰਕੇ ਮੇਮ ਸਾਹਿਬ ਫੇਰ ਬੋਲੀ, "ਇਹੋ ਲੋਕ ਇਕ ਦਿਨ ਜਿੱਤ ਜਾਣਗੇ। ਪਰ ਕਦ ਜਿੱਤਣਗੇ। ਇਹ ਮੈਂ ਨਹੀਂ ਕਹਿ ਸਕਦੀ, ਕਿਉਂਕਿ ਮੈਂ ਸਰਬ-ਗਿਆਨੀ ਨਹੀਂ ਹਾਂ।"

ਏਨਾ ਸਭ ਕਹਿ ਕੇ ਮੇਮ ਸਾਹਿਬ ਡਰਾਇੰਗ ਰੂਮ ਵਿਚ ਟਹਿਲਣ ਲੱਗੀ।

ਨੈਣਮਣੀ ਇਕ ਸੰਤਰਾ ਛਿੱਲਣ ਲੱਗੀ।

ਨੈਣਮਣੀ ਬੜੀ ਦੇਰ ਤਕ ਦੁਰਗਾ ਨੂੰ ਉਡੀਕਦੀ ਰਹੀ। ਡਰਾਇੰਗ ਰੂਮ ਵਿਚੋਂ ਉਠ ਕੇ ਉਹ ਰਸੋਈ ਵਿਚ ਚਲੀ ਗਈ। ਦੁਰਗਾ ਲਈ ਕੁਝ ਖਾਣਾ ਰੱਖਣਾ ਪਵੇਗਾ। ਮੇਮ ਸਾਹਿਬ ਬੈਡ ਰੂਮ ਵਿਚ ਚਲੀ ਗਈ ਹੈ ਪਰ ਸੌਂ ਨਹੀਂ ਪਾ ਰਹੀ। ਖੰਘੂਰਨ ਦੀ ਆਵਾਜ਼ ਸੁਣਾਈ ਦੇ ਰਹੀ ਹੈ ਅਤੇ ਸੁਣਾਈ ਦੇ ਰਿਹਾ ਹੈ ਇਕ ਅਸੁਭਾਵਕ ਵੇਦਨਾ ਦਾ ਸ਼ਬਦ। ਇਨਸਾਨ ਜਦ ਆਪਣੀ ਪੀੜ ਦੱਸ ਨਹੀਂ ਪਾਉਂਦਾ ਤਾਂ ਅਣਜਾਣੇ ਹੀ ਇਕ ਅਸੁਭਾਵਕ ਸ਼ਬਦ ਨਿਕਲਦਾ ਹੈ। ਉਸੇ ਤਰ੍ਹਾਂ ਦਾ ਹੈ ਇਹ ਸ਼ਬਦ। ਇਸ ਔਰਤ ਨੂੰ ਕੀ ਦੁੱਖ ਹੈ ਜਾਨਣਾ ਬੜਾ ਮੁਸ਼ਕਲ ਹੈ। ਉਨ੍ਹਾਂ ਦਾ ਮਨ ਜਿੰਨਾ ਵਿਸ਼ਾਲ ਹੈ

ਦਿਲ ਓਨਾਂ ਹੀ ਸੋਹਣਾ। ਅਨਿਆਂ, ਨਾ-ਬਰਾਬਰੀ ਬਰਦਾਸ਼ਤ ਨਹੀਂ ਕਰ ਪਾਉਂਦੀ। ਅਚਾਨਕ ਜਿਵੇਂ ਕੁਝ ਕਰ ਦੇਵੇਗੀ। ਲੱਕੜ ਦਾ ਮਿਸਤਰੀ ਜਿਵੇਂ ਰੰਦਾ ਚਲਾ ਕੇ ਲੱਕੜ ਬਰੋਬਰ ਕਰ ਦਿੰਦਾ ਹੈ, ਉਵੇਂ ਇਨਸਾਨ ਦੇ ਖੇਤਰ ਵਿਚ ਰੰਦਾ ਚਲਾਉਣਾ ਮੁਸ਼ਕਲ ਹੈ। ਮੇਮ ਸਾਹਿਬ ਇਹ ਨਹੀਂ ਸੋਚਦੀ। 'ਹੋਣਾ ਪਵੇਗਾ' ਕਿਉਂ ਨਹੀਂ ਹੋਵੇਗਾ' ਅਜਿਹੀਆਂ ਗੱਲਾਂ ਕਰਦੀ ਹੈ। ਮਨ ਵਿਚ ਪ੍ਰਬਲ ਇੱਛਾ-ਸ਼ਕਤੀ ਹੈ। ਇਸ ਇੱਛਾ-ਸ਼ਕਤੀ ਵਿਚ ਰੁਕਾਵਟ ਪੈਣ ਤੇ ਅਜਿਹੀ ਦੀਨ ਆਵਾਜ਼ ਨਿਕਲਦੀ ਹੈ। ਨੈਣਮਣੀ ਨੇ ਪਹਿਲਾਂ ਕਦੀ ਅਜਿਹੀ ਆਵਾਜ਼ ਨਹੀਂ ਸੁਣੀ ਸੀ।

ਨੈਣਮਣੀ ਬੜੀ ਦੇਰ ਤਕ ਜਾਗਦੀ ਰਹੀ। ਦੁਰਗਾ ਦਾ ਹੁਣ ਤਕ ਪਤਾ ਨਹੀਂ। ਕੀ ਹੋਇਆ ਉਸ ਨੂੰ ? ਪਹਿਲਾਂ ਤਾਂ ਉਸ ਨੇ ਕਦੀ ਅਜਿਹਾ ਨਹੀਂ ਕੀਤਾ। ਅਚਾਨਕ ਲੱਕੜ ਦੇ ਫਰਸ਼ ਤੇ ਬੂਟਾਂ ਦੀ ਆਵਾਜ਼ ਸੁਣਾਈ ਦਿੱਤੀ। ਨੈਣਮਣੀ ਕੰਨ ਲਾ ਕੇ ਆਵਾਜ਼ ਪਛਾਨਣ ਦੀ ਕੋਸ਼ਿਸ਼ ਕਰਨ ਲੱਗੀ। ਇਹ ਆਵਾਜ਼ ਦੁਰਗਾ ਦੇ ਬੂਟਾਂ ਦੀ ਨਹੀਂ ਹੈ। ਤਾਂ ਫਿਰ ਕਿਸ ਦੀ ਹੈ ? ਏਨੀ ਰਾਤ ਗਏ ਮੇਮ ਸਾਹਿਬ ਕੋਲ ਕੌਣ ਆਇਆ ਹੋਵੇਗਾ ? ਪਹਿਲਾਂ ਤਾਂ ਕਦੀ ਕੋਈ ਇਸ ਤਰ੍ਹਾਂ ਨਹੀਂ ਆਇਆ ਸੀ।

ਠੀਕ ਹੀ ਤਾਂ ਹੈ ਮੇਮ ਸਾਹਿਬ ਦੇ ਕਮਰੇ ਦਾ ਦਰਵਾਜ਼ਾ ਕੋਈ ਖਟਖਟਾ ਰਿਹਾ ਹੈ। ਨੈਣਮਣੀ ਵਿਚ ਜਗਿਆਸਾ ਅਤੇ ਸ਼ੰਕਾ ਦੋਵੇਂ ਹੀ ਪੈਦਾ ਹੋਈਆਂ। ਉਹ ਰਸੋਈ ਤੋਂ ਪੰਜਿਆਂ ਦੇ ਭਾਰ ਚਲ ਕੇ ਡਰਾਇੰਗ ਰੂਮ ਅਤੇ ਸੌਣ ਦੇ ਕਮਰੇ ਵਿਚਕਾਰ ਖਲੋ ਗਈ।

ਉਸ ਦੇ ਕੰਨ ਲਾਲ ਹੋ ਗਏ। ਉਹੋ ਘ੍ਰਿਣਤ ਪਸ਼ੂ ਜਿਲਾਪੋਸੀ ਦਰਵਾਜ਼ਾ ਖਟਖਟਾ ਰਿਹਾ ਸੀ। ਨੈਣਮਣੀ ਉਥੇ ਖੜੀ ਰਹੀ।

ਥੋੜ੍ਹੀ ਦੇਰ ਬਾਦ ਬੈਡਰੂਮ ਦਾ ਦਰਵਾਜ਼ਾ ਖੁੱਲ੍ਹਿਆ ਅਤੇ ਮੇਮ ਸਾਹਿਬ ਦੀ ਆਵਾਜ਼ ਸੁਣਾਈ ਦਿੱਤੀ :

"ਤੁਸੀਂ ਏਨੀ ਰਾਤ ਗਏ ਇਥੇ ਕੀ ਕਰਨ ਆਏ ਹੋ ?"

ਜਿਲਾਪੋਸੀ ਨੇ ਅੰਗਰੇਜ਼ੀ ਵਿਚ ਜਵਾਬ ਦਿੱਤਾ, ਜੋ ਨੈਣਮਣੀ ਸਮਝ ਨਹੀਂ ਸਕੀ। ਪਰ ਗੱਲ ਕਰਨ ਦੇ ਲਹਿਜੇ ਅਤੇ ਹਾਵ-ਭਾਵ ਤੋਂ ਸਮਝ ਗਈ ਕਿ ਉਹ ਮੇਮ ਸਾਹਿਬ ਨਾਲ ਇੱਜ਼ਤ ਨਾਲ ਗੱਲ ਨਹੀਂ ਕਰ ਰਿਹਾ।

ਕੁਝ ਦੇਰ ਦੋਵਾਂ ਵਿਚ ਬਹਿਸ-ਮੁਬਾਹਿਸਾ ਹੋਇਆ। ਉਸ ਤੋਂ ਮਗਰੋਂ ਜਿਲਾਪੋਸੀ ਸ਼ਾਂਤ ਮੁੜ ਗਿਆ।

ਨੈਣਮਣੀ ਸਮਝ ਨਾ ਸਕੀ ਕਿ ਕੀ ਹੋਇਆ ਹੈ। ਉਹ ਉਸ ਕੋਲੋਂ ਤੇਜ਼ੀ ਨਾਲ ਨਿਕਲ ਗਈ। ਉਸ ਨੂੰ ਇਹ ਵੀ ਪਤਾ ਨਹੀਂ ਲੱਗਿਆ ਕਿ ਉਹ ਉਥੇ ਖੜੀ ਹੈ।

ਜਿਲਾਪੋਸੀ ਦੇ ਚਲੇ ਜਾਣ ਮਗਰੋਂ ਮੇਮ ਸਾਹਿਬ ਬੈਡ ਰੂਮ ਵਿਚੋਂ ਨਿਕਲ ਕੇ ਨੈਣਮਣੀ ਕੋਲ ਆ ਗਈ। ਬੋਲੀ, "ਨੈਣਮਣੀ ਦੇਖ ਤਾਂ ਬੋਤਲ ਵਿਚ ਸ਼ੈਂਪੇਨ ਹੈ ਕੀ ? ਮੇਰਾ ਸਿਰ ਚਕਰਾ ਰਿਹੈ।"

ਨੈਣਮਣੀ ਨੇ ਮੇਜ਼ ਤੇ ਰੱਖੀ ਬੋਤਲ ਦੇਖ ਕੇ ਕਿਹਾ, "ਹਾਂ ਹੈ।"

"ਥੋੜ੍ਹੀ ਜਿਹੀ ਲੈ ਆ।"

ਮੇਮ ਸਾਹਿਬ ਬੈਡਰੂਮ ਵਿਚ ਮੁੜ ਗਈ ।

ਨੈਣਮਣੀ ਸ਼ਰਾਬ ਲੈ ਕੇ ਗਈ ਤਾਂ ਦੇਖਿਆ ਮੇਮ ਸਾਹਿਬ ਬਿਸਤਰੇ ਤੇ ਅੱਧਲੇਟੀ ਕੁਝ ਬੁੜਬੁੜਾ ਰਹੀ ਹੈ । ਨੈਣਮਣੀ ਤੋਂ ਸ਼ੈਂਪੇਨ ਦਾ ਗਲਾਸ ਲੈ ਕੇ ਘੁੱਟ ਭਰਦਿਆਂ ਬੋਲੀ, "ਤੂੰ ਸੁਣਿਆਂ ?"

"ਕੀ ?"

"ਜਿਲਾਪੋਸੀ ਫ਼ੌਜ ਵਿਚ ਵਾਪਸ ਜਾ ਰਿਹੈ । ਨੋਟਿਸ ਆਇਆ ਹੈ ।"

ਨੈਣਮਣੀ ਚੁੱਪ ਰਹੀ ।

ਮੇਮ ਸਾਹਿਬ ਉਸ ਦੇ ਸਰਲ ਮੂੰਹ ਵੱਲ ਦੇਖਦਿਆਂ ਹੱਸ ਕੇ ਬੋਲੀ, "ਤੂੰ ਹੀ ਚੰਗੀ ਹੈਂ ।"

"ਕਿਵੇਂ ਮੇਮ ਸਾਹਿਬ ?"

"ਜਿਲਾਪੋਸੀ ਲੜਾਈ ਤੇ ਜਾ ਰਿਹੈ ਅਤੇ ਇਹ ਖਬਰ ਮੈਨੂੰ ਦੇਣ ਬੈਡ ਰੂਮ ਤਕ ਆਇਆ । ਸਿਰਫ ਖਬਰ ਦੇਣ ਹੀ ਨਹੀਂ, ਮੈਨੂੰ ਬਹਾਦਰਾਂ ਵਾਂਗ ਉਸ ਨੂੰ ਗਲਵਕੜੀ ਪਾਉਣੀ ਚਾਹੀਦੀ ਹੈ । ਕਿਹਾ ਮੁਕਾਬਲਾ !"

ਮੇਮ ਸਾਹਿਬ ਨੇ ਪੂਰੀ ਸ਼ੈਂਪੇਨ ਇਕ ਘੁੱਟ ਵਿਚ ਪੀ ਲਈ । ਗਲਾਸ ਨੈਣਮਣੀ ਨੂੰ ਦਿੰਦਿਆਂ ਬੋਲੀ, "ਸੁਣ ਨੈਣਮਣੀ, ਤੂੰ ਵੀ ਔਰਤ ਹੈਂ, ਮੈਂ ਵੀ ਔਰਤ ਹਾਂ । ਇਸ ਲਈ ਜੇ ਮਰਦ ਗ਼ਲਤ ਵਤੀਰਾ ਕਰੇ ਤਾਂ ਕੀ ਜਵਾਬ ਦੇਣਾ ਚਾਹੀਦਾ ਹੈ, ਇਹ ਤੂੰ ਵੀ ਜਾਣਦੀ ਹੈਂ, ਮੈਂ ਵੀ ਜਾਣਦੀ ਹਾਂ । ਲੜਾਈ ਨੇ ਉਸ ਦਾ ਦਿਮਾਗ਼ ਖਰਾਬ ਕਰ ਦਿੱਤਾ ਹੈ ।"

ਨੈਣਮਣੀ ਨੇ ਇਸ ਗੱਲ ਦਾ ਕੋਈ ਮੋੜਵਾਂ ਜਵਾਬ ਨਾ ਦਿੱਤਾ । ਮੇਮ ਸਾਹਿਬ ਜਵਾਬ ਚਾਹ ਵੀ ਨਹੀਂ ਰਹੀ ਸੀ । ਉਹ ਗਲਾਸ ਲੈ ਕੇ ਚਲੀ ਗਈ ।

ਥੋੜ੍ਹੀ ਦੇਰ ਬਾਦ ਦੁਰਗਾ ਵੀ ਆ ਗਿਆ । ਥੋੜ੍ਹੇ ਆਂਡਿਆਂ ਅਤੇ ਰੋਟੀ ਤੋਂ ਸਿਵਾ ਹੋਰ ਕੋਈ ਜੁਗਾੜ ਨਹੀਂ ਕਰ ਸਕਿਆ । ਇਹ ਚੀਜ਼ਾਂ ਵੀ ਮਜ਼ਦੂਰ ਸਹਾਇਤਾ ਭੰਡਾਰ ਤੋਂ ਮੰਗ ਕੇ ਲਿਆਇਆ ਹੈ । ਅੱਜ ਇਕ ਹਫ਼ਤੇ ਤੋਂ ਦੁਕਾਨ-ਹਾਟ ਬੰਦ ਹਨ । ਕੋਈ ਚੀਜ਼ ਨਹੀਂ ਮਿਲ ਰਹੀ !

ਨੈਣਮਣੀ ਹੱਥ ਸਾਮਾਨ ਦੇ ਕੇ ਦੁਰਗਾ ਆਪਣੇ ਘਰ ਮੁੜਨਾ ਚਾਹੁੰਦਾ ਸੀ । ਏਨੇ ਵਿਚ ਨੈਣਮਣੀ ਨੇ ਪੁੱਛਿਆ, "ਕੁਝ ਖਾਵੇਂਗਾ ਨਹੀਂ ?"

"ਨਹੀਂ । ਮੈਂ ਘਰ ਗਿਆ ਸੀ ਮਨੂੰ ਨੇ ਚਾਹ ਅਤੇ ਹਲਵਾ ਖੁਆਇਆ । ਇਹ ਸਾਮਾਨ ਧਿਆਨ ਨਾਲ ਵਰਤੀਂ । ਵਰਨਾ ਮੇਮ ਸਾਹਿਬ ਨੂੰ ਤਕਲੀਫ਼ ਹੋਵੇਗੀ ।"

"ਮੇਮ ਸਾਹਿਬ ਨੂੰ ਤਕਲੀਫ਼," ਵਾਕ ਦਾ ਉਚਾਰਣ ਸੁਣ ਕੇ ਨੈਣਮਣੀ ਨੂੰ ਬੜਾ ਚੰਗਾ ਲੱਗਿਆ । ਦੁਰਗਾ ਦੇ ਕਹਿਣ ਦੇ ਢੰਗ ਤੋਂ ਮੇਮ ਸਾਹਿਬ ਪ੍ਰਤੀ ਗੰਭੀਰ ਹਮ-ਦਰਦੀ ਪ੍ਰਗਟ ਹੋ ਰਹੀ ਸੀ । ਉਹ ਬੋਲੀ, "ਇਕ ਗੱਲ ਜਾਣਦਾ ਏਂ ਦੁਰਗਾ ?"

"ਕੀ ?"

"ਅੱਜ ਮੇਮ ਸਾਹਿਬ ਕੋਲ ਜਿਲਾਪੋਸੀ ਆਇਆ ਸੀ ।"

ਦੁਰਗਾ ਹੱਸ ਕੇ ਬੋਲਿਆ, "ਇਸ ਵਿਚ ਹੈਰਾਨੀ ਦੀ ਕੀ ਗੱਲ ਹੈ ? ਮੇਮ ਸਾਹਿਬ

ਕੋਲ ਤਾਂ ਸਾਹਿਬ ਲੋਕ ਆਉਂਦੇ ਹੀ ਨੇ ।"

ਨੈਣਮਣੀ ਖਿੰਨ ਹੋ ਕੇ ਬੋਲੀ, "ਜੇ ਮੇਰੇ ਕੋਲ ਇਸ ਤਰ੍ਹਾਂ ਆਉਂਦਾ ਤਾਂ ਗਲਾ ਵੱਢ ਸੁੱਟਦੀ ।"

ਦੁਰਗਾ ਨੂੰ ਸਮਝ ਆਇਆ ਕਿ ਜਿਲਾਪੋਸੀ ਕਿਉਂ ਆਇਆ ਸੀ । ਉਹ ਬੋਲਿਆ, "ਬੜਾ ਮਾੜਾ ਕੰਮ ਕੀਤਾ ਸਾਹਿਬ ਨੇ । ਇਹ ਸਾਹਿਬ ਤਾਂ ਇਕ ਜਨੌਰ ਹੈ, ਮਸਤ ਜਨੌਰ ।"

ਨੈਣਮਣੀ ਨੇ ਕਿਹਾ, "ਮੇਮ ਸਾਹਿਬ ਨੂੰ ਇਸ ਤਰ੍ਹਾਂ ਇਕੱਲਿਆਂ ਬੰਗਲੇ ਵਿਚ ਨਹੀਂ ਛੱਡਿਆ ਜਾ ਸਕਦਾ ।" ਰੁਕ ਕੇ ਫੇਰ ਬੋਲੀ, "ਮੇਮ ਸਾਹਿਬ ਨੂੰ ਕਿਸੇ ਦਾ ਡਰ ਨਹੀਂ ਹੈ, ਕੰਪਨੀ ਦਾ ਵੀ ਨਹੀਂ, ਉਹ ਬਿਲਕੁਲ ਨਿਡਰ ਹੈ ।" ਹੋਰ ਉਤਸ਼ਾਹ ਨਾਲ ਬੋਲੀ, "ਜਾਣਦਾ ਹੈਂ ਮੇਮ ਸਾਹਿਬ ਨੇ ਕੀ ਕੀਤਾ ? ਆਪਣੇ ਨਾਲ ਬਿਠਾ ਕੇ ਚਾਹ ਪੀਣ ਤੇ ਮਜਬੂਰ ਕੀਤਾ । ਕਿਹਾ ਕਾਂਡ ! ਮੇਮ ਸਾਹਿਬ ਨਾਲ ਬੈਠਣਾ, ਅਣ-ਸੁਣਿਆ ਅਣਦੇਖਿਆ ਕਾਂਡ ।"

ਇਹ ਗੱਲਾਂ ਸੁਣ ਕੇ ਦੁਰਗਾ ਹੈਰਾਨ ਹੋ ਗਿਆ । ਮਜ਼ਦੂਰਾਂ ਪ੍ਰਤੀ ਵੀ ਮੇਮ ਸਾਹਿਬ ਦੀ ਸ਼ਰਧਾ ਬੇਹੱਦ ਹੈ । ਉਹ ਹੁਣੇ ਬਾਹਰੋਂ ਆ ਰਿਹੈ । ਸਾਰੇ ਮਜ਼ਦੂਰ ਆਗੂ ਮਜ਼ਦੂਰ ਸਹਾਇਤਾ ਭੰਡਾਰ ਵਿਚ ਬੈਠੇ ਹਨ । ਮੇਮ ਸਾਹਿਬ ਕੋਲ ਖਾਣ ਦਾ ਸਾਮਾਨ ਨਹੀਂ ਹੈ, ਸੁਣਦਿਆਂ ਹੀ ਗਿਆਸੁਦੀਨ ਸਾਹਿਬ ਬੋਲ ਪਏ, "ਇਨ੍ਹਾਂ ਮੇਮ ਸਾਹਿਬ ਕਰਕੇ ਹੀ ਤਾਂ ਮੈਨੂੰ ਹਾਲੀਂ ਵੀ ਅੰਗਰੇਜ਼ ਚਰਿੱਤ੍ਰ ਤੇ ਕੁਝ ਆਸਥਾ ਹੈ । ਵਰਨਾ ਇਨ੍ਹਾਂ ਲੋਕਾਂ ਦਾ ਵਤੀਰਾ ਦੇਖ ਕੇ ਤਾਂ ਮੇਰੀ ਆਸਥਾ ਖਤਮ ਹੋ ਗਈ ਸੀ ।" ਸਭ ਤੋਂ ਵੱਡੀ ਗੱਲ ਉਸ ਦੇ ਸਹੁਰੇ ਪ੍ਰਧਾਨ ਨੇ ਕਹੀ, "ਮੇਮ ਸਾਹਿਬ ਵਿਚ ਵਡਿੱਤਣ ਦਾ ਅਹਿਸਾਸ ਨਹੀਂ ਹੈ । ਸਾਰਿਆਂ ਨੂੰ ਬਰਾਬਰ ਸਮਝਦੀ ਹੈ ।" ਫੇਰ ਤਾਂ ਮੇਮ ਸਾਹਿਬ ਦੇ ਅਨੇਕਾਂ ਗੁਣ-ਗਾਨਾਂ ਦਾ ਵਰਨਣ ਹੋਇਆ । ਉਹ ਸਭ ਯਾਦ ਰੱਖਣਾ ਮੁਸ਼ਕਲ ਹੈ । ਦੁਰਗਾ ਬੋਲਿਆ, "ਟਾਊਲਰ ਸਾਰਿਆਂ ਨੂੰ ਜਲਾ ਰਿਹਾ ਹੈ ਅਤੇ ਮੇਮ ਸਾਹਿਬ ਸ਼ੀਤਲ ਜਲ ਛਿੜਕ ਰਹੀ ਹੈ ।" ਏਨੇ ਵਿਚ ਮੇਮ ਸਾਹਿਬ ਆਪ ਹੀ ਬਾਹਰ ਆ ਗਈ । ਉਨ੍ਹਾਂ ਦੇ ਮੂੰਹ ਤੇ ਖੁਸ਼ੀ ਦਿਖਾਈ ਦੇ ਰਹੀ ਹੈ । ਸ਼ਾਇਦ ਉਹ ਇਹ ਸਮਝ ਗਈ ਸੀ ਕਿ ਦੋਵੇਂ ਉਸ ਦੀਆਂ ਹੀ ਗੱਲਾਂ ਕਰ ਰਹੇ ਹਨ ।"

ਮੇਮ ਸਾਹਿਬ ਨੇ ਪੁੱਛਿਆ, "ਸ਼ਹਿਰ ਵਿਚ ਕੀ ਹੋ ਰਿਹੈ, ਦੱਸ ਦੁਰਗਾ ?"

ਦੁਰਗਾ ਉਤਸ਼ਾਹ ਨਾਲ ਵਰਨਣ ਕਰਨ ਲੱਗਾ, "ਇਕ-ਅੱਧ ਅਫਸਰ ਤੋਂ ਸਿਵਾ ਕੋਈ ਕੰਮ ਤੇ ਨਹੀਂ ਜਾ ਰਿਹਾ । ਲੋਕ ਹੜਤਾਲ ਕਰਨ ਵਾਲਿਆਂ ਲਈ ਚੰਦਾ ਇਕੱਠਾ ਕਰ ਰਹੇ ਹਨ; ਇਸਮਾਈਲ ਦੀ ਅਗਵਾਈ ਵਿਚ ਇਕ ਵਾਲੰਟੀਅਰ ਦਲ ਜਥੇਬੰਦ ਹੋ ਰਿਹਾ ਹੈ । ਸਾਹਿਬ ਚੁੱਪਚਾਪ 'ਫਾਲਤੂ' ਮਜ਼ਦੂਰਾਂ ਨੂੰ ਲਾ ਕੇ ਕੰਮ ਚਲਾਉਣ ਦੀ ਕੋਸ਼ਿਸ਼ ਕਰ ਰਹੇ ਹਨ । ਪਰ ਵਲੰਟੀਅਰਾਂ ਦੀ ਨਿਗਰਾਨੀ ਕਰਕੇ ਕੁਝ ਕਰ ਨਹੀਂ ਪਾ ਰਹੇ । ਏਧਰ ਕੰਪਨੀ ਨੇ ਕੰਮ ਚਾਲੂ ਰੱਖਣ ਲਈ ਟੈਲੀਗ੍ਰਾਮ ਦਿੱਤੀ ਹੈ । ਵਰਨਾ ਹਰ ਕਦਮ ਤੇ ਸ਼ਾਂਤੀ ਭੰਗ ਹੋਣ ਦਾ ਖਤਰਾ ਹੈ । ਪਰ ਟਾਊਲਰ ਦੀ ਖਾ ਜਾਣ ਵਰਗੀ ਚੀਤੇ ਦੀ ਮੂਰਤੀ । ਹੜਤਾਲ ਕਿਸੇ ਵੀ ਤਰ੍ਹਾਂ ਤੋੜਨੀ ਚਾਹੀਦੀ ਹੈ ਇਹੋ ਉਸ ਦੀ

ਭੀਸ਼ਮ ਪ੍ਰਤਿੱਗਿਆ ਹੈ । ਡਿਬਰੂਗੜ੍ਹ ਤੋਂ ਰਾਊਲਟ ਸਾਹਿਬ ਨੂੰ ਬੁਲਾਇਆ ਗਿਆ ਹੈ । ਪੁਲਸ ਨੇ ਵੀ ਆਸਾਮ ਰਾਈਫ਼ਲਜ਼ ਨੂੰ ਬੁਲਾਇਆ ਹੈ । ਲਾਈਟ ਕੈਵਲਰੀ ਦੇ ਘੁੜ-ਸਵਾਰ ਤਾਂ ਹੈਨ ਹੀ ਅਤੇ ਅੱਜ ਸ਼ਾਮ ਤੋਂ ਦਫ਼ਾ 144 ਲਾਗੂ ਕੀਤੀ ਗਈ ਹੈ ।"

"ਕਿਉਂ ?" ਮੇਮ ਸਾਹਿਬ ਨੇ ਸਵਾਲ ਕੀਤਾ ।

"ਕਾਨੂੰਨ ਦੀ ਗੱਲ ਮੈਂ ਕੀ ਜਾਣਦਾ ਹਾਂ ਮੇਮ ਸਾਹਿਬ ? ਸੁਣਿਆ ਹੈ ਵਾਲੰਟੀਅਰਾਂ ਨਾਲ ਕਿਤੇ ਸੰਘਰਸ਼ ਨਾ ਹੋਵੇ, ਇਸੇ ਲਈ ਅਜਿਹਾ ਪ੍ਰਬੰਧ—"

ਮੇਮ ਸਾਹਿਬ ਦੇ ਮੂੰਹ ਤੇ ਵਿਸ਼ਾਦ ਦਾ ਹਾਸਾ ਦਿਖਾਈ ਦਿੱਤਾ । ਪਰ ਉਸਨੇ ਮਨ ਦਾ ਦੁੱਖ ਜ਼ਾਹਰ ਨਹੀਂ ਕੀਤਾ । ਉਨ੍ਹਾਂ ਦਾ ਹਿਰਦਾ ਕੰਬ ਉਠਿਆ । ਤਾਂ ਸੰਘਰਸ਼ ਦੀ ਤਿਆਰੀ ਹੋ ਰਹੀ ਹੈ । ਉਹ ਫਿਰ ਫੋਨ ਕੋਲ ਗਈ । ਫੋਨ ਤੇ ਹਿੰਗਿਸ ਨੂੰ ਮੰਗਿਆ ਪਰ ਉਹ ਮਿਲੇ ਨਹੀਂ । ਬੰਗਲੇ ਤੋਂ ਕਿਸੇ ਨੇ ਦੱਸਿਆ ਕਿ ਸ਼ਿਲਾਂਗ ਗਏ ਹਨ । ਉਹ ਸ਼ਿਲਾਂਗ ਕਿਉਂ ਗਏ ਹਨ ਇਸ ਦਾ ਅੰਦਾਜ਼ਾ ਲਾਉਣ ਲੱਗੀ । ਸ਼ਾਇਦ ਸਮਝੌਤੇ ਦੀ ਕੋਸ਼ਿਸ਼ ਕਰ ਰਹੇ ਹੋਣ । ਚੰਗਾ ਹੈ । ਪਰ ਟਾਊਲਰ ਨੂੰ ਕੌਣ ਸੰਭਾਲੇਗਾ । ਉਸ ਦਾ ਤਾਂ ਰਾਵਣ-ਰਾਜ ਹੋ ਗਿਆ ਹੈ ।

ਮੇਮ ਸਾਹਿਬ ਬੋਲੀ, "ਦੁਰਗਾ ਤੂੰ ਸੁਣਿਐ ਯੂਰਪ ਵਿਚ ਜੰਗ ਸ਼ੁਰੂ ਹੋ ਗਈ ਹੈ ।"

ਦੁਰਗਾ ਨੇ ਹੈਰਾਨ ਹੋ ਕੇ ਕਿਹਾ, "ਜੰਗ ?"

"ਹਾਂ ।"

ਮੇਮ ਸਾਹਿਬ ਨੇ ਇਕ ਹਉਕਾ ਭਰਿਆ ਅਤੇ ਬੋਲੀ, "ਸੋਚ ਰਹੀ ਹਾਂ ਮੈਂ ਵੀ ਚਲੀ ਜਾਵਾਂ । ਹੁਣ ਇਥੇ ਰਹਿਣਾ ਚੰਗਾ ਨਹੀਂ ਲੱਗ ਰਿਹਾ ।"

ਮੇਮ ਸਾਹਿਬ ਬੈਡਰੂਮ ਵਿਚ ਚਲੀ ਗਈ । ਨੈਣਮਣੀ ਦਾ ਮਨ ਇਕ ਅਣਜਾਣੇ ਵਿਸ਼ਾਦ ਨਾਲ ਭਰ ਉਠਿਆ । ਉਹ ਬੋਲੀ, "ਮੇਮ ਸਾਹਿਬ ਨੂੰ ਬੜਾ ਬੁਰਾ ਲੱਗ ਰਿਹੈ । ਇਹ ਹੜਤਾਲ ਕਿੰਨੇ ਦਿਨ ਚਲੇਗੀ ?"

ਦੁਰਗਾ ਨੇ ਜਵਾਬ ਵਿਚ ਕਿਹਾ, "ਅੱਜ ਮਨੂੰ ਨਾਲ ਬੜੀਆਂ ਗੱਲਾਂ ਹੋਈਆਂ । ਉਸ ਨੇ ਸਾਰਿਆਂ ਨੂੰ ਚਾਹ ਪਿਆਈ । ਉਹ ਬਹੁਤ ਬਦਲ ਗਈ ਹੈ । ਕਿੰਨੀਆਂ ਗੱਲਾਂ ਸਿਖ ਗਈ ਹੈ ! ਕਿਉਂ ਨਹੀਂ ਸਿਖੇਗੀ ! ਪਿਤਾ ਜੀ ਨਾਲ ਮੀਟਿੰਗਾਂ ਵਿਚ ਜਾਂਦੀ ਹੈ । ਕਹਿ ਰਹੀ ਸੀ ਹੜਤਾਲ ਖਤਮ ਨਹੀਂ ਹੋਵੇਗੀ । ਸਾਹਿਬ ਲੋਕਾਂ ਨੂੰ ਮੰਗਾਂ ਪੂਰੀਆਂ ਕਰਨੀਆਂ ਪੈਣਗੀਆਂ । ਉਨ੍ਹਾਂ ਨੂੰ ਯੂਨੀਅਨ ਨੂੰ ਮਾਨਤਾ ਵੀ ਦੇਣੀ ਪਵੇਗੀ । ਨੇਤਾਵਾਂ ਨੂੰ ਮੁੜ ਕੇ ਕੰਮ ਤੇ ਲੈਣਾ ਪਵੇਗਾ ।

ਨੈਣਮਣੀ ਖਿਝ ਕੇ ਬੋਲੀ, "ਹੜਤਾਲ ਜੇ ਚਲਦੀ ਰਹੀ ਤਾਂ ਮੈਨੂੰ ਮੇਮ ਸਾਹਿਬ ਨੂੰ ਗੁਆ ਦੇਣਾ ਪਵੇਗਾ । ਸਾਰੀ ਪੜ੍ਹਾਈ ਮੁੱਕ ਜਾਵੇਗੀ—"

"ਪਰ ਮੇਮ ਸਾਹਿਬ ਹਮੇਸ਼ਾਂ ਇਥੇ ਕਿਉਂ ਰਹਿਣਗੇ ?"

ਨੈਣਮਣੀ ਦੁੱਖ ਨਾਲ ਬੋਲੀ, "ਉਹ ਮੈਨੂੰ ਆਪਣੀ ਮਾਂ ਵਰਗੀ ਜਾਪਦੀ ਹੈ । ਬਦੇਸ਼ੀ ਜ਼ਰੂਰ ਹੈ । ਰੋਜ਼ ਸਾਡੀ ਦੇਖਭਾਲ ਉਹ ਕਿਉਂ ਕਰਨਗੇ ? ਹੜਤਾਲ ਨਾ ਹੋਈ ਹੁੰਦੀ ਤਾਂ ਸ਼ਾਇਦ ਰਹਿ ਜਾਂਦੀ ।"

ਦੁਰਗਾ ਨੇ ਨੈਣਮਣੀ ਦੇ ਚਿਹਰੇ ਵੱਲ ਦੇਖਦਿਆਂ ਹੱਸ ਕੇ ਕਿਹਾ, "ਮੈਂ ਤਾਂ ਹਾਂ ।

ਕੀ ਮੇਰੇ ਰਹਿੰਦਿਆਂ ਸੁਖੀ ਨਹੀਂ ਰਹੇਂਗੀ ?''

ਨੈਣਮਣੀ ਨੇ ਕਿਹਾ, ''ਤੇਰੇ ਨਾਲ ਰਹਿੰਦਿਆਂ ਸੁੱਖੀ ਕਿਉਂ ਨਹੀਂ ਰਹਾਂਗੀ ਭਲਾ ? ਪਰ ਔਰਤ ਲਈ ਕੀ ਮਰਦ ਹੀ ਸਭ ਕੁਝ ਹੈ ? ਮੇਮ ਸਾਹਿਬ ਨਾਲ ਰਹਿਣ ਮਗਰੋਂ ਸਮਝ ਆ ਰਿਹਾ ਹੈ ਕਿ ਮੇਰਾ ਆਪਣਾ ਵੀ ਇਕ ਮਨ ਹੈ । ਜੋ ਗੁਣ ਹਨ ਉਨ੍ਹਾਂ ਨੂੰ ਉਭਾਰਨ ਵਿਚ ਕੌਣ ਮਦਦ ਕਰੇਗਾ ? ਤੂੰ ਅਜਿਹੀ ਮਦਦ ਤਾਂ ਨਹੀਂ ਕਰ ਸਕਦਾ । ਇਸ ਲਈ ਚਾਹੀਦੇ ਹਨ ਵਿਦਿਆ ਅਤੇ ਸਿਖਿਅਕ । ਮੈਂ ਆਦਮੀ ਬਰਾਬਰ ਹਾਂ, ਇਹ ਭਾਵ ਉਨ੍ਹਾਂ ਨੇ ਹੀ ਦਿੱਤਾ ਹੈ ।''

''ਆਦਮੀ ਬਰਾਬਰ ?''

''ਹਾਂ ।''

ਦੁਰਗਾ ਹਉਕਾ ਭਰਦਿਆਂ ਸੋਚਾਂ ਵਿਚ ਡੁੱਬ ਗਿਆ । ਨੈਣਮਣੀ ਨਾਲ ਸ਼ਾਦੀ ਕਰਦਿਆਂ ਉਸ ਦੀ ਕਲਪਨਾ ਸੀ, ਖ਼ੂਬ ਆਨੰਦ ਨਾਲ ਦੁਨੀਆਂ ਵਸਾਵਾਂਗੇ, ਨਾਲ ਰਹਾਂਗੇ, ਖਾਵਾਂਗੇ, ਨੈਣਮਣੀ ਗ੍ਰਿਹਸਥਣ ਬਣੇਗੀ, ਉਨ੍ਹਾਂ ਦੇ ਬਾਲ-ਬੱਚੇ ਹੋਣਗੇ । ਉਹ ਪਿਤਾ ਬਣੇਗਾ । ਮੇਮ ਸਾਹਿਬ ਦੇ ਪਹਿਲਾ ਬੱਚਾ ਚਾਰ ਸਾਲ ਬਾਦ ਹੋਇਆ ਸੀ । ਜਨਮ ਕਿਵੇਂ ਰੋਕਣਾ ਚਾਹੀਦਾ ਹੈ ਇਹ ਵੀ ਮੇਮ ਸਾਹਿਬ ਤੋਂ ਸਿਖ ਲਿਆ ਹੈ । ਉਹ ਉਸ ਦੀ ਔਲਾਦ ਦੀ ਇੱਛਾ ਨੂੰ ਹਮੇਸ਼ਾਂ ਰੋਕਦੀ ਰਹੀ ਹੈ । ਮੇਮ ਸਾਹਿਬ ਦਾ ਅਜਿਹਾ ਅਸਰ ਦੇਖ ਕੇ ਗੁੱਸਾ ਵੀ ਆਉਂਦਾ ਹੈ । ਉਹ ਤਾਂ ਸਾਹਿਬ ਨਹੀਂ ਹਨ, ਨਾ ਹੀ ਨੈਣਮਣੀ ਮੇਮ ਸਾਹਿਬ ਹੈ । ਪਰ ਉਹ ਔਲਾਦ ਕਿਉਂ ਨਹੀਂ ਚਾਹੁੰਦੀ ? ਔਲਾਦ ਤੋਂ ਸਿਵਾ ਔਰਤ ਨੂੰ ਹੋਰ ਕੀ ਕਾਮਨਾ ਹੋ ਸਕਦੀ ਹੈ ? ਨੈਣਮਣੀ ਅੰਗਰੇਜ਼ੀ ਸਿਖ ਕੇ ਕੀ ਕਰੇਗੀ ? ਉਹ ਨਹੀਂ ਚਾਹੁੰਦਾ ਕਿ ਨੈਣਮਣੀ ਨੌਕਰੀ ਕਰੇ । ਹਾਂ, ਉਹ ਗਾਉਂਦੀ ਚੰਗਾ ਹੈ, ਇਸ ਲਈ ਲਖਨਊ ਜਾਣਾ ਚਾਹੁੰਦੀ ਹੈ । ਕਲਾਸਕੀ ਸੰਗੀਤ ਸਿਖਣਾ ਚਾਹੁੰਦੀ ਹੈ । ਇਹ ਭਾਵ ਵੀ ਮੇਮ ਸਾਹਿਬ ਨੇ ਹੀ ਦਿੱਤਾ ਹੈ । ਉਹੀ ਪੈਸਾ ਵੀ ਦੇਵੇਗੀ ਅਤੇ ਸਕੂਲ ਵਿਚ ਭਰਤੀ ਵੀ ਕਰਵਾ ਦੇਵੇਗੀ । ਦੁਰਗਾ ਭੇਜਣ ਤੋਂ ਡਰ ਰਿਹੈ । ਦੂਰ ਜਗ੍ਹਾ ਇਕੱਲਿਆਂ ਰਹਿਣਾ ਪਵੇਗਾ । ਇਹ ਕੰਮ ਠੀਕ ਨਹੀਂ ਹੋਵੇਗਾ । ਪਰ ਇਹ ਗੱਲ ਕਹਿਣ ਨਾਲ ਨੈਣਮਣੀ ਮੱਚ ਜਾਂਦੀ ਹੈ । ਮੇਮ ਸਾਹਿਬ ਦੀ ਇੱਛਾ ਦੇ ਖ਼ਿਲਾਫ਼ ਕੁਝ ਕਹਿਣ ਦਾ ਹੱਕ ਵੀ ਉਸ ਨੂੰ ਨਹੀਂ ਹੈ । ਮੇਮ ਸਾਹਿਬ ਤਾਂ ਉਸ ਤੋਂ ਹਰ ਤਰ੍ਹਾਂ ਨਾਲ ਵੱਡੀ ਹੈ । ਪਰ ਉਹ ਚਾਹੁੰਦਾ ਹੈ ਖਾਮੋਸ਼ੀ ਨਾਲ ਨੈਣਮਣੀ ਦੇ ਕੰਮ ਵਿਚ ਰੁਕਾਵਟ ਪਾ ਦੇਵੇ । ਪਰ ਨੈਣਮਣੀ ਨੇ ਉਸ ਤੋਂ ਬਿਨਾਂ ਪੁੱਛਿਆਂ ਹੀ ਇਸ ਦੌਰਾਨ ਸਕੂਲ ਵਿਚ ਅਰਜ਼ੀ ਭੇਜ ਦਿੱਤੀ ਹੈ । ਇਹ ਮੁਕਾਬਲਾ ਉਸ ਨੂੰ ਚੰਗਾ ਨਹੀਂ ਲੱਗ ਰਿਹਾ । ਸਵਾਮੀ ਤਾਂ ਉਹ ਹੈ !

ਨੈਣਮਣੀ ਨੇ ਪੁੱਛਿਆ, ''ਤੈਨੂੰ ਕੀ ਹੋ ਗਿਆ ?''

''ਕੁਝ ਨਹੀਂ ਹੋਇਆ । ਸਿਰਫ ਸੋਚਦਾ ਹਾਂ ਮੇਮ ਸਾਹਿਬ ਨਾਲ ਰਹਿੰਦਿਆਂ ਤੂੰ ਜੇ ਮੇਮ ਸਾਹਿਬ ਬਣ ਵੀ ਜਾਵੇਂ, ਤਾਂ ਵੀ ਮੈਂ ਸਾਹਿਬ ਨਹੀਂ ਬਣ ਸਕਾਂਗਾ । ਏਨੀ ਸਿਖਿਆ, ਅਨੁਭਵ, ਸਮਰੱਥਾ ਤੇ ਧਨ ਮੇਰੇ ਕੋਲ ਨਹੀਂ ਹੈ ।''

ਹੁਣ ਦੁਰਗਾ ਉਂਝ ਹੀ ਹੱਸ ਪਿਆ ।

ਨੈਣਮਣੀ ਵੀ ਹੱਸਦਿਆਂ ਬੋਲੀ, ''ਮੈਂ ਮੇਮ ਸਾਹਿਬ ਤਾਂ ਨਹੀਂ । ਹਾਂ, ਸਿਰਫ

ਇਨਸਾਨ ਬਨਣਾ ਚਾਹੁੰਦੀ ਹਾਂ। ਤੂੰ ਉਸ ਵਿਚ ਰੁਕਾਵਟ ਨਾ ਪਾ। ਅਜਿਹਾ ਕਰੇਂਗਾ ਤਾਂ ਮੈਨੂੰ ਬੜੀ ਤਕਲੀਫ਼ ਹੋਵੇਗੀ। ਦੁੱਖ ਹੋਵੇਗਾ। ਇਕ ਨਵਾਂ ਰਾਹ ਦਿਖਾਈ ਦੇ ਰਿਹਾ ਹੈ, ਉਸ ਤੇ ਕਿਉਂ ਨਾ ਚਲਾਂ ?"

"ਕਾਰਨ ਕਿ ਮੈਂ ਸਾਥ ਨਹੀਂ ਦੇ ਸਕਾਂਗਾ।"

"ਇਹ ਸਭ ਵਾਧੂ ਦੀਆਂ ਗੱਲਾਂ ਨਾ ਕਰ ਦੁਰਗਾ। ਮੈਂ ਤੈਨੂੰ ਸਾਹਿਬ ਨਹੀਂ ਬਨਾਉਣਾ ਚਾਹੁੰਦੀ ਪਰ ਖੁੱਲ੍ਹਦਿਲਾ ਜ਼ਰੂਰ ਚਾਹੁੰਦੀ ਹਾਂ।"

ਦੁਰਗਾ ਚੁੱਪ ਰਿਹਾ। ਉਹ ਹੌਲੀ ਹੌਲੀ ਹੇਠਾਂ ਬੰਗਲੇ ਵਿਚ ਚਲਾ ਗਿਆ। ਇਉਂ ਜਾਪਿਆ ਜਿਵੇਂ ਉਹ ਨੈਣਮਣੀ ਤੋਂ ਬਹੁਤ ਦੂਰ ਜਾ ਚੁੱਕਿਆ ਹੈ।

ਨੈਣਮਣੀ ਨੂੰ ਦੂਰ ਭੇਜ ਕੇ ਉਹ ਇਕ ਪਲ ਵੀ ਨਹੀਂ ਰਹਿ ਸਕਦਾ। ਹੁਣ ਉਹੋ ਉਸ ਦੀ ਸਭ ਕੁਝ ਹੈ। ਪਿਤਾ ਅਤੇ ਭੈਣ ਨਾਲ ਉਸ ਦਾ ਤੋੜ-ਵਿਛੋੜਾ ਇਕ ਤਰ੍ਹਾਂ ਨਾਲ ਪੂਰਾ ਹੋ ਗਿਆ ਹੈ। ਹੁਣ ਉਹ ਘਰ ਨਹੀਂ ਮੁੜ ਸਕਦਾ। ਪਰ ਉਹ ਨੈਣਮਣੀ ਨੂੰ ਆਪਣੇ ਮਨ ਮੁਤਾਬਕ ਨਹੀਂ ਚਲਾ ਪਾ ਰਿਹਾ। ਉਸ ਨੂੰ ਆਪਣੇ ਸਾਂਚੇ ਵਿਚ ਢਾਲਣ ਵਿਚ ਨਾਕਾਮ ਹੋ ਗਿਆ ਹੈ। ਮੇਮ ਸਾਹਿਬ ਨੇ ਉਸ ਨੂੰ ਕੀ ਕਰ ਦਿੱਤਾ ਹੈ। ਵਧੇਰੇ ਸਮਾਂ ਉਹ ਬੰਗਲੇ ਵਿਚ ਹੀ ਰਹਿੰਦੀ ਹੈ। ਮੇਮ ਸਾਹਿਬ ਆਉਣ ਨਹੀਂ ਦਿੰਦੀ। ਉਥੇ ਰਹਿੰਦਿਆਂ ਉਸ ਦਾ ਹਾਵ-ਭਾਵ, ਅਦਬ, ਕਾਇਦਾ ਸਭ ਬਦਲ ਗਿਆ ਹੈ। ਪਰ ਪਿਆਰ ਵਿਚ ਕੋਈ ਕਮੀ ਨਹੀਂ ਹੋਈ ਹੈ। ਉਸ ਦੀ ਇੱਛਾ-ਸ਼ਕਤੀ ਪ੍ਰਬਲ ਹੋ ਗਈ। ਇਸ ਲਈ ਦੁਰਗਾ ਨੂੰ ਡਰ ਲੱਗ ਰਿਹਾ ਹੈ। ਮੇਮ ਸਾਹਿਬ ਦੀ ਵਾਪਸ ਜਾਣ ਦੀ ਇੱਛਾ ਉਸ ਨੂੰ ਮਨ ਹੀ ਮਨ ਚੰਗੀ ਲੱਗੀ।

ਉਧਰ ਬੈਡਰੂਮ ਵਿਚ ਮੇਮ ਸਾਹਿਬ ਫੇਰ ਬੇਚੈਨ ਹੋ ਉਠੀ। ਨੈਣਮਣੀ ਨੂੰ ਬੁਲਾ ਕੇ ਪੁੱਛਿਆ, "ਕੀ ਪਕਾ ਰਹੀ ਹੈਂ ?"

"ਆਮਲੇਟ ਬਣਾ ਰਹੀ ਹਾਂ।"

"ਠੀਕ ਹੈ ਬਣਾ। ਮੈਂ ਤੈਨੂੰ ਇਕ ਗੱਲ ਦੱਸਣ ਲਈ ਬੁਲਾਇਆ ਹੈ।"

"ਕੀ ? ਕਹੋ।"

"ਜੇ ਮੈਂ ਚਲੀ ਜਾਵਾਂ ਤਾਂ ਤੇਰੇ ਨਾਂ ਕੁਝ ਪੈਸੇ ਛੱਡ ਜਾਵਾਂਗੀ। ਲਖਨਊ ਵਿਚ ਤੇਰਾ ਪੜ੍ਹਨ ਦਾ ਖਰਚਾ ਪੂਰਾ ਹੋ ਜਾਵੇਗਾ। ਇਕ ਗੱਲ ਹੋਰ ਸੋਚ ਰਹੀ ਹਾਂ, ਉਹ ਇਹ ਕਿ ਆਪਣੀ ਗੱਡੀ ਦੁਰਗਾ ਨੂੰ ਵੇਚ ਦਿਆਂ। ਉਹ ਟੈਕਸੀ ਚਲਾ ਲਵੇਗਾ। ਕਿੰਨਾ ਪੈਸਾ ਉਹ ਦੇ ਸਕੇਗਾ ?"

ਨੈਣਮਣੀ ਜਵਾਬ ਵਿਚ ਬੋਲੀ, "ਏਨਾ ਪੈਸਾ ਉਸ ਨੂੰ ਕਿਥੋਂ ਮਿਲੇਗਾ ? ਮੇਮ ਸਾਹਿਬ ਗੱਡੀ ਤਾਂ ਬੜੀ ਕੀਮਤੀ ਹੈ।"

ਮੇਮ ਸਾਹਿਬ ਕੁਝ ਦੇਰ ਸੋਚ ਕੇ ਬੋਲੀ, "ਉਸ ਨੂੰ ਪੁੱਛ ਕੇ ਦੇਖੀਂ, ਜੇ ਉਹ ਟੈਕਸੀ ਚਲਾਉਣਾ ਚਾਹੇ ਤਾਂ ਪੈਸਿਆਂ ਦੀ ਗੱਲ ਤਾਂ ਬਾਦ ਵਿਚ ਵੀ ਹੋ ਸਕਦੀ ਹੈ।"

# 34

ਸ਼ਹਿਰ ਵਿਚ ਤਰ੍ਹਾਂ ਤਰ੍ਹਾਂ ਦੇ ਲੀਫਲੈਟ ਵੰਡੇ ਹਨ। ਕੰਪਨੀ ਦੇ ਪੱਖ ਵਿਚ ਲੀਫਲੈਟ। ਇਨ੍ਹਾਂ ਸਾਰਿਆਂ ਨੂੰ ਪੜ੍ਹ ਕੇ ਬੋਧਨ ਦੀ ਮੱਤ ਵਿਗੜ ਰਹੀ ਹੈ। ਸਿੰਘ ਜੀ ਉਸ ਦੇ ਘਰ ਪੈਂਫਲੈਟ ਛੱਡ ਜਾਂਦੇ ਹਨ। ਫਿਰ ਉਥੋਂ ਹੀ ਵੰਡੇ ਜਾਂਦੇ ਹਨ। ਲੀਫਲੈਟ ਦਾ ਸਾਰ-ਤੱਤ ਇੰਝ ਹੈ—ਰਿਫਾਇਨਰੀ ਅਤੇ ਖਾਨ ਚਲਾਉਣ ਲਈ ਸਾਹਿਬ ਲੋਕ ਪੱਕੇ ਹਨ। ਮਜ਼ਦੂਰ ਜੇ ਕੰਮ ਤੇ ਨਾ ਮੁੜੇ ਤਾਂ ਸਾਹਿਬ ਲੋਕ ਦੂਸਰੇ ਮਜ਼ਦੂਰ ਭਰਤੀ ਕਰ ਲੈਣਗੇ। ਤਾਂ ਵੀ ਮਜ਼ਦੂਰਾਂ ਦੀਆਂ ਮੰਗਾਂ ਨਹੀਂ ਮੰਨੀਆਂ ਜਾਣੀਆਂ। ਸਿਆਸੀ ਸਾਜ਼ਿਸ਼ਾਂ ਸਾਹਮਣੇ ਕੰਪਨੀ ਝੁਕੇਗੀ ਨਹੀਂ। ਜਿਹੜੇ ਮਜ਼ਦੂਰ ਕੰਮ ਤੇ ਮੁੜਨਗੇ ਉਨ੍ਹਾਂ ਨੂੰ ਸਹੂਲਤਾਂ ਤੋਂ ਇਲਾਵਾ ਪੁਲਿਸ ਦੀ ਸੁਰੱਖਿਆ ਵੀ ਮਿਲੇਗੀ। ਟਾਊਲਰ ਸਾਹਿਬ ਚੁੱਪ ਰਹਿਣ ਵਾਲੇ ਨਹੀਂ ਹਨ। ਰਿਫਾਇਨਰੀ ਚਲਾਉਣ ਲਈ ਬਾਹਰੋਂ ਚੁੱਪਚਾਪ ਲੋਕ ਲਿਆਂਦੇ ਜਾ ਰਹੇ ਹਨ। ਉਨ੍ਹਾਂ ਦੀ ਭਰਤੀ ਵੀ ਸ਼ੁਰੂ ਕਰ ਦਿੱਤੀ ਹੈ। ਪਰ ਵਾਲੰਟੀਅਰਾਂ ਦੇ ਡਰ ਨਾਲ ਰਿਫਾਇਨਰੀ ਵਿਚ ਵੜ ਨਹੀਂ ਸਕੇ ਹਨ।

ਉਧਰ ਯੂਨੀਅਨ ਕੋਲ ਪੈਸਾ ਖਤਮ ਹੁੰਦਾ ਜਾ ਰਿਹਾ ਹੈ। ਚਾਰੇ ਪਾਸੇ ਮਦਦ ਲਈ ਪ੍ਰਾਰਥਨਾ ਕੀਤੀ ਗਈ ਹੈ। ਫਿਰ ਵੀ ਪੈਸਾ-ਟਕਾ ਘੱਟ ਹੀ ਮਿਲਿਆ ਹੈ। ਨਾਲ ਬਾਰਾਂ ਹਜ਼ਾਰ ਮਜ਼ਦੂਰਾਂ ਦੇ ਖਾਣ-ਪੀਣ ਦੀ ਸਮੱਸਿਆ ਹੈ। ਏਸ ਲਈ ਲੋਕਾਂ ਵਿਚ ਬੇਚੈਨੀ ਵੱਧ ਰਹੀ ਹੈ। ਲੋਕਾਂ ਨੂੰ ਕਾਂਗਰਸ ਸਰਕਾਰ ਤੇ ਡੂੰਘੀ ਆਸਥਾ ਸੀ ਕਿ ਉਹ ਕੁਝ ਕਰੇਗੀ ਪਰ ਉਹ ਕੁਝ ਵੀ ਨਹੀਂ ਕਰ ਸਕੀ। ਕੰਪਨੀ ਨੂੰ ਰੱਤੀ ਭਰ ਵੀ ਹਿਲਾ ਨਹੀਂ ਸਕੀ। ਹੁਣ ਕਾਂਗਰਸ ਸਰਕਾਰ ਅਸਤੀਫ਼ਾ ਦੇਣ ਬਾਰੇ ਸੋਚ ਰਹੀ ਹੈ।

ਇਹ ਸਾਰੀਆਂ ਗੱਲਾਂ ਲੁਕਾਈਆਂ ਨਹੀਂ ਜਾ ਸਕਦੀਆਂ। ਇਕ ਦਿਨ ਅਚਾਨਕ ਇਕ ਘਟਨਾ ਹੋ ਗਈ। ਬੋਧਨ ਦੀ ਅਗਵਾਈ ਵਿਚ ਕਰੀਬ ਸੌ ਮਜ਼ਦੂਰ ਖਾਨ ਵਿਚ ਕੰਮ ਕਰਨ ਲਈ ਨਿਕਲ ਪਏ। ਇਸਮਾਈਲ ਨੂੰ ਪਤਾ ਲੱਗ ਗਿਆ। ਉਸ ਨੇ ਵਾਲੰਟੀਅਰਾਂ ਨਾਲ ਉਨ੍ਹਾਂ ਦਾ ਜਾਣਾ ਰੋਕ ਲਿਆ। ਉਹ ਵਾਲੰਟੀਅਰਾਂ ਦਾ ਨਾਇਕ ਸੀ।

ਠੀਕ ਚੰਡੀ ਦੇ ਘਰ ਕੋਲ ਫ਼ੀਲਡ ਵਿਚ ਹੀ ਇਹ ਸਭ ਹੋ ਰਿਹਾ ਸੀ।

ਦਲੀਲਬਾਜ਼ੀ ਹੋਈ।

ਬੋਧਨ ਬੋਲਿਆ, "ਜ਼ੋਰ ਜ਼ਬਰਦਸਤੀ ਨਾਲ ਕਿਉਂ ਰੋਕਣ ਆਇਆਂ ਹੈਂ? ਚਲਿਆ ਜਾ। ਮੈਂ ਕਹਿ ਰਿਹਾ ਹਾਂ ਚਲਿਆ ਜਾ, ਨਹੀਂ ਤਾਂ ਪੁਲਸ ਬੁਲਾਵਾਂਗਾ।"

ਇਸਮਾਈਲ ਸ਼ਾਂਤੀ ਨਾਲ ਬੋਲਿਆ, "ਏਨੇ ਲੋਕਾਂ ਦਾ ਮੂੰਹ ਵੇਖ ਕੇ ਤਾਂ ਇਉਂ ਨਾ ਕਰ, ਮੈਂ ਪ੍ਰਾਰਥਨਾ ਕਰਦਾ ਹਾਂ।"

ਬੋਧਨ ਨਹੀਂ ਮੰਨਿਆ। ਕਿਸੇ ਨੇ ਪੁੱਛਿਆ, "ਯੂਨੀਅਨ ਕੀ ਸਾਨੂੰ ਖਿਲਾਵੇਗੀ? ਯੂਨੀਅਨ ਕੀ ਸਾਨੂੰ ਕੰਮ ਦੇਵੇਗੀ?" ਕਿੰਨੇ ਹੀ ਹੋਰ ਇਲਜ਼ਾਮ।

ਇਸਮਾਈਲ ਅਚਲ ਅਟੱਲ ਹੈ।

ਕਿਸੇ ਨੇ ਮਿਸ਼ਰਾ ਨੂੰ ਖਬਰ ਪੁਚਾ ਦਿੱਤੀ । ਉਹ ਪੁਲਸ ਲੈ ਕੇ ਉਥੇ ਪਹੁੰਚ ਗਿਆ । ਜੇ ਸ਼ਾਂਤੀ ਭੰਗ ਹੋਵੇਗੀ ਤਾਂ ਹੀ ਉਹ ਕਾਰਵਾਈ ਕਰੇਗਾ ਅਜਿਹਾ ਉਸ ਦਾ ਭਾਵ ਸੀ ।

ਬਹੁਤ ਸਮਾਂ ਇਸ ਤਰ੍ਹਾਂ ਲੰਘਣ ਮਗਰੋਂ ਕਿਸੇ ਨੇ ਸਾਹਿਬਾਂ ਨੂੰ ਖਬਰ ਕਰ ਦਿੱਤੀ । ਖ਼ੁਦ ਟਾਊਲਰ ਸਾਹਿਬ ਅਤੇ ਰਾਊਲਟ ਸਾਹਿਬ ਘੋੜੇ ਦੁੜਾ ਕੇ ਉਥੇ ਪਹੁੰਚ ਗਏ । ਰਾਊਲਟ ਸਾਹਿਬ ਪੁਲਸ ਕਮਿਸ਼ਨਰ ।

ਹੁਣ ਬੋਧਨ ਦੀ ਹਿੰਮਤ ਵੱਧ ਗਈ । ਉਹ ਬੋਲਿਆ, "ਰਸਤੇ ਤੋਂ ਹਟ ਜਾ ਇਸਮਾਈਲ, ਸਾਨੂੰ ਜਾਣ ਦੇ, ਨਹੀਂ ਤਾਂ ਚੰਗਾ ਨਹੀਂ ਹੋਵੇਗਾ ।"

ਟਾਊਲਰ ਸਾਹਿਬ ਬੋਲੇ, "ਇਸਮਾਈਲ ਦਾ ਰਸਤਾ ਛੱਡ ਦੇ ।"

ਪਰ ਇਸਮਾਈਲ ਅਚਲ ਅਟੱਲ ।

ਸਾਰੇ ਲੋਕ ਉਤੇਜਿਤ ਹਨ । ਬੋਧਨ ਕੀ ਕਰਾਂ, ਇਹ ਸੋਚ ਰਿਹਾ ਸੀ ਕਿ ਉਸੇ ਵੇਲੇ ਲੱਛਮੀ ਨੇ ਇਕ ਕਾਂਡ ਕੀਤਾ । ਉਹ ਕਿਤੋਂ ਨੱਠੀ ਆਈ ਅਤੇ ਬੋਧਨ ਸਾਹਮਣੇ ਲੇਟ ਗਈ । ਫੇਰ ਚੀਖ ਕੇ ਬੋਲੀ, "ਪਿਤਾ ਜੀ, ਜੇ ਮੇਰੇ ਸਰੀਰ ਨੂੰ ਕੁਚਲ ਕੇ ਜਾਣਾ ਚਾਹੁੰਦੇ ਹੋ ਤਾਂ ਜਾਓ । ਤੇਰੇ ਵਿਚ ਏਨਾ ਹੰਕਾਰ ਕਿ ਤੂੰ ਏਨੇ ਸਾਰੇ ਮਜ਼ਦੂਰਾਂ ਦਾ ਹੱਕ ਮਾਰੇਂਗਾ, ਇਹ ਸਭ ਕਿਸ ਦੇ ਜ਼ੋਰ ਤੇ ? ਸਾਹਿਬ ਦੇ ਉਕਸਾਉਣ ਤੇ ਏਨੇ ਸਾਰੇ ਮਜ਼ਦੂਰਾਂ ਦੀ ਮਰਿਆਦਾ ਦੀ ਗੱਲ ਭੁੱਲ ਗਿਆਂ ?"

ਬੋਧਨ ਦੰਗ ਰਹਿ ਗਿਆ । ਉਹ ਬੋਲਿਆ, "ਲੱਛਮੀ ਤੂੰ ਹਟ ਜਾ ।"

"ਨਹੀਂ, ਮੈਂ ਨਹੀਂ ਹਟਾਂਗੀ ।"

ਬੱਸ ਏਨੇ ਨਾਲ ਹੀ ਬੋਧਨ ਦੀ ਹਿੰਮਤ ਟੁੱਟ ਗਈ । ਉਹ ਪਿਛਾਂਹ ਹਟ ਕੇ ਉਥੋਂ ਚਲਿਆ ਗਿਆ । ਟਾਊਲਰ ਅਤੇ ਰਾਊਲਟ ਸਾਹਿਬ ਦੀਆਂ ਅੱਖਾਂ ਪਥਰਾ ਗਈਆਂ ।

ਉਹ ਵੀ ਮੁੜ ਗਏ । ਬੋਧਨ ਤੇ ਟਾਊਲਰ ਦੀ ਜੋ ਆਸਥਾ ਸੀ, ਉਹ ਅੱਜ ਖਤਮ ਹੋ ਗਈ । ਮਿਸ਼ਰਾ ਨੂੰ ਵੀ ਥਾਣੇ ਮੁੜ ਜਾਣਾ ਪਿਆ । ਏਸ ਯਾਤਰਾ ਵਿਚ ਜਿੱਤ ਇਸਮਾਈਲ ਦੀ ਹੋਈ ।

ਇਹ ਖਬਰ ਜਦ ਯੂਨੀਅਨ ਦੇ ਦਫ਼ਤਰ ਪਹੁੰਚੀ ਤਾਂ ਉਥੇ ਸਾਰੇ ਲੱਛਮੀ ਦੇ ਕੰਮ ਦੀ ਤਾਰੀਫ਼ ਖੁੱਲ੍ਹ ਕੇ ਕਰਨ ਲੱਗੇ । ਉਸ ਦਿਨ ਤੋਂ ਲੱਛਮੀ ਯੂਨੀਅਨ ਦੇ ਦਫ਼ਤਰ ਜਾਣ ਲੱਗੀ । ਉਸ ਨੂੰ ਔਰਤ ਸੰਗਠਨ ਦੀ ਜ਼ਿੰਮੇਵਾਰੀ ਦਿੱਤੀ ਗਈ । ਲੱਛਮੀ ਮਨੂੰ ਨੂੰ ਲੈ ਕੇ ਘਰ-ਘਰ, ਬੈਰਕ-ਬੈਰਕ ਅਤੇ ਬਸਤੀ ਵਿਚ ਘੁੰਮ ਕੇ ਔਰਤਾਂ ਦਾ ਉਤਸ਼ਾਹ ਵਧਾਉਣ ਲੱਗੀ । ਉਸ ਕਰਕੇ ਕੁਝ ਕੰਮ ਵੀ ਹੋਇਆ ।

ਬਰੂਆਣੀ ਸਮਝਦਾਰ ਔਰਤ ਹੈ । ਪਿਓ ਕੱਟੜ ਕਾਂਗਰਸੀ, ਹੁਣੇ ਜੇਹਲੋਂ ਛੁੱਟ ਕੇ ਆਇਆ ਹੈ । ਏਨਾ ਹੋਣ ਤੇ ਵੀ ਇਕ ਮਹੀਨੇ ਦੀ ਤਨਖਾਹ ਨਾ ਮਿਲਣ ਕਰਕੇ ਉਹ ਚਿੜਚਿੜੀ ਹੋ ਗਈ ਹੈ । ਬੱਚੇ ਦਾ ਅੰਨ-ਸੰਸਕਾਰ ਨਹੀਂ ਹੋ ਸਕਿਆ ਹੈ । ਉਸ ਤੇ ਪੰਦਰਾਂ ਰੁਪੈ ਖਰਚਾ ਆਉਣਾ ਸੀ । ਬਰੂਆ ਉਹ ਵੀ ਨਹੀਂ ਦੇ ਸਕੇ । ਉਧਰ 'ਵਿਹੂ' ਨੇੜੇ ਆ ਰਿਹਾ ਹੈ । ਇਸ ਵਾਰ 'ਵਿਹੂ' ਨਾ ਹੋ ਕੇ 'ਵਿਹੁ' ਹੋ ਗਿਆ ਹੈ । ਡੇਢ ਮਹੀਨੇ ਤੋਂ ਹੜਤਾਲ ਚਲ ਰਹੀ ਹੈ । ਬਰੂਆ ਘਰ ਨਹੀਂ ਚਲਾ ਪਾ ਰਹੇ ਹਨ ।

ਇਕ ਦਿਨ ਬਰੂਆ 'ਹੁਸੋਰੀ' ਗਾਉਣ ਚਲਿਆ ਗਿਆ ਸੀ। ਮੰਤਵ ਸੀ 'ਹੁਸੋਰੀ' ਗਾ ਕੇ ਯੂਨੀਅਨ ਲਈ ਫੰਡ ਇਕੱਠਾ ਕਰਨਾ।

ਬਰੂਆਣੀ ਬੱਚੇ ਨੂੰ ਗੋਦੀ ਵਿਚ ਲੈ ਕੇ ਡਰਾਇੰਗ ਰੂਮ ਵਿਚ ਆ ਗਈ। ਬਰੂਆ ਪਾਨ ਖਾ ਰਿਹਾ ਸੀ। ਬਰੂਆਣੀ ਨੇ ਪੁੱਛਿਆ, "ਇਸ ਵੇਰਾਂ ਘਰੇ ਵਿਹੂ ਨਹੀਂ ਮਨਾਵਾਂਗੇ ਕੀ ?"

"ਊਂ ਹੂੰ।"

"ਏਸ ਤਰ੍ਹਾਂ ਕਦ ਤਕ ਚਲੇਗਾ ? ਮੇਰੇ ਹੱਥ 'ਚ ਤਾਂ ਇਕ ਕੌਡੀ ਵੀ ਨਹੀਂ ਹੈ।"

ਬਰੂਆ ਹੱਸ ਕੇ ਬੋਲਿਆ, "ਸਹਿਧਰਮੀ ਦੀ ਪ੍ਰੀਖਿਆ ਤਾਂ ਹੁਣ ਹੀ ਹੋਵੇਗੀ।"

"ਹੜਤਾਲ ਕਰਨ ਨਾਲ ਕਿਸ ਨੂੰ ਕੀ ਹੋਵੇਗਾ, ਕਹਿ ਨਹੀਂ ਸਕਦੇ। ਲਾਭ ਵਿਚ ਸ਼ਾਇਦ ਆਪਣੀ ਨੌਕਰੀ ਵੀ ਗਈ।"

"ਗਈ ?"

ਬਰੂਆ ਨੇ ਹੱਸ ਕੇ ਜਵਾਬ ਦਿੱਤਾ, "ਸਿਰਫ ਨੌਕਰੀ ਹੀ ਕੀ ? ਲੋੜ ਪੈਣ ਤੇ—"

"ਲੋੜ ਪੈਣ ਤੇ ਕੀ ਹੋਵੇਗਾ ਦੱਸੋ ਨਾ ?"

"ਤੈਨੂੰ ਵੀ ਛੱਡ ਕੇ ਜਾਣਾ ਪਵੇਗਾ।"

"ਈਸ਼, ਮੈਨੂੰ ਛੱਡ ਕੇ ਜਾ ਸਕੋਗੇ ?"

"ਔਰਤ ਯੂਨੀਅਨ ਤੋਂ ਵੱਡੀ ਨਹੀਂ ਹੈ। ਯੂਨੀਅਨ ਅੱਗੇ ਜਾਨ ਵੀ ਵੱਡੀ ਨਹੀਂ ਹੈ।"

ਅਜਿਹੀਆਂ ਵੱਡੀਆਂ ਗੱਲਾਂ। ਕੀ ਲਾਛਿਤ ਬੜਫੁਕਨ ਬਨਣ ਜਾ ਰਹੇ ਹੋ !"

ਹੁਣ ਬਰੂਆ ਗੰਭੀਰ ਹੋ ਕੇ ਬੋਲਿਆ, "ਤੇਰੇ ਮੂੰਹੋਂ ਅਜਿਹੀਆਂ ਗੱਲਾਂ ਸ਼ੋਭਾ ਨਹੀਂ ਦਿੰਦੀਆਂ। ਜਾਣਦੀ ਐਂ ਮੈਂ ਯੂਨੀਅਨ ਦਾ ਉਪ-ਸਕੱਤਰ ਹਾਂ।"

ਬਰੂਆਣੀ ਇਸ ਗੱਲ ਦਾ ਮਤਲਬ ਸਮਝਣ ਦੀ ਕੋਸ਼ਿਸ਼ ਕਰਨ ਲੱਗੀ, ਪਰ ਸਮਝ ਨਹੀਂ ਸਕੀ ਅਤੇ ਮੂੜ੍ਹ ਹੋ ਕੇ ਪੁੱਛਣ ਲੱਗੀ, "ਇਹ ਸਾਰੀਆਂ ਕੀ ਗੱਲਾਂ ਹਨ, ਮੈਨੂੰ ਸਮਝਾ ਦਿਓ।"

"ਟਾਊਲਰ ਯੂਨੀਅਨ ਦੀ ਤਾਕਤ ਤੋੜਨ ਲਈ ਤੁਲਿਆ ਹੋਇਆ ਹੈ। ਸਿੰਘ ਜੀ ਉਸ ਦਾ ਸੱਜਾ ਹੱਥ ਹੈ। ਹੁਣ ਉਹ ਕਿਤੋਂ ਮਜ਼ਦੂਰ ਲਿਆਉਣ ਗਿਆ ਹੈ। ਅੱਜ ਕਲ੍ਹ ਵਿਚ ਹੀ ਮੁੜਨ ਦੀ ਗੱਲ ਹੈ। ਕੰਪਨੀ ਜ਼ਬਰਦਸਤੀ ਲੋਕਾਂ ਨੂੰ ਵਾੜਨਾ ਚਾਹ ਰਹੀ ਹੈ। ਬਾਰ੍ਹਾਂ ਹਜ਼ਾਰ ਮਜ਼ਦੂਰਾਂ ਦੇ ਮੂੰਹ ਵਿਚ ਪਾਣੀ ਨਹੀਂ ਹੈ। ਹਾਲਤ ਬੜੀ ਗੰਭੀਰ ਹੈ। ਸਾਨੂੰ ਜਾਨ ਲੜਾ ਕੇ ਵੀ ਇਸ ਨੂੰ ਰੋਕਣਾ ਪਵੇਗਾ। ਕੀ ਹੋਵੇਗਾ ਕੁਝ ਨਹੀਂ ਕਿਹਾ ਜਾ ਸਕਦਾ।" ਬਰੂਆਣੀ ਦਾ ਮੂੰਹ ਸੁੱਕ ਗਿਆ। ਉਸ ਦੇ ਚਿਹਰੇ ਤੇ ਵੀ ਬੇਚੈਨੀ ਦਿਖਾਈ ਦੇਣ ਲੱਗੀ। ਇਹ ਤਾਂ ਮਾੜੀ ਖਬਰ ਹੈ। ਨੌਕਰੀ ਚਲੇ ਜਾਣ ਤੇ ਸਾਮਾਨ ਬੰਨ੍ਹ ਕੇ ਘਰ ਮੁੜਨਾ ਪਵੇਗਾ। ਪਿੰਡ ਵਿਚ ਰਹਿਣ ਦਾ ਮਤਲਬ ਹੈ ਗੰਦਗੀ। ਉਸ ਨੇ ਕਿਹਾ, "ਕੋਈ ਇਕ ਫੈਸਲਾ ਕਿਉਂ ਨਹੀਂ ਕਰਦੇ ?"

"ਅਸੀਂ ਤਾਂ ਕਰਨਾ ਚਾਹੁੰਦੇ ਹਾਂ, ਪਰ ਕੰਪਨੀ ਨਹੀਂ ਚਾਹੁੰਦੀ।"

"ਉਨ੍ਹਾਂ ਵਿਚ ਦਇਆ, ਮਮਤਾ, ਧਰਮ ਕੁਝ ਵੀ ਨਹੀਂ ਕੀ ?"

"ਕੁਝ ਨਹੀਂ ਹੈ।"

ਹਰ ਮਹੂਰਤ ਸੰਘਰਸ਼ ਦਾ ਡਰ। ਇਸਮਾਈਲ ਵਾਲੰਟੀਅਰ ਲੈ ਕੇ ਹਰ ਵੇਲੇ ਬਾਹਰੋਂ ਆਉਣ ਵਾਲੇ ਮਜ਼ਦੂਰਾਂ ਦੀ ਚੌਕਸੀ ਤੇ ਹੈ। ਤਨਖਾਹ ਨਾ ਮਿਲਣ ਕਰਕੇ ਲੋਕ ਬੜੀ ਮੁਸੀਬਤ ਵਿਚ ਹਨ। ਦੁੱਖ ਦੀ ਰਾਤ ਬੜੀ ਲੰਬੀ ਹੁੰਦੀ ਹੈ। ਉਪਰੋਂ ਨੌਕਰੀ ਜਾਣ ਦਾ ਤੌਖ਼ਲਾ। ਸਾਹਿਬ ਲੋਕ ਕਦੀ ਕਦੀ ਆਪ ਜਾ ਕੇ ਰਿਫਾਇਨਰੀ ਚਲਾ ਰਹੇ ਹਨ। ਵੱਡੇ ਸਾਹਿਬ ਸ਼ਿਲਾਂਗ ਗਏ ਹੋਏ ਹਨ। ਟਾਊਲਰ ਸਾਹਿਬ ਦਾ ਅਖੰਡ ਪ੍ਰਤਾਪ ਹੈ। ਪਰ ਏਨੇ ਸਾਰੇ ਮਜ਼ਦੂਰਾਂ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਬਾਹਰੋਂ ਮਜ਼ਦੂਰ ਲਿਆਉਣਾ ਏਨਾ ਆਸਾਨ ਕੰਮ ਨਹੀਂ ਹੈ। ਤਿਨਸੁਕੀਆ ਵਾਲੇ ਪਲਾਂਟ ਵਿਚ ਵੀ ਕੰਮ ਬੰਦ ਹੈ। ਫ਼ੀਲਡ ਦੀ ਹਾਲਤ ਵੀ ਤਰਸਯੋਗ ਹੈ; ਖਾਨ ਵਿਚ ਕੰਮ ਨਹੀਂ ਚਲ ਰਿਹਾ। ਸਾਰੇ ਡਰਿਲਰ ਵੀ ਹੜਤਾਲ ਤੇ ਹਨ। ਬੰਗਲੇ ਵਿਚ ਬਾਵਰਚੀ, ਖਾਨਸਾਮਾ ਕੋਈ ਨਹੀਂ ਹੈ।

ਬਰੂਆ ਹੜਤਾਲ ਸੰਬੰਧੀ ਹੀ ਸੋਚ ਰਿਹਾ ਸੀ। ਏਨੇ ਵਿਚ ਬਰੂਆਣੀ ਨੇ ਗੋਦੀ ਦਾ ਬੱਚਾ ਬਰੂਆ ਨੂੰ ਦਿੰਦਿਆਂ ਕਿਹਾ, "ਤੁਸੀਂ ਵਿਭੂਤੀ ਨੂੰ ਇਕ ਦਿਨ ਵੀ ਗੋਦੀ ਵਿਚ ਨਹੀਂ ਲਿਆ, ਵੇਖੋ ਤਾਂ ਕਿੰਨਾ ਸੋਹਣਾ ਹੁੰਦਾ ਜਾ ਰਿਹੈ।"

ਬਰੂਆ ਨੇ ਬੱਚਾ ਫੜਨ ਲਈ ਬਾਹਾਂ ਫੈਲਾਈਆਂ, ਪਰ ਉਹ ਆਇਆ ਨਹੀਂ। ਬਰੂਆਣੀ ਨੇ ਤਾੜਦਿਆਂ ਕਿਹਾ, "ਕਿਆ ਮੁੰਡਾ ਹੈ ਓਇ, ਪਿਓ ਨੂੰ ਵੀ ਨਹੀਂ ਪਛਾਣਦਾ—" ਉਸ ਤੋਂ ਮਗਰੋਂ ਤਾਅਨਾ ਦਿੰਦਿਆਂ ਬੋਲੀ, "ਪਛਾਣੇਗਾ ਵੀ ਕਿਵੇਂ ? ਪਿਓ ਲਈ ਤਾਂ ਹਰ ਵੇਲੇ, ਮੀਟਿੰਗ ਮੀਟਿੰਗ ਮੀਟਿੰਗ। ਮਾ ਲਈ ਨਾ ਸਹੀ ਪਰ ਬੱਚੇ ਲਈ ਵੀ ਸਮਾਂ ਨਹੀਂ ਹੈ।" ਹੱਸਦਿਆਂ ਫੇਰ ਬੋਲੀ, "ਬਿਲਕੁਲ ਤੁਹਾਡੇ ਪਿਤਾ ਜੀ ਵਾਂਗ ਹੁੰਦਾ ਜਾ ਰਿਹੈ। ਪਿਤਾ ਜੀ ਮਾਸਟਰੀ ਛੱਡ ਕੇ ਕਾਂਗਰਸ ਦੇ ਕੰਮ ਵਿਚ ਲੱਗ ਗਏ ਅਤੇ ਘਰ ਮਾਂ ਦੇ ਭਰੋਸੇ ਛੱਡ ਦਿੱਤਾ। ਜਦ ਅਸੀਂ ਰਾਤ ਨੂੰ ਭੁੱਖੇ ਰਹਿੰਦੇ ਤਾਂ ਪਿਤਾ ਜੀ ਨੂੰ ਕਿਵੇਂ ਪਤਾ ਲੱਗਦਾ ? ਕਿਉਂਕਿ ਕਾਂਗਰਸ ਵਾਲਿਆਂ ਨੂੰ ਤਾਂ ਸਾਰਿਆਂ ਦੀ ਚਿੰਤਾ ਕਰਨੀ ਪੈਂਦੀ ਹੈ। ਪਿਤਾ ਜੀ ਘਰ ਰਹਿੰਦੇ ਤਾਂ ਕਿਸੇ ਤਰ੍ਹਾਂ ਵੀ ਕੰਮ ਚਲ ਜਾਂਦਾ। ਉਹ ਕਿਤੋਂ ਨਾ ਕਿਤੋਂ ਚੌਲ ਲੈ ਹੀ ਆਉਂਦੇ। ਸਾਡੇ ਵਿਭੂਤੀ ਦੀ ਵੀ ਸ਼ਾਇਦ ਅਜਿਹੀ ਹਾਲਤ ਹੀ ਹੋਵੇਗੀ।"

ਬਰੂਆ ਨੇ ਹੱਸ ਕੇ ਕਿਹਾ, "ਉਹ ਤਾਂ ਹੋਵੇਗੀ ਹੀ। ਜੇ ਅਜਿਹਾ ਨਾ ਹੋਇਆ ਤਾਂ ਅਜੀਬ ਗੱਲ ਹੋਵੇਗੀ।"

"ਨੌਕਰੀ ਛੱਡ ਕੇ ਹੁਣ ਹਲ ਦਾ ਮੁੰਨਾ ਫੜੋਗੇ ਕੀ ?"

"ਕੁਝ ਕਹਿ ਨਹੀਂ ਸਕਦਾ। ਹਾਲੀਂ ਤਾਂ ਏਥੇ ਹੀ ਹਾਂ।"

ਥੋੜ੍ਹੀ ਦੇਰ ਬਾਦ ਬਾਪੂਸਾਂਗ ਪਿੰਡ ਤੋਂ ਆਏ ਹੋਏ 'ਹੁਸੋਰੀ' ਦਲ ਨੇ ਘਰ ਦੇ ਸਾਹਮਣੇ 'ਨਾਮ ਘਰ' ਕੋਲ ਢੋਲ ਪੇਪਾ ਵਜਾ ਕੇ ਬਰੂਆ ਨੂੰ ਸੱਦਾ ਦਿੱਤਾ। ਅੱਜ ਟਰੱਕ ਵਿਚ ਬੈਠ ਕੇ ਹੁਸੋਰੀ ਗਾਉਣ ਬਾਗਾਨ ਵਿਚ ਜਾਣਾ ਹੈ। ਤਾਂ ਹੀ ਕੁਝ ਪੈਸਾ ਜਮ੍ਹਾਂ ਕਰ ਸਕਾਂਗੇ।"

ਢੋਲ ਪੇਪੇ ਦੀ ਆਵਾਜ਼ ਸੁਣ ਕੇ ਵਿਭੂਤੀ ਚਕ੍ਰਿਤ ਹੋ ਉਠਿਆ। ਉਸ ਨੇ ਪਹਿਲੀ

ਵਾਰ 'ਵਿਹੂ' ਨਾਂ ਸੁਣਿਆ । ਮਾਂ ਉਸ ਨੂੰ ਚਿਪਕਾ ਕੇ ਅੰਦਰ ਲੈ ਗਈ । ਬਰੂਆ ਹੱਥ-ਪੈਰ ਧੋ ਕੇ ਪੂਜਾਘਰ ਵਿਚ ਗਿਆ । ਨਿੱਤਨੇਮ ਪਾਲਨ ਕਰਕੇ ਸੰਖ ਵਜਾਇਆ । ਵਿਭੂਤੀ ਨੂੰ ਛਾਤੀ ਨਾਲ ਲਾਈ ਬਰੂਆਣੀ ਖਿੜਕੀ 'ਚੋਂ ਹੁਸੋਰੀ ਦਲ ਦਾ ਨਾਚ ਦੇਖਣ ਲੱਗੀ । ਬੱਚਾ ਗੋਦੀ ਵਿਚ ਹੀ ਸੌਂ ਗਿਆ ।

ਬਾਪੂਸਾਂਗ ਦੇ ਹੁਸੋਰੀ ਗਾਉਣ ਵਾਲੇ ਏਸ ਖੇਤਰ ਵਿਚ ਮਸ਼ਹੂਰ ਹਨ । ਸਾਂਝ ਢਲ ਰਹੀ ਹੈ । ਨਾਲ ਵਾਲੇ ਬਰਗਦ ਦੇ ਆਲ੍ਹਣਿਆਂ ਵਿਚ ਕਾਂ ਦਿਨ ਮਗਰੋਂ ਮੁੜੇ । ਕਾਂ ਪਤਾ ਨਹੀਂ ਕੀ ਖਾ ਰਹੇ ਹਨ । ਪਰ ਢੋਲ ਪੇਪੇ ਦੀ ਆਵਾਜ਼ ਵਿਚ ਉਨ੍ਹਾਂ ਦੀ ਕਾਂ ਕਾਂ ਸੁਣਾਈ ਨਹੀਂ ਦੇ ਰਹੀ । ਢੋਲ ਦੀ ਥਾਪ ਤੇ ਨੈਣਮਣੀ ਨੱਚਣ ਲੱਗੀ, ਗਾਇਕਾ ਟਕਾ ਵਜਾ ਕੇ ਗਾਉਣ ਲੱਗੀ .

ਇਫਾਲੇ ਟਕਾਰ ਮਾਤ, ਇਫਾਲੇ ਟਕਾਰ ਮਾਤ
ਮਾਝੇਤ ਸੁਲੰਗ ਗੁਤੀ ਸੁਤੀ
ਟਕਾਰ ਮਾਤ ਹੁਨਿ, ਬਾਫਿਲ ਸਟੋ ਓਨੀ
ਪੁਲਿਸ ਧਰਿਲੇ ਗੁਟਿ ।

(ਏਧਰੋਂ ਵੀ ਟਕੇ ਦੀ ਸੁਰ ਓਧਰੋਂ ਵੀ ਟਕੇ ਦੀ ਸੁਰ । ਵਿਚਕਾਰ ਹੈ ਸੁਲੰਗ ਗੁਡੀ ਨਦੀ, ਟਕੇ ਦੀ ਥਾਪ ਸੁਣ ਕੇ ਵੱਧ ਗਈ । ਸਟੋਓਨੀ ਪੌਦੇ ਨੂੰ ਲੱਗ ਗਏ ਫਲ ।)

ਹੁਣ ਨਰਤਕੀ ਤੇਜ਼ ਚਾਲ ਨਾਲ ਨੱਚਣ ਲੱਗੀ । ਢੋਲ ਵਜਾਉਣ ਵਾਲੇ ਦੇ ਹੱਥ ਵੀ ਨਹੀਂ ਦਿਖਾਈ ਦੇ ਰਹੇ । ਇਕ ਸਿਖਰਲੇ ਮਹੂਰਤ ਵਿਚ ਗੀਤ ਦੀ ਆਵਾਜ਼ ਲੁਪਤ ਹੋ ਗਈ ।

ਹੌਲੀ ਹੌਲੀ ਕੋਲ ਵਾਲੇ ਲੋਕਾਂ ਨੇ ਹੁਸੋਰੀ ਗਾਉਣ ਵਾਲਿਆਂ ਨੂੰ ਚਾਰੇ ਪਾਸਿਓਂ ਘੇਰ ਲਿਆ । ਪਹਿਲਾ ਗੀਤ ਮੁੱਕਣ ਤੇ ਗਾਇਕਾ ਨੇ ਦੂਸਰਾ ਗੀਤ ਸ਼ੁਰੂ ਕੀਤਾ :

ਕੰਪਨੀ ਦੀ ਚਾਕਰੀ ਕਰਦਾ ਹਾਂ ਲਾਓਰੀ
ਖਾਣ ਨੂੰ ਘੱਟ ਹੈ ਭਾਤ
ਤੈਨੂੰ ਲਿਆਵਾਂਗਾ ਇਹੋ ਉਡੀਕਦਿਆਂ
ਲੰਘ ਗਈ ਜਵਾਨੀ ।

ਉਸ ਤੋਂ ਮਗਰੋਂ ਗੀਤ, ਫੇਰ ਨਾਚ ਅਤੇ ਢੋਲ ਦੀ ਥਾਪ :

ਹੱਥ ਖੋਲ੍ਹ ਕੇ ਹਲਦੀ ਲਾਈਂ ਮਾਲਤੀ
ਵਾਲ ਖੋਲ੍ਹ ਕੇ ਤੇਲ
ਚੁਰਾਹੇ ਦੇ ਮੋੜ ਤੇ ਆ ਜਾਈਂ ਲਾਓਰੀ
ਦੇਸ਼ ਦੇ ਜਵਾਨਾਂ ਦਾ ਮੇਲ
ਕੰਪਨੀ ਦਾ ਤੇਲ-ਕਲ ਮਹੀਨਾ ਭਰ ਚਲਿਆ ਨਹੀਂ ।
ਖਾਨ 'ਚੋਂ ਕੱਢੇਗਾ ਤੇਲ ਕੌਣ ?
ਬਾਰ੍ਹਾਂ ਹਜ਼ਾਰ ਮਨੁੱਖਾਂ ਦਾ ਦੁੱਖ-ਦੁਰਗਤੀ
ਢਿੱਡ ਦੀ ਭੁੱਖ ਪੂਰੀ ਕਰੇਗਾ ਕੌਣ ?

ਹੁਸੋਰੀ ਬਿਨਾਂ ਰੁਕੇ ਚਲਦਾ ਰਿਹਾ ।

ਬਰੂਆਣੀ ਸੁਨਣ ਵਿਚ ਮਗਨ ਹੋ ਗਈ । ਨਾਮਘਰ ਕੋਲ ਵਾਲਾ ਮੈਦਾਨ ਦਰਸ਼ਕਾਂ ਨਾਲ ਭਰ ਗਿਆ । ਮੌਸਮ ਦੇ ਗੀਤਾਂ ਵਿਚ ਏਨੀ ਖਿੱਚ !

ਬਰੂਆ ਅੰਦਰ ਜੋ ਮਿਲਿਆ ਖਾ ਕੇ ਧੋਤੀ-ਕੁਰਤਾ ਪਾ ਕੇ ਹੁਸੋਰੀ ਵਿਚ ਸਾਥ ਦੇਣ ਲਈ ਨਿਕਲਣ ਹੀ ਲੱਗਾ ਸੀ ਕਿ ਅਚਾਨਕ ਪਤਨੀ ਨੂੰ ਦੇਖ ਕੇ ਉਸ ਦਾ ਮਨ ਕੁਝ ਕੋਮਲ ਹੋ ਉਠਿਆ । ਆਵਾਜ਼ ਦਿੱਤੀ, "ਕੰਚਨ !"

"ਕੀ ਹੋਇਆ ?" ਏਨਾ ਪਿਆਰ ਭਰਿਆ ਕੋਮਲ ਸੁਰ ਉਸ ਨੇ ਪਹਿਲਾਂ ਕਦੀ ਨਹੀਂ ਸੁਣਿਆ ਸੀ । ਉਹ ਉਸ ਕੋਲ ਆ ਗਈ :

"ਮੁੜਨ ਵਿਚ ਰਾਤ ਹੋ ਜਾਵੇਗੀ ਕੀ ?"

"ਹਾਂ, ਦੇਰ ਹੋ ਜਾਵੇਗੀ ।"

ਉਸਦੀਆਂ ਅੱਖਾਂ ਵਿਚ ਦੀਨ ਬੇਨਤੀ ।—"ਤੁਸੀਂ ਛੇਤੀ ਮੁੜਨਾ । ਅੱਜਕੱਲ੍ਹ ਮੈਨੂੰ ਬੜਾ ਇਕਲਾਪਾ ਮਹਿਸੂਸ ਹੁੰਦਾ ਹੈ ।"

ਬਰੂਆ ਨੇ ਉਸ ਨੂੰ ਨੇੜੇ ਖਿੱਚ ਕੇ ਛਾਤੀ ਨਾਲ ਲਾਉਂਦਿਆਂ ਚੁੰਮ ਕੇ ਕਿਹਾ, "ਹੋਰ ਜ਼ਿਆਦਾ ਦਿਨ ਇਕੱਲਿਆਂ ਨਹੀਂ ਰਹਿਣਾ ਪਵੇਗਾ । ਛੇਤੀ ਹੀ ਕੁਝ ਫ਼ੈਸਲਾ ਹੋ ਜਾਵੇਗਾ । ਜਾਂ ਤਾਂ ਜਿੱਤ ਜਾਂ ਫੇਰ ਹਾਰ । ਜੇ ਕੁਝ ਨਹੀਂ ਹੋਵੇਗਾ ਤਾਂ ਇਕ ਦੁਕਾਨ ਖੋਲ੍ਹ ਲਵਾਂਗੇ । ਆਜ਼ਾਦ ਵਪਾਰ ਕਰਾਂਗੇ, ਸਮਝੀਂ ?"

ਬਰੂਆਣੀ ਨੇ ਕਿਹਾ, "ਮੈਨੂੰ ਕਦੀ-ਕਦੀ ਡਰ ਲੱਗਣ ਲੱਗਦਾ ਹੈ ।"

"ਡਰ ਕਿਸ ਦਾ ?"

"ਇਹ ਸਭ ਮੇਰੀ ਸਮਝ ਵਿਚ ਨਹੀਂ ਆ ਰਿਹਾ । ਪੁਲਸ, ਮਿਲਟਰੀ, ਹੜਤਾਲ ਤੁਸੀਂ ਜਦ ਤਕ ਘਰ ਨਹੀਂ ਮੁੜਦੇ, ਏਹੋ ਫ਼ਿਕਰ ਲੱਗਾ ਰਹਿੰਦਾ ਹੈ ।"

ਬਰੂਆ ਨੇ ਇਕ ਚੁੰਮਨ ਹੋਰ ਲੈਂਦਿਆਂ ਕਿਹਾ, "ਚਿੰਤਾ ਕਰਨ ਦਾ ਕੀ ਲਾਭ ? ਆਪਣੇ ਤੇ ਭਰੋਸਾ ਰੱਖ ।" ਬਰੂਆ ਹੁਣ ਜਾਣ ਲਈ ਤਿਆਰ ਹੀ ਹੋਇਆ ਸੀ ਕਿ ਬਾਹਰੋਂ ਲੱਛਮੀ ਦੀ ਆਵਾਜ਼ ਸੁਣਾਈ ਦਿੱਤੀ :

"ਬਰੂਆ ਬਾਬੂ, ਬਰੂਆ ਬਾਬੂ !"

ਉਹ ਹੌਂਭ ਰਹੀ ਸੀ । ਸ਼ਾਇਦ ਨੱਸੀ ਆਈ ਸੀ ।

"ਕੀ ਹੋਇਆ ਲੱਛਮੀ ?"

"ਖਤਰਨਾਕ ਖਬਰ । ਗਿਆਸੁਦੀਨ ਸਾਹਿਬ ਨੇ ਤੁਹਾਨੂੰ ਫੌਰਨ ਬੁਲਾਇਆ ਹੈ । ਹੁਸੋਰੀ ਵਿਚ ਜਾਣ ਦੀ ਲੋੜ ਨਹੀਂ ।"

"ਕਿਹੀ ਖਬਰ ?"

ਚਾਰਲੀ ਦੇ ਮੈਦਾਨ ਕੋਲ ਬਰਗਦ ਦੇ ਹੇਠਾਂ ਮਜ਼ਦੂਰਾਂ ਦੇ ਦੋ ਭਰੇ ਹੋਏ ਟਰੱਕ ਇਸਮਾਈਲ ਨੇ ਰੋਕ ਰੱਖੇ ਹਨ । ਆਸਾਮ ਰਾਈਫਲਜ਼ ਦੀ ਫ਼ੌਜ ਵੀ ਪਹੁੰਚ ਗਈ ਹੈ । ਸਾਹਿਬ ਲੋਕ ਘੋੜਿਆਂ ਤੇ ਸਵਾਰ ਉਥੇ ਖੜੇ ਹਨ । ਕੀ ਹੋਵੇਗਾ, ਕਿਹਾ ਨਹੀਂ ਜਾ ਸਕਦਾ ।"

ਬਰੂਆ ਨੇ ਕਿਹਾ, "ਹੁਣੇ ਆਉਂਦਾ ਹਾਂ ।"

ਹੁਸੋਰੀ ਤਦ ਤਕ ਆਪਣੇ ਆਪ ਹੀ ਬੰਦ ਹੋ ਗਿਆ ਸੀ । ਗਾਉਣ ਵਾਲੇ ਵੀ

ਚੌਰਾਹੇ ਵੱਲ ਨੱਸ ਰਹੇ ਸਨ।

ਬਰੂਆ ਨੇ ਪੁੱਛਿਆ, "ਉਥੇ ਕੌਣ ਕੌਣ ਹੈ ?"

"ਸਾਰਿਆਂ ਨੂੰ ਦੇਖਿਆ ਸੀ—ਚੈਟਰਜੀ, ਚੰਡੀ, ਗਿਆਸੁਦੀਨ, ਪ੍ਰਧਾਨ, ਮਾਲਾ ਸਿੰਘ—"

ਅਚਾਨਕ ਬਰੂਆਣੀ ਨੇ ਦੀਨਤਾ ਨਾਲ ਬਰੂਆ ਦਾ ਹੱਥ ਫੜਦਿਆਂ ਕਿਹਾ, "ਤੁਸੀਂ ਨਾ ਜਾਓ। ਸਾਰੇ ਲੋਕ ਉਥੇ ਕੀ ਕਰਨਗੇ ?"

ਬਰੂਆ ਨੇ ਹੱਥ ਛੁਡਾਉਂਦਿਆਂ ਕਿਹਾ, "ਇਸ ਤਰ੍ਹਾਂ ਰੁਕਾਵਟ ਨਾ ਪਾ।"

ਬਰੂਆਣੀ ਫੇਰ ਬੋਲੀ, "ਤੁਸੀਂ ਨਾ ਜਾਓ।"

ਬਰੂਆ ਨੇ ਉਸ ਦੀ ਗੱਲ ਵੱਲ ਕੋਈ ਧਿਆਨ ਨਾ ਦਿੱਤਾ। ਉਹ ਫ਼ਰਜ਼ ਦੀ ਪੁਕਾਰ ਨਹੀਂ ਠੁਕਰਾ ਸਕਦਾ।"

ਬਰੂਆਣੀ ਸਿਸਕਣ ਲੱਗੀ। ਫਿਰ ਵਿਭੂਤੀ ਨੂੰ ਸੁਆਉਣ ਅੰਦਰ ਚਲੀ ਗਈ। ਲੱਛਮੀ ਨੂੰ ਬੜਾ ਬੁਰਾ ਲੱਗਿਆ। ਕਿੰਨੀ ਸਰਲ ਔਰਤ ਹੈ। ਉਸ ਨੂੰ ਡਰ ਲੱਗ ਰਿਹਾ ਹੈ, ਇਸ ਲਈ ਲੱਛਮੀ ਨੇ ਸੋਚਿਆ, ਕੁਝ ਦੇਰ ਇਥੇ ਰੁਕਣਾ ਹੀ ਚੰਗਾ ਹੋਵੇਗਾ। ਉਹ ਵੀ ਸੌਣ-ਕਮਰੇ ਵਿਚ ਚਲੀ ਗਈ। ਵਿਭੂਤੀ ਨੂੰ ਸੁਲਾ ਕੇ ਬਰੂਆਣੀ ਨੇ ਲੱਛਮੀ ਵੱਲ ਗੁੱਸੇ ਭਰੀਆਂ ਨਜ਼ਰਾਂ ਨਾਲ ਦੇਖਿਆ, ਕਿ ਉਹ ਬੁਲਾਉਣ ਕਿਉਂ ਆਈ ? ਉਸ ਦਾ ਆਉਣਾ ਜਿਵੇਂ ਵੱਡੀ ਭੁੱਲ ਸੀ।

ਲੱਛਮੀ ਬੋਲੀ, "ਤੁਸੀਂ ਏਨੀ ਚਿੰਤਾ ਨਾ ਕਰੋ।"

ਬਰੂਆਣੀ ਨੇ ਕਿਹਾ, "ਉਥੇ ਕੀ ਹੋ ਰਿਹਾ ਹੈ ਦੱਸ ?"

ਲੱਛਮੀ ਦੱਸਣ ਲੱਗੀ, "ਕਰੀਬ ਦੋ ਹਜ਼ਾਰ ਮਜ਼ਦੂਰਾਂ ਨੂੰ ਲੈ ਕੇ ਕੁਝ ਟਰੱਕ ਸ਼ਾਮ ਨੂੰ ਦਿਗਬਈ ਪਹੁੰਚ ਗਏ ਸਨ। ਉਨ੍ਹਾਂ ਵਿਚੋਂ ਦੋ ਟਰੱਕ ਅੰਦਰ ਆ ਗਏ। ਇਹ ਕਿਵੇਂ ਹੋਇਆ, ਇਹ ਦੱਸਣ ਦੀ ਲੋੜ ਨਹੀਂ। ਇਸਮਾਈਲ ਨੇ ਰਾਹ ਰੋਕ ਲਿਆ। ਗਰਮਾ-ਗਰਮ ਬਹਿਸ ਹੋਈ। ਪਹਿਲਾਂ ਸਿਰਫ ਪੰਜਾਹ ਵਾਲੰਟੀਅਰ ਸਨ। ਹੌਲੀ ਹੌਲੀ ਬਹੁਤ ਲੋਕ ਇਕੱਠੇ ਹੋ ਗਏ। ਖਬਰ ਮਿਲਦਿਆਂ ਹੀ ਸਾਹਿਬ ਲੋਕ ਵੀ ਘੋੜਿਆਂ ਤੇ ਸਵਾਰ ਹੋ ਕੇ ਆ ਪਹੁੰਚੇ। ਮੇਰੇ ਆਉਣ ਤਕ ਦੋਵੇਂ ਟਰੱਕ ਹਿੱਲ ਨਹੀਂ ਸਕੇ ਸਨ। ਇੰਜਨ ਚਲ ਰਿਹਾ ਹੈ। ਕੀ ਹੋਵੇਗਾ ਕਿਹਾ ਨਹੀਂ ਜਾ ਸਕਦਾ।"

"ਤੂੰ ਉਥੇ ਕਿਵੇਂ ਪਹੁੰਚ ਗਈ ਸੀ ?"

ਲੱਛਮੀ ਹੱਸਣ ਲੱਗੀ, "ਮੈਂ ਭਲਾ ਕਿਥੇ ਨਹੀਂ ਜਾਂਦੀ। ਸਭ ਥਾਂਵਾਂ ਤੇ ਜਾਂਦੀ ਹਾਂ। ਮਰਦਾਂ ਬਰਾਬਰ ਮੈਂ ਕੰਮ ਕਰ ਰਹੀ ਹਾਂ। ਮੈਂ ਹੁਣੇ ਉਥੇ ਫੇਰ ਜਾਵਾਂਗੀ। ਔਰਤਾਂ ਪਿੱਛੇ ਕਿਉਂ ਰਹਿਣ। ਕੰਪਨੀ ਸਾਡੇ ਆਦਮੀਆਂ ਨੂੰ ਨੌਕਰੀਓਂ ਕੱਢ ਦੇਵੇਗੀ ਅਤੇ ਅਸੀਂ ਬਿਨਾਂ ਕੁਝ ਖਾਧਿਆਂ ਘਰ ਬੈਠੀਆਂ ਰਹਾਂਗੀਆਂ ? ਇਹ ਨਹੀਂ ਹੋ ਸਕਦਾ। ਨਹੀਂ, ਮੈਨੂੰ ਕਿਸੇ ਦਾ ਡਰ ਨਹੀਂ ਹੈ। ਜਾਣਦੀ ਹੈਂ ਮੇਰੇ ਪਿਤਾ ਜੀ ਇਕ ਪਾਸੇ ਅਤੇ ਅਤੇ ਪਤੀ ਦੂਜੇ ਪਾਸੇ ਹਨ। ਮੈਂ ਆਪਣੇ ਪਿਤਾ ਜੀ ਨੂੰ ਨਫ਼ਰਤ ਕਰਦੀ ਹਾਂ। ਉਹ ਸਿੰਘ ਜੀ ਨਾਲ ਮਿਲ ਕੇ ਮਜ਼ਦੂਰਾਂ ਨੂੰ ਭੜਕਾ ਰਹੇ ਹਨ।"

ਬਰੂਆਣੀ ਨੇ ਲੱਛਮੀ ਦੇ ਚਿਹਰੇ ਦਾ ਚੰਗੀ ਤਰ੍ਹਾਂ ਨਿਰੀਖਣ ਕੀਤਾ। ਸੱਚੀਮੁੱਚੀਂ

ਉਸ ਦੇ ਚਿਹਰੇ ਤੇ ਕਿਸੇ ਤਰ੍ਹਾਂ ਦਾ ਭੈਅ ਜਾਂ ਸੰਸਾ ਭੋਰਾ ਵੀ ਨਹੀਂ ਸੀ। ਔਰਤ ਏਨੀ ਨਿਡਰ ਹੋ ਸਕਦੀ ਹੈ ? ਉਹ ਸੋਚ ਵੀ ਨਹੀਂ ਸਕਦੀ ਸੀ। ਅਚਾਨਕ ਜਿਵੇਂ ਉਸ ਨੂੰ ਹਿੰਮਤ ਮਿਲ ਗਈ। ਉਸ ਨੇ ਪੁੱਛਿਆ, "ਤੂੰ ਔਰਤਾਂ ਵਿਚਕਾਰ ਕੀ ਕੰਮ ਕਰ ਰਹੀ ਹੈਂ ? ਮੇਰੇ ਕੋਲ ਤਾਂ ਕਦੀ ਆਈ ਨਹੀਂ ?"

"ਤੁਹਾਡਾ ਬੱਚਾ ਛੋਟਾ ਹੈ। ਤੁਸੀਂ ਘਰੋਂ ਨਹੀਂ ਨਿਕਲ ਸਕੋਗੇ। ਇਸ ਲਈ ਨਹੀਂ ਆਈ। ਜੇ ਤੁਸੀਂ ਆਉਣਾ ਚਾਹੋ ਤਾਂ ਜ਼ਰੂਰ ਆਓ। ਔਰਤ ਕਿਸ ਤਰ੍ਹਾਂ ਆਦਮੀ ਬਰਾਬਰ ਹੈ, ਤੁਹਾਨੂੰ ਦਿਖਾਉਣਾ ਚਾਹੁੰਦੀ ਹਾਂ। ਅੱਛਾ ਹੁਣ ਚਲਦੀ ਹਾਂ। ਘਟਨਾ ਵਾਲੀ ਥਾਂ ਤੇ ਹੀ ਜਾਂਦੀ ਹਾਂ। ਉਥੇ ਰਹਿਣਾ ਪਵੇਗਾ। ਰਹਿਣ ਨਾਲ ਕੁਝ ਕਰ ਸਕਾਂਗੀ।"

ਉਹ ਨੱਸਦੀ ਹੋਈ ਚਲੀ ਗਈ। ਬਰੂਆਣੀ ਨੇ ਸੋਚਿਆ, ਅਜੀਬ ਕੁੜੀ ਹੈ !

# 35

ਜਦ ਬਰੂਆ ਘਟਨਾ ਵਾਲੀ ਥਾਂ ਤੇ ਪਹੁੰਚਿਆ ਤਾਂ ਹਲਕਾ ਹਨੇਰਾ ਸੀ। ਪਹਿਲਾਂ ਤਾਂ ਉਸ ਨੂੰ ਕੁਝ ਦਿਖਾਈ ਨਹੀਂ ਦਿੱਤਾ। ਜਿਸ ਥਾਂ ਟਰੱਕ ਖੜੇ ਸਨ, ਉਥੇ ਰਾਹ ਦੀ ਰੋਸ਼ਨੀ ਪੈ ਰਹੀ ਸੀ। ਲੋਕਾਂ ਨੇ ਟਰੱਕ ਦਾ ਘਿਰਾਓ ਕਰ ਰੱਖਿਆ ਹੈ। ਉਥੇ ਸਾਰੇ ਹਨ—ਇਸਮਾਈਲ, ਗਿਆਸੁਦੀਨ, ਮਾਲਾ ਸਿੰਘ, ਪ੍ਰਧਾਨ ਅਤੇ ਦੂਸਰੇ ਲੋਕ।

ਰਾਹ ਦੇ ਕਿਨਾਰੇ ਤੇ ਆਸਾਮ ਰਾਈਫ਼ਲਜ਼ ਦੀ ਪਲਾਟੂਨ ਤੈਨਾਤ ਹੈ। ਉਹ ਭੂਤਾਂ ਦੀ ਕਤਾਰ ਵਰਗੇ ਜਾਪ ਰਹੇ ਹਨ। ਇਸਮਾਈਲ ਦੇ ਪਿੱਛੇ ਘੋੜਿਆਂ 'ਤੇ ਸਵਾਰ ਤਿੰਨ ਘੁਮੰਡੀ ਅੰਗਰੇਜ਼ ਖੜੇ ਹਨ। ਅੰਗਰੇਜ਼ ਨਹੀਂ, ਅੰਗਰੇਜ਼ਾਂ ਦੇ ਪ੍ਰੇਤ। ਹਰੇਕ ਦੇ ਹੱਥ ਵਿਚ ਇਕ ਪਿਸਤੌਲ ਹੈ। ਟਾਉਲਰ, ਜਿਲਾਪੋਸੀ ਅਤੇ ਟੈਂਸ।

ਵੱਡੇ ਸਾਹਿਬ ਦਿਗਬਈ ਤੋਂ ਬਾਹਰ ਗਏ ਹੋਏ ਹਨ, ਇਸ ਲਈ ਟਾਉਲਰ ਰਾਜਾ ਬਣਿਆ ਬੈਠਾ ਹੈ।

ਟਰੱਕ ਦੇ ਅੱਗੇ ਵਾਲੇ ਘੇਰੇ ਵਿਚ ਕਰੀਬ ਪੰਜ ਸੌ ਆਦਮੀ ਹਨ। ਖਿੰਡੀ-ਪੁੰਡੀ ਜਨਤਾ। ਗਿਆਸੁਦੀਨ ਸਾਹਿਬ, ਮਾਲਾ ਸਿੰਘ, ਪ੍ਰਧਾਨ ਤਿੰਨੇ ਹੀ ਲੋਕਾਂ ਨੂੰ ਉਤੇਜਿਤ ਨਾ ਹੋਣ ਲਈ ਕਹਿ ਰਹੇ ਹਨ। ਪਰ ਕੁਝ ਲੋਕ ਗੁੱਸੇ ਵਿਚ ਬਕ ਰਹੇ ਹਨ। ਕਿਸੇ ਨੇ ਗੱਡੀ ਦਾ ਇੰਜਨ ਬੰਦ ਕਰਨ ਲਈ ਕਿਹਾ। ਹਿੱਲਜੁਲ ਵਿਚ ਕਿਸੇ ਦੀ ਆਵਾਜ਼ ਸੁਣਾਈ ਨਹੀਂ ਦੇ ਰਹੀ।

ਬਰੂਆ ਘੇਰੇ ਤੋਂ ਕੁਝ ਦੂਰ ਖੜਾ ਸੀ। ਏਨੇ ਵਿਚ ਚੰਡੀ ਕਿਤੋਂ ਆ ਪਹੁੰਚਿਆ। ਬਰੂਆ ਨੂੰ ਵੇਖ ਕੇ ਪੁੱਛਿਆ, "ਕਦ ਆਏ ?"

"ਬੱਸ ਹੁਣੇ।"

"ਮੈਂ ਵੀ ਖਬਰ ਸੁਣ ਕੇ ਸਵਾਮੀ ਜੀ ਕੋਲੋਂ ਆ ਰਿਹਾ ਹਾਂ। ਚੰਡੀ ਨੇ ਟਰੱਕ ਵੱਲ ਨਜ਼ਰਾਂ ਦੁੜਾਈਆਂ। ਜੋ ਦ੍ਰਿਸ਼ ਬਰੂਆ ਦੇਖ ਚੁੱਕਿਆ ਹੈ, ਉਹੋ ਚੰਡੀ ਵੀ ਦੇਖ ਰਿਹਾ ਹੈ ਪਰ ਕੁਝ ਸਮਝ ਨਹੀਂ ਪਾ ਰਿਹਾ। ਕੁਝ ਤਾਂ ਕਰਨਾ ਪਵੇਗਾ।

ਗਿਆਸੁਦੀਨ ਅਤੇ ਸਾਥੀ ਵੀ ਲਾਚਾਰ ਖੜੇ ਹਨ।

ਟਾਊਲਰ ਸਪੱਸ਼ਟ ਆਵਾਜ਼ ਵਿਚ ਬੋਲਿਆ, "ਡਰਾਈਵਰ ਟਰੱਕ ਚਲਾ ਦੇ।" ਮਜ਼ਦੂਰ ਚੀਕ ਉੱਠੇ, "ਖ਼ਬਰਦਾਰ ਨਾ ਚਲਾਈਂ।" ਡਰਾਈਵਰ ਵੀ ਤਾਂ ਮਜ਼ਦੂਰ ਹੀ ਹੈ। ਉਸ ਦਾ ਵਿਵੇਕ ਜਾਗ ਪਿਆ। ਇੰਜਨ ਚਲਦਾ ਰਿਹਾ ਪਰ ਗੱਡੀ ਨਹੀਂ ਚਲੀ। ਟਾਊਲਰ ਫਿਰ ਚੀਕਿਆ, "ਗੱਡੀ ਚਲਾ।"

ਡਰਾਈਵਰ ਨੇ ਫਿਰ ਗੱਡੀ ਚਲਾਉਣੀ ਚਾਹੀ। ਸਾਮ੍ਹਣੇ ਖੜੇ ਲੋਕਾਂ ਨੂੰ ਕੁਝ ਹਿਲਾ ਵੀ ਦਿੱਤਾ। ਪਰ ਫਿਰ ਉਸ ਦਾ ਵਿਵੇਕ ਜਾਗਿਆ। ਨਹੀਂ, ਪੈਸਿਆਂ ਲਈ ਏਨੇ ਸਾਰੇ ਲੋਕਾਂ ਨੂੰ ਮਾਰਿਆ ਨਹੀਂ ਜਾ ਸਕਦਾ।

ਅਚਾਨਕ ਬਰੂਆ ਨੇ ਦੇਖਿਆ ਚੰਡੀ ਉਥੇ ਨਹੀਂ ਹੈ। ਉਹ ਲੋਕਾਂ ਦੀ ਭੀੜ ਨੂੰ ਚੀਰਦਾ ਹੋਇਆ ਡਰਾਈਵਰ ਦੀ ਸੀਟ ਵੱਲ ਵੱਧ ਰਿਹਾ ਹੈ। ਅਚਾਨਕ ਉਸ ਨੇ ਡਰਾਈਵਰ ਦੀ ਸੀਟ 'ਤੇ ਬੈਠ ਕੇ ਗੱਡੀ ਦਾ ਇੰਜਨ ਬੰਦ ਕਰ ਦਿੱਤਾ। ਨਾਲ ਹੀ ਚਾਰੇ ਪਾਸਿਓਂ ਮਜ਼ਦੂਰਾਂ ਦੇ ਜੈਕਾਰੇ ਦੀ ਆਵਾਜ਼ ਸੁਣਾਈ ਦਿੱਤੀ।

ਨਾਲ ਹੀ ਚੰਡੀ ਦੀ ਛਾਤੀ ਵਿਚ ਗੋਲੀ ਵੱਜੀ। ਬਰੂਆ ਨੇ ਦੇਖਿਆ ਕਿ ਜਿਲਾ-ਪੋਸੀ ਨੇ ਨੇੜਿਓਂ ਹੀ ਗੋਲੀ ਚਲਾਈ ਹੈ। ਉਹ ਬਰਦਾਸ਼ਤ ਨਹੀਂ ਕਰ ਸਕਿਆ, ਚੀਕ ਉੱਠਿਆ, "ਹੱਤਿਆਰਾ।"

ਜਿਲਾਪੋਸੀ ਹੁਣ ਚੀਕ ਕੇ ਬੋਲਿਆ, "ਡਰਾਈਵਰ ਗੱਡੀ ਚਲਾ ਦੇ। ਗੱਡੀ ਦਾ ਇੰਜਨ ਕਿਵੇਂ ਬੰਦ ਕਰਦੇ ਹਨ ਦੇਖਦਾ ਹਾਂ।"

ਬਰੂਆ ਲਈ ਬਰਦਾਸ਼ਤ ਕਰਨਾ ਮੁਸ਼ਕਲ ਹੋ ਗਿਆ। ਗੋਲੀ ਦੀ ਆਵਾਜ਼ ਨੇ ਝੁੰਡ ਵਿਚ ਡਰ ਦਾ ਸੰਚਾਰ ਕਰ ਦਿੱਤਾ ਪਰ ਫਿਰ ਵੀ ਕਈ ਲੋਕ ਬਿਲਕੁਲ ਨਿਡਰ ਖੜੇ ਹਨ। ਗਿਆਸੁਦੀਨ ਨੇ ਚੰਡੀ ਦਾ ਖ਼ੂਨ ਵਗਦਾ ਸਰੀਰ ਚੁੱਕ ਕੇ ਚੀਕ ਕੇ ਕਿਹਾ, "ਤੁਸੀਂ ਲੋਕ ਡਰੋ ਨਾ। ਸਾਡੇ ਲੋਕਾਂ ਦਾ ਭੁੱਖਿਆਂ ਮਰਨਾ ਅਤੇ ਗੋਲੀ ਨਾਲ ਮਰਨਾ ਇਕੋ ਹੀ ਗੱਲ ਹੈ।"

ਗੋਲੀ ਦੀ 'ਠਾਹ' ਦੀ ਆਵਾਜ਼ ਨਾਲ ਬਾਹਰੋਂ ਆਏ ਮਜ਼ਦੂਰ ਹੋਰ ਵੀ ਡਰ ਗਏ। ਦੋਵਾਂ ਟਰੱਕਾਂ ਵਿਚੋਂ ਇਕ ਅੱਧ ਆਦਮੀ ਘਿਰਾਓ ਦੇ ਸਮੇਂ ਤੋਂ ਹੀ ਉਤਰ ਰਹੇ ਸਨ। ਗੋਲੀ ਚਲਣ ਬਾਦ ਤਾਂ ਬਹੁਤ ਸਾਰੇ ਕੁੱਦ ਕੁੱਦ ਕੇ ਨੱਠਣ ਲੱਗੇ। ਇਹ ਦ੍ਰਿਸ਼ ਦੇਖ ਕੇ ਟਾਊਲਰ ਚੁੱਪ ਨਹੀਂ ਰਹਿ ਸਕਿਆ, ਇਕਦਮ ਚੀਕ ਕੇ ਬੋਲਿਆ, "ਡਰਾਈਵਰ ਗੱਡੀ ਚਲਾ, ਵਰਨਾ ਤੇਰਾ ਸਿਰ ਨਹੀਂ ਬਚੇਗਾ।"

ਪਰ ਇਕ ਪਲ ਵਿਚ ਹੀ ਭਿਆਨਕ ਘਟਨਾ ਵਾਪਰ ਗਈ। ਭੀੜ ਨੂੰ ਹਟਾਉਂ-ਦਿਆਂ ਕਈ ਲੋਕ ਮਡਗਾਰਡ 'ਤੇ ਚੜ੍ਹ ਗਏ ਅਤੇ ਡਰਾਈਵਰ ਦਾ ਹੱਥ ਫੜ ਕੇ ਬੋਲੇ, "ਖਬਰਦਾਰ ਗੱਡੀ ਨਾ ਚਲਾਈਂ।"

ਡਰਾਈਵਰ ਦਾ ਹੱਥ ਫੜ ਕੇ ਕਿਸੇ ਨੇ ਉਸ ਨੂੰ ਬਾਹਰ ਖਿੱਚਣਾ ਚਾਹਿਆ। ਨਾਲ

ਹੀ ਬਰੂਆ ਨੇ ਵੇਖਿਆ ਕਿ ਜਿਲਾਪੋਸੀ ਗੋਲੀ ਚਲਾ ਰਿਹਾ ਹੈ। ਡਰਾਈਵਰ ਨੂੰ ਫੜਨ ਵਾਲਾ ਆਦਮੀ ਉਥੇ ਹੀ ਢੇਰ ਹੋ ਕੇ ਡਿੱਗ ਪਿਆ।

ਹੁਣ ਲੋਕ ਨੱਸਣ ਲੱਗੇ। ਬਾਹਰੋਂ ਆਏ ਮਜ਼ਦੂਰ ਡਰ ਨਾਲ ਬੇਚੈਨ ਹੋ, ਟਰੱਕ 'ਚੋਂ ਕੁੱਦ ਕੇ ਗਾਇਬ ਹੋ ਗਏ। ਪਲਕ ਝਪਕਾਉਂਦਿਆਂ ਸਾਰਾ ਟਰੱਕ ਖਾਲੀ ਹੋ ਗਿਆ। ਟਾਊਲਰ ਚੀਕਿਆ, "ਡਰਾਈਵਰ ਗੱਡੀ ਚਲਾ।"

ਇਹ ਗੱਲ ਬਿਲਕੁਲ ਮਜ਼ਾਕ ਬਣ ਗਈ। ਝੁੰਡ ਵਿਚਕਾਰ ਫੇਰ ਭਾਜੜ ਪੈ ਗਈ। ਕੁਝ ਲੋਕਾਂ ਨੇ ਫੇਰ ਡਰਾਈਵਰ ਨੂੰ ਲਾਹੁਣ ਦੀ ਕੋਸ਼ਿਸ਼ ਕੀਤੀ। ਬਰੂਆ ਨੇ ਦੇਖਿਆ, ਹੁਣ ਇਸਮਾਈਲ ਟਰੱਕ ਤੇ ਚੜ੍ਹ ਰਿਹਾ ਹੈ। ਜਿਲਾਪੋਸੀ ਫਿਰ ਬੰਦੂਕ ਦਾ ਨਿਸ਼ਾਨਾ ਬੰਨ੍ਹ ਰਿਹਾ ਹੈ।

ਬਰੂਆ ਦੀ ਸੂਝ-ਬੂਝ ਹੁਣ ਖਤਮ ਹੋ ਗਈ। ਉਸ ਨੇ ਨੱਸ ਕੇ ਜਿਲਾਪੋਸੀ ਨੂੰ ਪੈਰਾਂ ਤੋਂ ਖਿੱਚ ਕੇ ਘੋੜੇ ਤੋਂ ਡੇਗ ਦਿੱਤਾ।

ਉਹ ਬੰਦੂਕ ਸਮੇਤ ਡਿੱਗਿਆ ਅਤੇ ਨਾਲ ਹੀ ਗੋਲੀ ਚਲਣ ਦੀ ਆਵਾਜ਼ ਆਈ। ਗੋਲੀ ਬਰੂਆ ਦੀ ਛਾਤੀ ਵਿਚ ਲੱਗੀ ਅਤੇ ਚਿੱਤ ਹੋ ਕੇ ਡਿੱਗ ਪਿਆ।

ਬੋਧਨ ਕੋਲ ਹੀ ਖੜਾ ਸੀ। ਜਿਉਂ ਹੀ ਉਹ ਉਠ ਕੇ ਘੋੜੇ ਤੇ ਚੜ੍ਹਨ ਲੱਗਾ ਚਾਰੇ ਪਾਸਿਓਂ ਪੱਥਰ ਬਰਸਣ ਲੱਗੇ। ਇਕ ਪੱਥਰ ਜਿਲਾਪੋਸੀ ਦੇ ਸਿਰ 'ਚ ਲੱਗਿਆ। ਡਰ ਨਾਲ ਉਸ ਦਾ ਦਿਮਾਗ਼ ਚੱਕਰਾ ਗਿਆ।

ਬੰਦੂਕ 'ਚੋਂ ਬਿਨਾਂ ਨਿਸ਼ਾਨਾ ਕੀਤੇ ਗੋਲੀਆਂ ਚਲਾਉਣ ਲੱਗਾ। ਉਸ ਤੋਂ ਮਗਰੋਂ ਬਚਾਂ ਜਾਂ ਮਰਾਂ ਇਸ ਭਾਵ ਨਾਲ ਘੋੜਾ ਦੁੜਾਉਣ ਲੱਗਾ। ਨਾਲ ਹੀ ਟਾਊਲਰ ਅਤੇ ਟੈਂਸ ਵੀ ਨੱਸ ਗਏ ਟਾਊਲਰ ਦੀ ਸਾਜ਼ਿਸ਼ ਬੇਕਾਰ ਹੋ ਗਈ। ਨਵੇਂ ਆਏ ਮਜ਼ਦੂਰਾਂ ਦਾ ਝੁੰਡ ਵੀ ਖਤਮ ਹੋਣ ਲੱਗਾ।

ਬਰਗਦ ਦਾ ਤਣਾ ਖ਼ੂਨ ਨਾਲ ਰੰਗਿਆ ਗਿਆ।

ਏਨੇ ਵਿਚ ਲੱਛਮੀ ਭੱਜੀ ਆਈ। ਉਸ ਦੇ ਵਾਲ ਖਿੰਡੇ ਹੋਏ ਹਨ। ਹਮੇਸ਼ਾਂ ਹੱਸਣ ਵਾਲੀ ਕੁੜੀ ਜ਼ੋਰ ਜ਼ੋਰ ਨਾਲ ਰੋਣ ਲਗੀ। "ਪਿਤਾ ਜੀ ਕਿਥੇ ਗਏ, ਕਿਥੇ ਚਲੇ ਗਏ ਤੁਸੀਂ ? ਇਨ੍ਹਾਂ ਸਾਹਿਬਾਂ ਲਈ ਤੁਸੀਂ ਕੀ ਨਹੀਂ ਕੀਤਾ, ਪਰ ਅੱਜ ਉਨ੍ਹਾਂ ਦੀ ਗੋਲੀ ਨਾਲ ਹੀ ਤੁਸੀਂ ਮਰੇ।"

ਸੁੰਨੇ ਥਾਂ ਤੇ ਦੋ ਖਾਲੀ ਟਰੱਕ ਅਤੇ ਆਸਾਮ ਰਾਈਫਲ ਦੇ ਜਵਾਨ ਭੂਤਾਂ ਵਾਂਗ ਕਤਾਰ ਵਿਚ ਖੜੇ ਹਨ। ਲੱਛਮੀ ਰੋ ਰਹੀ ਹੈ। ਲੱਛਮੀ ਦਾ ਰੋਣ ਸੁਣ ਕੇ ਗਿਆਸੁਦੀਨ ਸਾਹਿਬ ਵੀ ਆ ਪਹੁੰਚੇ। ਉਹ ਹੌਲੀ ਹੌਲੀ ਬਰੂਆ ਦੀ ਲਾਸ਼ ਕੋਲ ਜਾ ਕੇ ਗੋਡੇ ਟੇਕ ਕੇ ਉਨ੍ਹਾਂ ਦੀ ਛਾਤੀ ਤੇ ਲੱਗੀ ਸੱਟ ਦੀ ਪ੍ਰੀਖਿਆ ਕਰਕੇ ਮਨ ਹੀ ਮਨ ਬੋਲੇ, "ਤੁਸੀਂ ਵੀ ਚਲੇ ਗਏ। ਚੈਟਰਜੀ ਗਏ। ਚੰਡੀ ਵੀ ਚਲਿਆ ਗਿਆ।" ਉਨ੍ਹਾਂ ਨੇ ਹੌਲੀ ਜਹੀ ਲਾਸ਼ ਨੂੰ ਚੁੱਕਣਾ ਚਾਹਿਆ।

ਅਚਾਨਕ ਕਿਤੋਂ ਗੋਲੀ ਵਾਂਗ ਰਾਊਲਟ ਸਾਹਿਬ ਆਣ ਪਹੁੰਚੇ। ਪਹੁੰਚਦਿਆਂ ਹੀ ਬੋਲੇ, "ਲਾਸ਼ ਕਿਉਂ ਲਿਜਾ ਰਹੇ ਹੋ ? ਨਾ ਲਿਜਾਓ।"

ਗਿਆਸੁਦੀਨ ਬੜੀ ਸ਼ਾਂਤ ਆਵਾਜ਼ ਵਿਚ ਬੋਲਿਆ, "ਲੋਕਾਂ ਨੂੰ ਬਚਾਉਣ ਤਾਂ ਆਏ

ਨਹੀਂ ਕਮਿਸ਼ਨਰ ਸਾਹਿਬ, ਹੁਣ ਲਾਸ਼ਾਂ ਲੈਣ ਆਏ ਹੋ ?''

ਰਾਊਲਟ ਨੇ ਗਿਆਸੁਦੀਨ ਵੱਲ ਦੇਖਦਿਆਂ ਕਿਹਾ, ''ਮੈਂ ਸੀ ਨਹੀਂ। ਲਾਸ਼ਾਂ ਦਾ ਪੋਸਟ-ਮਾਰਟਮ ਕਰਨਾ ਪਵੇਗਾ। ਵੈਨ ਵਿਚ ਹਸਪਤਾਲ ਲਿਜਾਣਾ ਪਵੇਗਾ।''

ਹੁਣ ਤਕ ਲੱਛਮੀ ਦਾ ਰੋਣ ਬੰਦ ਹੋ ਗਿਆ ਸੀ। ਉਸ ਨੇ ਕਿਸੇ ਤੋਂ ਪੁੱਛਣ ਦੀ ਲੋੜ ਨਹੀਂ ਸਮਝੀ। ਆਪਣੇ ਆਪ ਨੂੰ ਸੰਭਾਲ ਕੇ ਸਿੱਧੀ ਪੁਲਸ ਸਾਹਮਣੇ ਖੜੀ ਹੋ ਗਈ। ਅੱਖਾਂ 'ਚੋਂ ਹੰਝੂ ਡਿੱਗਣ ਲੱਗੇ ਅਤੇ ਬੋਲੀ, ''ਜੇ ਧਰਮ ਏ ਤਾਂ ਜਹੱਨਮ ਵਿਚ ਜਾਵੇਂਗਾ, ਕੀੜੇ ਪੈ ਕੇ ਮਰੇਂਗਾ। ਬਰੂਆ ਦੀ ਪਤਨੀ ਦਾ ਸਰਾਪ ਲੱਗੇਗਾ, ਮਨੂੰ ਦਾ ਸਰਾਪ ਲੱਗੇਗਾ, ਮੇਰਾ ਸਰਾਪ ਲੱਗੇਗਾ। ਮਨੁੱਖਾਂ ਨੂੰ ਪਸ਼ੂਆਂ ਵਾਂਗ ਮਾਰਨ ਦਾ ਬਦਲਾ ਈਸ਼ਵਰ ਜ਼ਰੂਰ ਲਵੇਗਾ।''

ਰਾਊਲਟ ਨੇ ਲੱਛਮੀ ਦੇ ਮੂੰਹ ਵੱਲ ਵੇਖ ਕੇ ਕਿਹਾ, ''ਸ਼ਟਅੱਪ।'' ਉਸ ਤੋਂ ਮਗਰੋਂ ਮਿਸ਼ਰਾ ਨੂੰ ਬੁਲਾ ਕੇ ਕਿਹਾ, ''ਇਥੋਂ ਸਾਰਿਆਂ ਨੂੰ ਹਟਾ ਕੇ ਘੇਰਾ ਪਾ ਦੇ। ਲਾਸ਼ਾਂ ਨੂੰ ਕਿਸੇ ਨੂੰ ਹੱਥ ਨਾ ਲਾਉਣ ਦੇ।''

ਪੰਜ ਮਿੰਟਾਂ ਅੰਦਰ ਹੀ ਪੁਲਸ ਨੇ ਘਟਨਾ ਵਾਲੀ ਸਾਰੀ ਥਾਂ ਨੂੰ ਘੇਰਾ ਪਾ ਲਿਆ। ਮਿਸ਼ਰਾ ਅਤੇ ਰਾਊਲਟ ਵੀ ਕੋਲ ਖਲੋ ਗਏ।

ਬੜੀ ਦੇਰ ਤਕ ਕੋਈ ਕੁਝ ਵੀ ਨਹੀਂ ਬੋਲ ਸਕਿਆ। ਰਾਊਲਟ ਨੂੰ ਲੱਛਮੀ ਖੜੀ ਤੱਕਦੀ ਰਹੀ। ਉਸਦੀਆਂ ਅੱਖਾਂ ਵਿਚੋਂ ਹੁਣ ਹੰਝੂਆਂ ਦੀ ਥਾਂ ਅੱਗ ਬਰਸ ਰਹੀ ਹੈ।

ਰਾਊਲਟ ਦਾ ਗੰਜੇ ਸਿਰ ਵਾਲਾ ਮੂੰਹ ਜਗਿਆਸਾ ਅਤੇ ਵੈਰਾਗ ਨਾਲ ਸੁੰਗੜ ਗਿਆ। ਉਹ ਸਮਝ ਗਿਆ ਕਿ ਉਨ੍ਹਾਂ ਅੱਖਾਂ ਵਿਚ ਨਫ਼ਰਤ ਤੋਂ ਸਿਵਾ ਕੁਝ ਨਹੀਂ ਹੈ।

ਗਿਆਸੁਦੀਨ ਨੇ ਬਰੂਆ ਦੀ ਲਾਸ਼ ਜ਼ਮੀਨ ਤੇ ਰੱਖ ਦਿੱਤੀ।

ਬਰੂਆ ਦੇ ਬੇਜਾਨ ਚਿਹਰੇ 'ਤੇ ਰੋਸ਼ਨੀ ਪੈ ਰਹੀ ਸੀ। ਗਿਆਸੁਦੀਨ ਗੋਡਿਆਂ ਭਾਰ ਬੈਠ ਕੇ ਉਨ੍ਹਾਂ ਦਾ ਮੂੰਹ ਵੇਖਣ ਲੱਗਾ। ਜ਼ਿੰਦਗੀ ਅਤੇ ਮੌਤ ਵਿਚਕਾਰ ਹੈ ਕੀ ? ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਸਹਿਜੇ ਜਾਣ ਵਾਲਾ ਇਨਸਾਨ ਇਸ ਤਰ੍ਹਾਂ ਜ਼ਿੰਦਗੀ ਅਤੇ ਮੌਤ ਵਿਚਕਾਰ ਕਿਉਂ ਨਹੀਂ ਆ ਜਾ ਸਕਦਾ ?

ਉਨ੍ਹਾਂ ਦੇ ਚਿਹਰੇ 'ਤੇ ਸਹਿਜੇ ਹੀ ਬਦਲੇ ਦਾ ਭਾਵ ਉਭਰ ਆਇਆ। ਇਨ੍ਹਾਂ ਸਾਹਿਬ ਲੋਕਾਂ ਨੂੰ ਵੀ ਮਾਰਨਾ ਚਾਹੀਦਾ ਹੈ। ਪਰ ਕੁਝ ਦੇਰ ਵਿਚ ਹੀ ਉਹ ਸਮਝ ਗਏ ਕਿ ਇਹ ਤਰ੍ਹਾਂ ਬਦਲੇ ਨਾਲ ਕੁਝ ਨਹੀਂ ਬਨਣਾ। ਕੰਪਨੀ ਇਕ ਭੂਤ ਵਰਗੀ ਚੀਜ਼ ਹੈ, ਉਸ ਨੂੰ ਗੋਲੀ ਨਾਲ ਨਹੀਂ ਮਾਰਿਆ ਜਾ ਸਕਦਾ।

ਤਾਂ ਫੇਰ ਕੀ ਕੀਤਾ ਜਾਵੇ ?

ਕੋਲ ਹੀ ਬੋਧਨ ਦੀ ਲਾਸ਼ ਪਈ ਹੈ। ਸੂਨੇ ਟਰੱਕ ਲਾਗਲੇ ਉੱਚੇ ਟਿੱਲੇ 'ਤੇ ਚੰਡੀ ਅਤੇ ਚੈਟਰਜੀ ਦੀਆਂ ਲਾਸ਼ਾਂ ਪਈਆਂ ਹਨ। ਸਾਹਿਬਾਂ ਨੇ ਚਾਰ ਆਦਮੀਆਂ ਨੂੰ ਮਾਰ ਦਿੱਤਾ ਅਤੇ ਪੁਲਸ ਤਮਾਸ਼ਾ ਦੇਖਦੀ ਰਹੀ। ਕਾਨੂੰਨ ਨੂੰ ਵੀ ਕੁਚਲ ਕੇ ਰੱਖ ਦਿੱਤਾ। ਮਜਿਸਟਰੇਟ ਤੋਂ ਹੁਕਮ ਲਏ ਬਿਨਾਂ ਗੋਲੀ ਨਹੀਂ ਚਲਾਈ ਜਾ ਸਕਦੀ। ਇਨ੍ਹਾਂ ਲੋਕਾਂ ਨੇ ਕੁੱਤੇ-ਬਿੱਲੀਆਂ ਵਾਂਗ ਇਨਸਾਨ ਮਾਰ ਦਿੱਤੇ ਅਤੇ ਹੁਣ ਬੰਗਲਿਆਂ

ਵਿਚ ਸ਼ਰਾਬ ਪੀਣ ਗਏ ਹਨ । ਮਜ਼ਦੂਰਾਂ ਦੇ ਖ਼ੂਨ ਨਾਲ ਇਨ੍ਹਾਂ ਲੋਕਾਂ ਨੇ ਹੋਲੀ ਖੇਡੀ ਹੈ । ਮਜ਼ਦੂਰਾਂ ਦੇ ਮਾਂਸ ਦਾ ਭੋਜ ਖਾ ਰਹੇ ਹਨ । ਸ਼ਿਲਾਂਗ ਵਿਚ ਕਾਂਗਰਸ ਮੰਤਰੀ ਸਭਾ ਤਾਂ ਹੈ, ਪਰ ਸਮਰੱਥਾ ਰਹਿਤ । ਨੌਕਰਾਂ ਦੀ ਸਰਕਾਰ । ਆਈ.ਜੀ.ਪੀ. ਗਵਰਨਰ ਦੀ ਗੱਲ ਮੰਨਦੇ ਨਹੀਂ, ਗ੍ਰਹਿ ਮੰਤਰੀ ਦੀ ਨਹੀਂ ।

ਲੱਛਮੀ ਫੇਰ ਚੀਖ ਕੇ ਬੋਲੀ, "ਜੇ ਧਰਮ ਹੈ ਤਾਂ ਇਹ ਲੋਕ ਕੀੜੇ ਪੈ ਕੇ ਮਰਨਗੇ ।"

ਗਿਆਸੁਦੀਨ ਨੇ ਉਠ ਕੇ ਲੱਛਮੀ ਵੱਲ ਦੇਖਦਿਆਂ ਕਿਹਾ, "ਲੱਛਮੀ, ਇਨ੍ਹਾਂ ਨੂੰ ਸਰਾਪ ਦੇ ਕੇ ਨਹੀਂ ਮਾਰਿਆ ਜਾ ਸਕਦਾ ।"

ਲੱਛਮੀ ਵੈਰਾਗ ਨਾਲ ਗਿਆਸੁਦੀਨ ਵੱਲ ਦੇਖਦਿਆਂ ਬੋਲੀ, "ਤੁਸੀਂ ਕੀ ਸੋਚਦੇ ਹੋ ਕਿ ਧਰਮ ਨਹੀਂ ਹੈ ? ਈਸ਼ਵਰ ਨਹੀਂ ਹੈ ? ਇਹ ਲੋਕ ਇੰਝ ਹੀ ਛੁੱਟ ਜਾਣਗੇ ?"

ਰਾਊਲਟ ਇਕਟੱਕ ਲੱਛਮੀ ਨੂੰ ਦੇਖ ਰਿਹਾ ਹੈ । ਉਸ ਦੇ ਅੰਤਰ ਵਿਚ ਅਪਮਾਨ ਦੀ ਨਹੀਂ, ਵੈਰਾਗ ਦੀ ਅੱਗ ਮੱਚ ਰਹੀ ਹੈ । ਟਾਊਲਰ ਨੇ ਬੜੀ ਵੱਡੀ ਭੁੱਲ ਕੀਤੀ ਹੈ । ਗ਼ਲਤੀ ਇਨ੍ਹਾਂ ਲੋਕਾਂ ਤੋਂ ਵੀ ਹੋਈ ਹੈ । ਬਦਲੇ ਦੀ ਭਾਵਨਾ ਨੇ ਇਨਸਾਨਾਂ ਨੂੰ ਜਾਨਵਰਾਂ ਵਾਂਗ ਮਾਰ ਦਿੱਤਾ ਹੈ । ਹੁਣ ਕੀ ਕੀਤਾ ਜਾਵੇ ? ਉਸ ਦੀ ਸਮਝ ਵਿਚ ਨਹੀਂ ਆ ਰਿਹਾ । ਭੁੱਲ ਤਾਂ ਹੋ ਗਈ । ਮਿਸ਼ਰਾ ਅਤੇ ਆਸਾਮ ਰਾਈਫਲ ਇਥੇ ਹੀ ਸੀ । ਪਰ ਸਫ਼ੇਦ ਚਮੜੀ ਵਾਲਿਆਂ ਦਾ ਡਰ ? ਇਨ੍ਹਾਂ ਕੋਲ ਮਜਿਸਟਰੇਟ ਜਾਂ ਐਸ.ਪੀ, ਦਾ ਹੁਕਮ ਨਾ ਹੋਵੇ ਤਾਂ ਕੀ ਕਰ ਸਕਦੇ ਹਨ ?

ਮਿਸ਼ਰਾ ਨੇ ਠੀਕ ਕਿਹਾ ਕਿ ਮਜ਼ਦੂਰਾਂ ਨੇ ਹਿੰਸਾ ਦਾ ਸਹਾਰਾ ਨਹੀਂ ਲਿਆ । ਟਾਊਲਰ ਅਤੇ ਜਿਲਾਪੋਸੀ ਨੂੰ ਗੋਲੀ ਚਲਾਉਣ ਦਾ ਕੋਈ ਹੱਕ ਨਹੀਂ ਸੀ । ਉਨ੍ਹਾਂ ਕਾਨੂੰਨ ਤੋੜਿਆ ਹੈ ।

ਰਾਊਲਟ ਨੇ ਡਾਇਰੀ ਕੱਢੀ । ਸੱਚੀ ਗੱਲ ਤਾਂ ਲਿਖਣੀ ਪਵੇਗੀ ਪਰ ਟਾਊਲਰ ਅਤੇ ਜਿਲਾਪੋਸੀ ਦੋਵੇਂ ਹੀ ਦੋਸਤ । ਕੀ ਲਿਖੇ ?

ਗਿਆਸੁਦੀਨ ਲੱਛਮੀ ਨੂੰ ਸਮਝਾ ਰਹੇ ਹਨ, "ਈਸ਼ਵਰ ਦਾ ਕੋਈ ਧਰਮ ਨਹੀਂ ਹੈ । ਨਹੀਂ ਤਾਂ ਕਦੀ ਅਜਿਹਾ ਹੋ ਸਕਦਾ ਸੀ ?"

ਇਹ ਗੱਲ ਰਾਊਲਟ ਦੇ ਵਿਵੇਕ ਨੂੰ ਚੁੱਭੀ । ਉਨ੍ਹਾਂ ਬੁਲਾਇਆ, "ਗਿਆਸੁਦੀਨ ਸਾਹਿਬ ਏਥੇ ਆਓ । ਫਿਰ ਮਿਸ਼ਰਾ ਨੂੰ ਕਿਹਾ, "ਤੁਸੀਂ ਜਾਓ ਤੇ ਦੇਖੋ ਕਿ ਐਂਬੂਲੈਂਸ ਪਹੁੰਚੀ ਜਾਂ ਨਹੀਂ ?" ਮਿਸ਼ਰਾ ਸਲਾਮ ਠੋਕ ਕੇ ਚਲਿਆ ਗਿਆ ।

ਗਿਆਸੁਦੀਨ ਆ ਗਿਆ । ਪਹਿਲਾਂ ਉਸ ਦੇ ਕੱਪੜਿਆਂ ਤੇ ਤੇਲ ਦੇ ਧੱਬੇ ਲੱਗੇ ਰਹਿੰਦੇ ਸਨ । ਅੱਜ ਉਥੇ ਦੋਸਤ ਦੇ ਖ਼ੂਨ ਦੇ ਧੱਬੇ ਹਨ । ਉਸ ਨੂੰ ਆਪਣੇ ਸਾਹਮਣੇ ਦੇਖ ਕੇ ਰਾਊਲਟ ਦਾ ਦਿਲ ਕੰਬਣ ਲੱਗਾ । ਉਸ ਨੇ ਕਿਹਾ, "ਆਈ ਐਮ ਸੌਰੀ !"

ਗਿਆਸੁਦੀਨ ਨੇ ਗੁੱਸਾ ਮਨ ਵਿਚ ਦਬਾ ਲਿਆ । ਜ਼ਿੰਦਗੀ ਵਿਚ ਅੱਜ ਪਹਿਲੀ ਵਾਰ ਉਨ੍ਹਾਂ ਨੇ ਏਨੇ ਸੰਜਮ ਨਾਲ ਕੰਮ ਲਿਆ । ਏਧਰ ਕਈ ਦਿਨਾਂ ਦੀ ਹੜਤਾਲ ਤੋਂ ਉਨ੍ਹਾਂ ਨੂੰ ਸੰਜਮ ਦੀ ਸਿੱਖਿਆ ਮਿਲੀ ਹੈ । ਇਕੱਲਿਆਂ ਕਰਨ ਲਾਇਕ ਕੰਮ ਇਨਸਾਨ ਕੋਲ ਬਹੁਤ ਘੱਟ ਹਨ । ਸਮੂਹਿਕ ਰੂਪ ਵਿਚ ਕਰਨ ਵਾਲੇ ਕੰਮ ਵੀ ਜ਼ਿਆਦਾ ਨਹੀਂ

ਹਨ । ਉਂਝ ਕੰਮ ਕਰਨਾ ਜਾਂ ਨਾ ਕਰਨਾ, ਇਹ ਇਕ ਨਿਜੀ ਗੱਲ ਹੈ । ਹੋਰ ਜੇ ਕੋਈ ਦੂਜੀ ਸ਼ਕਤੀ ਹੈ ਤਾਂ ਉਹ ਧਰਮ ਜਾਂ ਭਗਵਾਨ ਨਹੀਂ ਹੈ । ਉਹ ਇਹ ਨਿਸ਼ਚਿਤ ਰੂਪ ਵਿਚ ਜਾਣਦਾ ਹੈ ਇਹ ਮਨੁੱਖੀ ਪ੍ਰਕ੍ਰਿਤੀ ਜਾਂ ਇਤਿਹਾਸ ਹੈ । ਕਿਹੜੀ ਤਾਕਤ ਹੈ ਜੋ ਮਨੁੱਖ ਤੋਂ ਰਚਨਾਤਮਕ ਕੰਮ ਕਰਵਾਉਂਦੀ ਹੈ ਅਤੇ ਕੌਣ ਹੈ ਜੋ ਉਨ੍ਹਾਂ ਨੂੰ ਸੰਘਰਸ਼ ਵੱਲ ਲਾਉਂਦਾ ਹੈ ? ਗਿਆਸੁਦੀਨ ਇਹ ਸਮਝ ਨਹੀਂ ਪਾ ਰਿਹਾ । ਇਹੋ ਸ਼ਕਤੀ ਹੈ ਜੋ ਪ੍ਰੇਮ ਜਾਂ ਘ੍ਰਿਣਾ ਨੂੰ ਕਾਬੂ ਕਰਦੀ ਹੈ । ਗਿਆਸੁਦੀਨ ਸਿਰ ਝੁਕਾ ਕੇ ਬੋਲਿਆ, "ਜੇ ਮੈਂ ਆਪ ਮਰ ਜਾਂਦਾ ਤਾਂ ਵਧੇਰੇ ਖੁਸ਼ੀ ਦੀ ਗੱਲ ਹੁੰਦੀ । ਹੁਣ ਮੈਨੂੰ ਬੜੀ ਪੀੜ ਹੋ ਰਹੀ ਹੈ । ਰਾਊਲਟ ਸਾਹਿਬ ਤੁਸੀਂ ਜਾਣਦੇ ਹੋ, ਮੈਨੂੰ ਅੰਗਰੇਜ਼ ਚਰਿੱਤ੍ਰ 'ਤੇ ਬੜੀ ਆਸਥਾ ਸੀ । ਪਰ ਅੱਜ ਉਹ ਮਿੱਟੀ ਵਿਚ ਮਿਲ ਗਈ ਹੈ । ਇਹ ਸੱਟ ਮੇਰੇ ਲਈ ਸਹਿਣ ਕਰਨ ਯੋਗ ਨਹੀਂ ਹੈ ।"

ਰਾਊਲਟ ਦਾ ਮੂੰਹ ਕਾਲਾ ਹੋ ਗਿਆ । ਉਸ ਨੇ ਫਿਰ ਡਾਇਰੀ ਕੱਢ ਕੇ ਪੁੱਛਿਆ, "ਤੁਹਾਨੂੰ ਇਸ ਸੰਬੰਧੀ ਕੁਝ ਕਹਿਣਾ ਹੈ ? ਇਹ ਲੋਕ ਕਿਸ ਤਰ੍ਹਾਂ ਮਰੇ ?"

ਗਿਆਸੁਦੀਨ ਨੇ 'ਹਾਂ' ਵਿਚ ਜਵਾਬ ਦਿੱਤਾ । ਉਹ ਸ਼ੁਰੂ ਤੋਂ ਅਖੀਰ ਤਕ ਵਰਨਣ ਕਰਦਾ ਗਿਆ । ਜਦ ਖਤਮ ਹੋ ਗਿਆ ਤਾਂ ਦੇਖਿਆ ਰਾਊਲਟ ਸਾਹਿਬ ਹਾਲੀਂ ਵੀ ਲਿਖ ਰਹੇ ਹਨ ।

"ਇਸ ਬਿਆਨ ਨਾਲ ਕੁਝ ਲਾਭ ਹੋਵੇਗਾ ?"

ਰਾਊਲਟ ਨੇ ਕੋਈ ਜਵਾਬ ਨਹੀਂ ਦਿੱਤਾ । ਉਹ ਡਾਇਰੀ ਬੰਦ ਕਰਨ ਬਾਰੇ ਸੋਚ ਹੀ ਰਿਹਾ ਸੀ ਕਿ ਲੱਛਮੀ ਬੋਲ ਪਈ, "ਸਾਹਿਬ ਇਕ ਗੱਲ ਹੋਰ ਵੀ ਲਿਖ ਲਓ—"

"ਕੀ ?"

ਇਸ ਪੂਰੀ ਘਟਨਾ ਦੀ ਕੋਈ ਜਾਂਚ ਨਹੀਂ ਹੋਵੇਗੀ । ਮੇਰੇ ਪਿਤਾ ਨੂੰ ਟਾਊਲਰ ਸਾਹਿਬ ਆਪਣਾ ਆਦਮੀ ਸਮਝਦੇ ਸਨ । ਉਂਝ ਵੀ ਕੋਈ ਵੀ ਸਾਹਿਬ ਉਨ੍ਹਾਂ ਨੂੰ ਗ਼ੈਰ ਨਹੀਂ ਸਮਝਦਾ ਸੀ । ਪਰ ਹੋਇਆ ਕੀ ? ਤੁਹਾਡੇ ਲੋਕਾਂ ਵਿਚ ਦਇਆ-ਮਮਤਾ ਤਾਂ ਕੁਝ ਹੈ ਨਹੀਂ । ਤੁਸੀਂ ਕੁਝ ਕਿਉਂ ਕਰੋਗੇ ?"

ਏਨੇ ਵਿਚ ਹੀ ਮਿਸ਼ਰਾ ਨੇ ਦੂਰੋਂ ਸਲਾਮ ਕੀਤਾ ।

ਟਾਊਲਰ ਨੇ ਦੁੱਖੀ ਮਨ ਨਾਲ ਕਿਹਾ, "ਇਨ੍ਹਾਂ ਗੱਲਾਂ ਦਾ ਜਵਾਬ ਹੌਲੀ ਹੌਲੀ ਹੀ ਮਿਲੇਗਾ ।" ਫਿਰ ਮਿਸ਼ਰਾ ਤੋਂ ਪੁੱਛਿਆ, "ਐਂਬੂਲੈਂਸ ਆ ਗਈ ਹੈ ਤਾਂ ਲਾਸ਼ਾਂ ਹਸਪਤਾਲ ਲਿਜਾਣੀਆਂ ਹੋਣਗੀਆਂ ।"

"ਆ ਗਈ ਹੈ । ਪਰ ਮਜ਼ਦੂਰ ਲਾਸ਼ਾਂ ਚੁੱਕਣ ਨਹੀਂ ਦੇ ਰਹੇ ।"

ਰਾਊਲਟ ਹੁਣ ਗਿਆਸੁਦੀਨ ਵੱਲ ਦੇਖ ਕੇ ਬੋਲੇ, "ਪੋਸਟ-ਮਾਰਟਮ ਹੋਣਾ ਬੜਾ ਜ਼ਰੂਰੀ ਹੈ, ਇਸ ਲਈ ਤੁਸੀਂ ਮਜ਼ਦੂਰਾਂ ਨੂੰ ਸਮਝਾਓ ।"

ਗਿਆਸੁਦੀਨ ਨੇ ਕਿਹਾ, "ਚੰਗਾ ਮੈਂ ਚਲਦਾ ਹਾਂ ।"

ਗਿਆਸੁਦੀਨ ਚਲਾ ਗਿਆ । ਰਾਊਲਟ ਨੇ ਮਿਸ਼ਰਾ ਨੂੰ ਐਂਬੂਲੈਂਸ ਕੋਲ ਜਾਣ ਲਈ ਕਿਹਾ ।

ਰਾਊਲਟ ਸਾਹਿਬ ਦਾ ਇਕ ਵਾਰ ਫਿਰ ਲੱਛਮੀ ਨਾਲ ਆਮ੍ਹਣਾ-ਸਾਹਮਣਾ ਹੋ

ਗਿਆ ।

ਲੱਛਮੀ ਹੁਣ ਵੀ ਰਾਊਲਟ ਵੱਲ ਅਗਨ-ਦ੍ਰਿਸ਼ਟੀ ਨਾਲ ਦੇਖ ਰਹੀ ਸੀ । ਰਾਊਲਟ ਉਹ ਦ੍ਰਿਸ਼ਟੀ ਸਹਿ ਨਹੀਂ ਸਕਿਆ । ਉਹ ਹੌਲੀ ਹੌਲੀ ਸਿਰ ਝੁਕਾਈ ਉਦਾਸ ਮਨ ਨਾਲ ਉਥੋਂ ਚਲਿਆ ਗਿਆ । ਉਥੇ ਖੜੋਤਿਆਂ ਇਕ ਵਾਰ ਫਿਰ ਲੱਛਮੀ ਵੱਲ ਦੇਖਿਆ । ਉਸ ਦੀ ਨਜ਼ਰ ਵਿਚੋਂ ਉਦੋਂ ਵੀ ਅਗਨ-ਬਾਣ ਨਿਕਲ ਰਹੇ ਸਨ । ਮਸ਼ੀਨ-ਗੰਨ ਦੇ ਫਾਇਰ ਪਾਵਰ ਤੋਂ ਵੀ ਇਸ ਕੁੜੀ ਦੀ ਦ੍ਰਿਸ਼ਟੀ ਜ਼ਿਆਦਾ ਭਿਆਨਕ ਸੀ । ਰਾਊਲਟ ਨੇ ਮਹਿਸੂਸ ਕੀਤਾ ਕਿ ਇਹ ਦ੍ਰਿਸ਼ਟੀ ਪੀੜਤਾਂ ਅਤੇ ਦੁਰਕਾਰਿਆਂ ਦੀ ਹੈ ।

ਅਚਾਨਕ ਉਸ ਨੇ ਦੇਖਿਆ ਕਿ ਲੱਛਮੀ ਕੋਲ ਇਕ ਹੋਰ ਔਰਤ ਖੜੀ ਹੈ । ਸਿਰ ਉਤੇ ਪੱਲੂ ਅਤੇ ਲੱਕ ਵਿਚ ਮੇਖਲਾ । ਉਹ ਬਰੂਆ ਦੀ ਲਾਸ਼ ਤੇ ਡਿੱਗ ਕੇ ਰੋ ਰਹੀ ਹੈ । ਕਿੰਨਾ ਹਿਰਦੇਵੇਦਕ ਰੋਣਾ ! ਉਹ ਸ਼ਾਇਦ ਬਰੂਆ ਦੀ ਪਤਨੀ ਹੈ । ਲੱਛਮੀ ਵੀ ਘੁੰਮ ਕੇ ਬਰੂਆਣੀ ਨੂੰ ਦੇਖ ਰਹੀ ਹੈ । ਕੋਲ ਜਾ ਕੇ ਕੁਝ ਕਹਿ ਵੀ ਰਹੀ ਹੈ । ਪਰ ਬਰੂਆਣੀ ਬਿਨਾਂ ਕੁਝ ਸੁਣਿਆਂ ਸਿਰਫ਼ ਰੋਈ ਜਾ ਰਹੀ ਹੈ । ਇਸ ਰੋਣ ਨੇ ਰਾਊਲਟ ਦੇ ਦਿਲ ਤੇ ਪ੍ਰਚੰਡ ਸੱਟ ਮਾਰੀ ।

ਇਸ ਰੋਣ ਦਾ ਕਾਰਨ ਹੈ ਉਨ੍ਹਾਂ ਦਾ ਦੋਸਤ—ਉਹ ਆਪ ਅਤੇ ਸਾਰੇ ਸਫ਼ੇਦ ਚਮੜੀ ਵਾਲੇ । ਘੱਟੋ ਘੱਟ ਇਹ ਦੋ ਔਰਤਾਂ ਤਾਂ ਇਹੋ ਸੋਚ ਰਹੀਆਂ ਹਨ ।

ਕੁਝ ਸਮਾਂ ਇੰਝ ਹੀ ਬੀਤ ਗਿਆ । ਏਨੇ ਵਿਚ 'ਐਂਬੂਲੈਂਸ' ਦਾ ਸ਼ਬਦ ਸੁਣਾਈ ਦਿੱਤਾ । ਐਂਬੂਲੈਂਸ ਬਿਲਕੁਲ ਬਰੂਆਣੀ ਕੋਲ ਆ ਕੇ ਖਲੋ ਗਈ । ਉਸ ਵਿਚੋਂ ਪਹਿਲਾਂ ਉਤਰਿਆ ਮਿਸ਼ਰਾ, ਫਿਰ ਗਿਆਸੁਦੀਨ ਅਤੇ ਉਸ ਤੋਂ ਬਾਦ ਮਨੂੰ । ਮਿਸ਼ਰਾ ਨੇ ਬਰੂਆਣੀ ਨੂੰ ਲਾਸ਼ ਤੋਂ ਅੱਡ ਹੋਣ ਲਈ ਕਿਹਾ । ਪਰ ਉਹ ਮਜਬੂਰ ਹੋ ਕੇ ਚੀਕ ਪਈ, "ਇਨ੍ਹਾਂ ਨੂੰ ਕੌਣ ਮੈਥੋਂ ਖੋਹ ਸਕਦਾ ਹੈ ? ਮੋੜ ਦਿਓ, ਮੋੜ ਦਿਓ !"

ਲਾਸ਼ਾਂ ਨੂੰ ਉਹ ਛੱਡ ਨਹੀਂ ਰਹੀ । ਰਾਊਲਟ ਦੇ ਮੱਥੇ 'ਤੇ ਮੁੜ੍ਹਕਾ ਆ ਗਿਆ । ਉਸ ਨੇ ਰੁਮਾਲ ਨਾਲ ਮੁੜ੍ਹਕਾ ਪੂੰਝਿਆ ।

ਮਿਸ਼ਰਾ ਨੇ ਗਿਆਸੁਦੀਨ ਵੱਲ ਦੇਖਿਆ । ਉਸ ਦੇ ਚਿਹਰੇ 'ਤੇ ਵੀ ਮਜਬੂਰੀ ਦਾ ਭਾਵ ਦਿਖਾਈ ਦਿੱਤਾ । ਮਨੂੰ ਗਿਆਸੁਦੀਨ ਵੱਲ ਦੇਖ ਰਹੀ ਸੀ ਜਿਵੇਂ ਇਕ ਦੂਸਰੇ ਤੋਂ ਕੁਝ ਪੁੱਛ ਰਹੇ ਹੋਣ । ਉਸ ਤੋਂ ਮਗਰੋਂ ਜਿਵੇਂ ਸਭ ਗੱਲਾਂ ਸਾਫ਼ ਹੋ ਗਈਆਂ । ਮਨੂੰ ਨੇ ਅਗਾਂਹ ਵੱਧ ਕੇ ਬਰੂਆਣੀ ਨਾਲ ਲਿਪਟਦਿਆਂ ਕਿਹਾ, "ਭਾਬੀ, ਭਾਬੀ, ਆ ਚਲੀਏ । ਬਰੂਆ ਤਾਂ ਹੁਣ ਰਹੇ ਨਹੀਂ । ਲਾਸ਼ ਨਾਲ ਲਿਪਟ ਕੇ ਕੀ ਕਰੇਂਗੀ ।" ਪਰ ਬਰੂਆਣੀ ਉਠ ਨਹੀਂ ਰਹੀ ।

ਪੱਤੇ-ਬੂਟੇ ਤਕ ਹਿੱਲ ਜਾਣ, ਅਜਿਹਾ ਰੋਣ ।

ਹੁਣ ਮਨੂੰ ਲੱਛਮੀ ਵੱਲ ਦੇਖ ਕੇ ਬੋਲੀ, "ਆ ਲੱਛਮੀ, ਇਸ ਸਮੇਂ ਆਪਣੇ ਆਪ ਨੂੰ ਦਿਲਾਸਾ ਦੇਣਾ ਪਵੇਗਾ । ਦੁੱਖ ਇਸ ਤਰ੍ਹਾਂ ਨਹੀਂ ਜਾਂਦਾ । ਆ, ਏਧਰ ਆ ।"

ਲੱਛਮੀ ਬੋਲੀ, "ਠੀਕ ਹੀ ਕਹਿ ਰਹੀ ਏਂ । ਮੈਂ ਤੇਰਾ ਸਹਾਰਾ, ਤੂੰ ਮੇਰਾ ਸਹਾਰਾ ਅਤੇ ਅਸੀਂ ਇਨ੍ਹਾਂ ਦਾ ਸਹਾਰਾ, ਵਰਨਾ ਬਿਨਾਂ ਜੜ੍ਹ ਦੇ ਦਰੱਖਤ ਵਾਂਗ ਅਸੀਂ ਡਿੱਗ ਪਵਾਂਗੇ ।"

ਦੋਵਾਂ ਨੇ ਬਰੂਆਣੀ ਨੂੰ ਫੜ ਕੇ ਲਾਸ਼ ਤੋਂ ਵੱਖ ਕੀਤਾ। ਪਰ ਬਰੂਆਣੀ ਦੇ ਰੋਣ ਦਾ ਬੰਨ੍ਹ ਤਾਂ ਹੱਦਾਂ ਤੋੜ ਕੇ ਚਾਰੇ ਪਾਸੇ ਪਾਣੀ ਵਾਂਗ ਵਗਣ ਲੱਗਾ। ਮਨੂੰ ਅਤੇ ਲੱਛਮੀ ਦੇ ਵੀ ਹੰਝੂ ਨਿਕਲ ਆਏ। ਉਹ ਦੋਵੇਂ ਉਸ ਨੂੰ ਸੰਭਾਲ ਨਹੀਂ ਪਾ ਰਹੀਆਂ ਹਨ। ਉਹ ਫੇਰ ਚੀਖ ਕੇ ਬੋਲੀ, "ਤੂੰ ਤਾਂ ਪਿਤਾ ਨੂੰ ਗੁਆਇਐ, ਪਰ ਔਰਤ ਦਾ ਸੁਆਮੀ ਜਾਣ ਨਾਲ ਉਸ ਦਾ ਸਭ ਕੁਝ ਚਲਿਆ ਜਾਂਦੈ।"

ਰਹਿ ਦੀ ਰਹਿਦੋਈ, ਨਿਪਾਮ ਦੀ ਭਾਦੋਈ, ਸ਼ਲਗੁੜੀ ਦੀ ਆਗੋਣੀ ਬਾਈ, ਤਿੰਨੇ ਵੱਖ ਵੱਖ ਤਬਕਿਆਂ ਦੀਆਂ ਹੋ ਕੇ ਵੀ ਮਿਲਕੇ ਰੋ ਰਹੀਆਂ ਹਨ। ਸੰਬੰਧ ਕੁਝ ਵੀ ਨਹੀਂ।

ਰਾਊਲਟ ਇਹ ਦ੍ਰਿਸ਼ ਦੇਖ ਨਹੀਂ ਸਕਿਆ। ਉਹ ਹੌਲੀ ਹੌਲੀ ਉਥੋਂ ਚਲ ਪਿਆ।

ਅਚਾਨਕ ਸਾਹਮਣਿਓਂ ਆਉਂਦੀ ਇਕ ਗੱਡੀ ਨੇ ਉਸ ਦੇ ਸਰੀਰ 'ਤੇ ਰੋਸ਼ਨੀ ਸੁੱਟੀ। ਉਸ ਨੇ ਛੇਤੀ ਨਾਲ ਉਥੋਂ ਹਟ ਜਾਣਾ ਚਾਹਿਆ ਪਰ ਏਨੇ ਵਿਚ ਹੀ ਗੱਡੀ ਰੁਕ ਗਈ। ਉਸ ਵਿਚੋਂ ਉਤਰੀ ਮਿਸਿਜ਼ ਫਲੈਮਿੰਗ—ਪਿੱਛੇ ਦੀ ਸੀਟ ਤੋਂ ਉਤਰੇ ਦੁਰਗਾ ਅਤੇ ਨੈਣਮਣੀ। ਉਤਰਦਿਆਂ ਹੀ ਦੋਵੇਂ ਰੋਣ ਵਾਲਿਆਂ ਵੱਲ ਤੁਰ ਪਏ। ਉਨ੍ਹਾਂ ਵੀ ਰੋਣਾ ਹੈ। ਪਿਤਾ ਲਈ ਅਤੇ ਪਿਤਾ ਦੇ ਸਾਥੀਆਂ ਲਈ। ਇਸੇ ਲਈ ਇਉਂ ਭੱਜੇ ਆ ਰਹੇ ਹਨ। ਅੱਜ ਦਿਨ ਹੀ ਰੋਣ ਦਾ ਹੈ। ਮਜ਼ਦੂਰਾਂ ਦੇ ਰੋਣ ਦਾ ਦਿਨ। ਸਾਰਿਆਂ ਦੇ ਰੋਣ ਦਾ ਦਿਨ।

ਮਿਸਿਜ਼ ਫਲੈਮਿੰਗ ਨੇ ਆਵਾਜ਼ ਦਿੱਤੀ, "ਮਿਸਟਰ ਰਾਊਲਟ।"

"ਯੈੱਸ ਮੈਡਮ!"

"ਵੱਟ ਇਜ਼ ਦਿਸ ਆਲ ਕਿਲਿੰਗ ਫਾਰ। ਇਟ ਇਜ਼ ਏ ਪਾਲਿਸੀ ਆਫ ਬੈਂਕਰਪਸੀ! ਕੈਨੀਬੈਲਜ਼ ਆਰ ਐਬਰੋਡ!"

ਰਾਊਲਟ ਦੀ ਛਾਤੀ ਤੇ ਜਿਵੇਂ ਮਹਾਂਬੋਝ ਪੈ ਰਿਹਾ ਸੀ। ਉਸ ਨੇ ਕਿਹਾ, "ਆਈ ਐਮ ਸੌਰੀ। ਸਮਥਿੰਗ ਵੈਰੀ ਅਨਡਿਜ਼ਾਇਰੇਬਲ ਹੈਜ਼ ਹੈਪਨਡ।"

ਉਸ ਤੋਂ ਬਾਦ ਉਨ੍ਹਾਂ ਪੂਰੀ ਘਟਨਾ ਦਾ ਵਰਨਣ ਕੀਤਾ। ਸਭ ਸੁਣ ਕੇ ਮਿਸਿਜ਼ ਫਲੈਮਿੰਗ ਬੋਲੀ, "ਮਿਸਟਰ ਹਿੰਗਿੰਸ ਕਮਿਟਡ ਏ ਮਿਸਟੇਕ। ਹੀ ਸ਼ੁਡ ਨਾਟ ਹੈਵ ਅਲਾਊਡ ਏ ਫਰੀ ਹੈਂਡ ਟੂ ਟਾਊਲਰ—ਕਾਲ ਹਿਮ ਬੈਕ।"

ਰਾਊਲਟ ਕੁਝ ਨਹੀਂ ਬੋਲਿਆ। ਉਧਰ ਬਰੂਆਣੀ ਦਾ ਰੋਣ ਵੱਧਦਾ ਗਿਆ। ਅਚਾਨਕ ਉਹ ਬੋਲਿਆ, "ਯੂ ਸੀਮ ਟੂ ਬੀ ਇਨ ਗੁਡ ਟਾਈਮਜ਼ ਵਿਦ ਦਾ ਨੇਟਿਵਸ ਹਿਅਰ। ਗੋ ਐਂਡ ਟੇਕ ਬਰੂਆਜ਼ ਵਿਡੋ ਹੋਮ—ਸ਼ੀ ਨੀਡਜ਼ ਸਮਥਿੰਗ ਵਿਚ ਆਈ ਕੈਨ ਨਾਟ ਗਿਵ ਹਰ, ਬਟ ਯੂ ਕੈਨ।"

ਮਿਸਿਜ਼ ਫਲੈਮਿੰਗ ਨੇ ਦੇਖਿਆ ਕਿ ਰਾਊਲਟ ਦੀ ਆਵਾਜ਼ ਠੀਕ ਤਰ੍ਹਾਂ ਨਹੀਂ ਨਿਕਲ ਰਹੀ ਹੈ, ਗਲਾ ਜਿਵੇਂ ਅਟਕ ਰਿਹਾ ਹੈ।

ਰਾਊਲਟ ਨੇ ਵਿਦਾ ਲਈ। ਮਿਸਿਜ਼ ਫਲੈਮਿੰਗ ਵੀ ਗੱਡੀ ਅੰਦਰ ਬੈਠ ਗਈ।

ਐਂਬੂਲੈਂਸ ਸਟਾਰਟ ਹੋ ਗਈ ਅਤੇ ਹੌਲੀ ਹੌਲੀ ਮਿਸਿਜ਼ ਫਲੈਮਿੰਗ ਦੀ ਮੋਟਰ ਕੋਲੋਂ ਨਿਕਲ ਗਈ। ਮਿਸਿਜ਼ ਫਲੈਮਿੰਗ ਹੁਣ ਤਕ ਗੱਡੀ ਵਿਚ ਬੈਠੀ ਰੋਣ ਦਾ ਦ੍ਰਿਸ਼ ਦੇਖ ਰਹੀ ਸੀ ਅਤੇ ਮਨ ਵਿਚ ਬੁਦਬੁਦਾ ਰਹੀ ਸੀ :

ਡਿਜ਼ਾਲਵ ਥਿਕ ਕਲਾਊਡਜ਼ ਐਂਡ ਰੇਨ
ਦੈਟ ਆਈ ਮੇ ਸੇ
ਦ ਗਾਡਜ਼ ਦੈਮ ਸੈਲਵਜ਼ ਵੀਪ ।

ਰੋ ਰੋ ਕੇ ਬਰੂਆਣੀ ਹੁਣ ਨਿਢਾਲ ਹੋ ਗਈ ਸੀ । ਦੁਰਗਾ ਛੋਟੇ ਬੱਚੇ ਵਾਂਗ ਚੀਕ ਰਿਹਾ ਸੀ ।

ਗਿਆਸੁਦੀਨ ਦੱਸ ਰਹੇ ਹਨ, "ਤੂੰ ਏਨੇ ਦਿਨਾਂ ਤਕ ਆਪਣੇ ਪਿਤਾ ਨੂੰ ਪਛਾਣਿਆ ਨਹੀਂ । ਕਿਹੋ ਜਿਹਾ ਹਿੰਮਤੀ ਸੀ ਤੇਰਾ ਪਿਤਾ ! ਸਿੱਧਾ ਡਰਾਈਵਰ ਨੂੰ ਫੜ ਲਿਆ । ਜ਼ਰਾ ਵੀ ਡਰ ਨਹੀਂ ਮੰਨਿਆ । ਸਾਨੂੰ ਵੀ ਪਤਾ ਨਹੀਂ ਸੀ ਕਿ ਉਹ ਏਨਾ ਹਿੰਮਤੀ ਹੋਵੇਗਾ ।"

ਮਨੂੰ ਬੋਲੀ, "ਕਈ ਦਿਨਾਂ ਤੋਂ ਉਹ ਕੁਝ ਬਦਲ ਗਏ ਸਨ । ਸਿਰਫ ਸਵਾਮੀ ਜੀ ਕੋਲ ਜਾਂਦੇ ਸਨ । ਮੈਨੂੰ ਕਹਿੰਦੇ ਸਨ, "ਈਸ਼ਵਰ ਹੀ ਸਭ ਕੁਝ ਹੈ ਬਾਕੀ ਸਭ ਝੂਠ ।"

ਗਿਆਸੁਦੀਨ ਨੂੰ ਇਹ ਗੱਲਾਂ ਚੰਗੀਆਂ ਨਹੀਂ ਲੱਗੀਆਂ ।

ਅਚਾਨਕ ਮਨੂੰ ਬੋਲੀ, "ਚੈਟਰਜੀ ਇਸ ਤਰ੍ਹਾਂ ਮਰਨਗੇ, ਕਦੀ ਨਹੀਂ ਸੋਚਿਆ ਸੀ। ਇਕ ਦਿਨ ਕਹਿ ਰਹੇ ਸਨ, 'ਹਿੰਮਤ ਦਿਖਾਵਾਂਗੇ ।' ਤਾਂ ਦਿਖਾ ਹੀ ਗਏ ।"

ਹੁਣ ਗਿਆਸੁਦੀਨ ਨੇ ਮਨੂੰ ਵੱਲ ਹੈਰਾਨੀ ਨਾਲ ਦੇਖਿਆ । ਚੈਟਰਜੀ ਦੀ ਤਾਰੀਫ਼ ਅੱਜ ਪਹਿਲੀ ਵਾਰ ਉਨ੍ਹਾਂ ਕਿਸੇ ਦੇ ਮੂੰਹੋਂ ਸੁਣੀ ਹੈ । ਏਨੇ ਚੁੱਪ ਅਤੇ ਸ਼ਰਮੀਲੇ ਆਦਮੀ ਦੇ ਮਨ ਵਿਚ ਏਨੀ ਜ਼ੋਰਦਾਰ ਹਿੰਮਤ ਸੀ, ਕੌਣ ਜਾਣਦਾ ਸੀ । ਚੰਡੀ ਨੂੰ ਡਿੱਗਦਿਆਂ ਦੇਖ ਕੇ ਉਹ ਨਿਡਰ ਅੱਗੇ ਵੱਧ ਗਏ । ਏਨੀ ਹਿੰਮਤ ਸ਼ਾਇਦ ਖ਼ੁਦ ਆਪਣੇ ਵਿਚ ਵੀ ਨਹੀਂ ਹੈ ।

ਮਿਸਿਜ਼ ਫਲੈਮਿੰਗ ਨੂੰ ਸਾਹਮਣੇ ਦੇਖ ਕੇ ਦੁਰਗਾ ਦਾ ਰੋਣ ਅਚਾਨਕ ਬੰਦ ਹੋ ਗਿਆ ।

ਮਿਸਿਜ਼ ਫਲੈਮਿੰਗ ਇਕ ਵਿਲਾਇਤੀ ਦੇਵੀ ਦੀ ਮੂਰਤ ਵਾਂਗ ਲੱਗ ਰਹੀ ਹੈ । ਇਨ੍ਹਾਂ ਸਾਰੇ ਛੋਟੇ ਮੋਟੇ ਦੁੱਖਾਂ ਤੋਂ ਉਹ ਉਤੇ । ਸਰੀਰ 'ਤੇ ਲਾਲ ਛੀਟ ਦਾ ਇਕ ਗਾਊਨ । ਮੂੰਹ ਤੇ ਰੂਪ ਦੀ ਚਮਕ । ਦਇਆ ਦੀ ਮੂਰਤੀ ਵਾਂਗ ਉਸ ਦੇ ਸਾਹਮਣੇ ਖੜੀ ਹੈ, ਦੁਰਗਾ ਨੂੰ ਅਜਿਹਾ ਭਾਵ ਮਹਿਸੂਸ ਹੋਇਆ ।

"ਦੁਰਗਾ ਆਦਮੀ ਨੂੰ ਇੰਝ ਨਹੀਂ ਰੋਣਾ ਚਾਹੀਦਾ, ਰੋ ਨਾ ।"

ਇਹ ਗੱਲ ਸੁਣ ਕੇ ਦੁਰਗਾ ਦਾ ਮਨ ਸ਼ਾਂਤ ਹੋ ਗਿਆ । ਉਸ ਸਮੇਂ ਉਹ ਮੇਮ ਸਾਹਿਬ ਪ੍ਰਤੀ ਆਪਣਾ ਸਰਲ ਇਲਜ਼ਾਮ ਭੁੱਲ ਗਿਆ । ਨੈਣਮਣੀ ਨੂੰ ਉਨ੍ਹਾਂ ਵੱਡੀਆਂ ਇੱਛਾਵਾਂ ਵਾਲੀ ਬਣਾ ਦਿੱਤਾ ਹੈ, ਉਹ ਮਾਂ ਨਹੀਂ ਬਨਣਾ ਚਾਹੁੰਦੀ, ਹੁਣ ਲਖਨਊ ਜਾਣਾ ਚਾਹੁੰਦੀ ਹੈ, ਉਥੇ ਜਾ ਕੇ ਸ਼ਾਸਤਰੀ ਸੰਗੀਤ ਸਿੱਖੇਗੀ । ਇਹ ਸਾਰੇ ਇਲਜ਼ਾਮ ਇਸ ਸਮੇਂ ਨਿਗੂਣੇ ਜਾਪੇ । ਮੇਮ ਸਾਹਿਬ ਦੀ ਉਨ੍ਹਾਂ 'ਤੇ ਕਿੰਨੀ ਦਇਆ ! ਵਲਾਇਤ ਜਾਣ ਤੋਂ ਪਹਿਲਾਂ ਮੋਟਰ ਸਸਤੀ ਕੀਮਤ ਤੇ ਦੇ ਜਾਵੇਗੀ । ਪੈਸਾ ਵੀ ਉਹ ਹੌਲੀ ਹੌਲੀ ਚੁਕਾ ਸਕਦਾ ਹੈ । ਉਹੋ ਦਇਆ ਦੀ ਦੇਵੀ ਉਸ ਨੂੰ ਤਸੱਲੀ ਦੇ ਰਹੀ ਹੈ । ਬਾਪ ਦੇ ਮਰਨ ਦੀ ਖਬਰ ਪਾ ਕੇ ਉਹ ਇਥੇ ਨੱਸਾ ਆਇਆ ਹੈ । ਉਸ ਨੂੰ ਗੱਡੀ ਵੀ ਨਹੀਂ

ਚਲਾਉਣ ਦਿੱਤੀ। ਕਿੰਨਾ ਖ਼ਿਆਲ ਰੱਖਦੀ ਹੈ ਉਹ। ਚਮੜੀ ਅਤੇ ਦੇਸ਼ ਵੱਖ ਹਨ ਪਰ ਉਹ ਜਿਵੇਂ ਮੀਨੂੰਬਾਈ ਦਾ ਹੀ ਵਲਾਇਤੀ ਅਵਤਾਰ ਹੈ।

ਹੁਣ ਦੁਰਗਾ ਬੋਲਿਆ, "ਮੇਮ ਸਾਹਿਬ !"

"ਕੀ ?"

"ਮੈਨੂੰ ਛੁੱਟੀ ਚਾਹੀਦੀ ਹੈ। ਮਨੂੰ ਨਾਲ ਘਰ ਜਾਣਾ ਪਵੇਗਾ। ਪਿਤਾ ਜੀ ਦਾ ਅੰਤਮ ਸੰਸਕਾਰ ਕਰਨਾ ਪਵੇਗਾ ਅਤੇ ਸਰਾਧ ਵੀ ਕਰਨਾ ਪਵੇਗਾ।"

"ਜਾ। ਨੈਣਮਣੀ ਵੀ ਜਾਵੇਗੀ ਕੀ ?"

"ਹਾਂ।"

ਮੇਮ ਸਾਹਿਬ ਕੁਝ ਸੋਚ ਵਿਚ ਪੈ ਗਈ। ਫਿਰ ਪੁੱਛਿਆ, "ਇਕ ਦੋ ਦਿਨ ਲਈ ਕੋਈ ਮਿਲ ਜਾਵੇਗਾ ਕੀ ?"

ਦੁਰਗਾ ਵੀ ਥੋੜ੍ਹੀ ਦੇਰ ਸੋਚਦਾ ਰਿਹਾ, ਫਿਰ ਗਿਆਸੁਦੀਨ ਨਾਲ ਸਲਾਹ ਕਰਕੇ ਬੋਲਿਆ, "ਨਸੀਰੁਦੀਨ ਖਾਨਸਾਮਾ ਨੂੰ ਬੁਲਾਉਣ ਤੇ ਆ ਜਾਣਗੇ ਅਤੇ ਜੇ ਗਿਆਸੁਦੀਨ ਸਾਹਿਬ ਕਹਿ ਦੇਣ ਤਾਂ ਨਿਸ਼ਚੇ ਹੀ ਆ ਜਾਣਗੇ।"

ਗਿਆਸੁਦੀਨ ਫ਼ਿਕਰਮੰਦ ਹੋ ਕੇ ਬੋਲੇ, "ਨਾ ਆਉਣ ਦਾ ਸਿਰਫ਼ ਇਕ ਕਾਰਨ ਹੈ। ਜੈਬੁਨਿੱਸਾ ਦੀ ਹਾਲਤ ਠੀਕ ਨਹੀਂ ਹੈ।"

ਦੁਰਗਾ ਬੋਲਿਆ, "ਤਾਂ ਵੀ ਤੁਹਾਡੇ ਇਕ ਵਾਰ ਕਹਿਣ ਨਾਲ ਕੰਮ ਹੋ ਜਾਵੇਗਾ। ਦੁਰਗਾ ਨੂੰ ਪੱਕਾ ਭਰੋਸਾ ਹੈ।"

ਗਿਆਸੁਦੀਨ ਸਹਿਮਤ ਹੋ ਗਿਆ।

ਅਚਾਨਕ ਬਰੂਆਣੀ ਫਿਰ ਰੋਣ ਲੱਗੀ, "ਮੈਨੂੰ ਇਹ ਕੀ ਹੋ ਗਿਆ, ਮੈਂ ਜਿਉਂਦੀ ਕਿਉਂ ਹਾਂ ?"

ਮੇਮ ਸਾਹਿਬ ਨੇ ਆਵਾਜ਼ ਦੇ ਕੇ ਨੈਣਮਣੀ ਨੂੰ ਕਿਹਾ, "ਉਨ੍ਹਾਂ ਨੂੰ ਸਹਾਰਾ ਦੇ ਕੇ ਇਥੇ ਲੈ ਆ।"

ਨੈਣਮਣੀ ਨੇ ਲੱਛਮੀ ਨੂੰ ਕਿਹਾ। ਨੈਣਮਣੀ ਅਤੇ ਮਨੂੰ ਨੇ ਬਰੂਆਣੀ ਨੂੰ ਆਸਰਾ ਦੇ ਕੇ ਗੱਡੀ ਦੀ ਪਿਛਲੀ ਸੀਟ ਤੇ ਬਿਠਾ ਦਿੱਤਾ। ਮੇਮ ਸਾਹਿਬ ਨੇ ਨੈਣਮਣੀ ਨੂੰ ਕਿਹਾ, "ਤੂੰ ਵੀ ਨਾਲ ਚਲ। ਇਨ੍ਹਾਂ ਨੂੰ ਘਰ ਛੱਡ ਕੇ ਹਸਪਤਾਲ ਨਸੀਰੁਦੀਨ ਨੂੰ ਮਿਲਣ ਜਾਵਾਂਗੇ। ਉਦੋਂ ਉਸ ਨੂੰ ਵੀ ਛੁੱਟੀ ਮਿਲ ਜਾਵੇਗੀ। ਫਿਰ ਗਿਆਸੁਦੀਨ ਨੂੰ ਕਿਹਾ, "ਜੇ ਤੁਸੀਂ ਕਹਿ ਸਕੋ ਤਾਂ ਕ੍ਰਿਪਾ ਹੋਵੇਗੀ।"

ਗਿਆਸੁਦੀਨ ਨੇ ਉਦਾਸ ਮਨ ਨਾਲ ਜਵਾਬ ਦਿੱਤਾ, "ਮੈਂ ਹੁਣੇ ਹਸਪਤਾਲ ਜਾਵਾਂਗਾ। ਪੋਸਟ-ਮਾਰਟਮ ਕਰਨ ਮਗਰੋਂ ਲਾਸ਼ਾਂ ਘਰ ਘਰ ਪੁਚਾਣੀਆਂ ਹੋਣਗੀਆਂ। ਉਸ ਤੋਂ ਮਗਰੋਂ ਅੰਤਮ ਸੰਸਕਾਰ ਦਾ ਪ੍ਰਬੰਧ ਕਰਨਾ ਪਵੇਗਾ। ਤੁਸੀਂ ਬਰੂਆਣੀ ਨੂੰ ਲਿਜਾ ਰਹੇ ਹੋ, ਉਸ ਲਈ ਅਸੀਂ ਸ਼ੁਕਰਗੁਜ਼ਾਰ ਹਾਂ।"

ਮਿਸਿਜ਼ ਫਲੈਮਿੰਗ ਬੋਲੀ, "ਜੋ ਕੁਝ ਵਾਪਰਿਐ ਮੈਂ ਉਸ ਲਈ ਸ਼ਰਮਿੰਦਾ ਹਾਂ। ਇਹ ਹੱਤਿਆਕਾਂਡ ਜ਼ਰੂਰੀ ਨਹੀਂ ਸੀ।"

ਗਿਆਸੁਦੀਨ ਨੇ ਜਗਿਆਸਾ ਨਾਲ ਮੇਮ ਸਾਹਿਬ ਵੱਲ ਦੇਖਿਆ। ਜਿਵੇਂ ਇਹ

ਹੋਣੀ ਦਾ ਵਿਚਿੱਤ੍ਰ ਮਜ਼ਾਕ ਹੋਵੇ। ਜੋ ਗੋਲੀ ਚਲਾਉਂਦਾ ਹੈ ਉਹੋ ਹਮਦਰਦੀ ਵੀ ਦਿਖਾਉਣ ਆਉਂਦਾ ਹੈ। ਇਕ ਤਰਫ਼ੋਂ ਖ਼ੂਨ ਚੂਸਦੇ ਹਨ, ਦੂਸਰੀ ਤਰਫ਼ੋਂ ਪਿਆਰ ਕਰਦੇ ਹਨ। ਮੇਮ ਸਾਹਿਬ ਗੱਡੀ ਚਲਾ ਕੇ ਚਲੀ ਗਈ।

ਬਰੂਆਣੀ ਦਾ ਘਰ ਦੇਖਿਆ, ਇਕ ਛੋਟਾ ਜਿਹਾ ਸੰਸਾਰ। ਸਾਹਮਣੇ ਵਾਲੇ ਕਮਰੇ ਵਿਚ ਜਵਾਹਰਲਾਲ ਨਹਿਰੂ ਦੀ ਇਕ ਵੱਡੀ ਸਾਰੀ ਤਸਵੀਰ ਲੱਗੀ ਹੈ। ਕੁਰਸੀ ਮੇਜ਼ ਸਾਧਾਰਣ ਜਿਹੇ ਹਨ। ਬਿਜਲੀ-ਫੈਨ ਕੁਝ ਵੀ ਨਹੀਂ ਹੈ। ਨੈਣਮਣੀ ਬਰੂਆਣੀ ਨੂੰ ਫੜ ਕੇ ਅੰਦਰ ਲੈ ਗਈ। ਮੇਮ ਸਾਹਿਬ ਵੀ ਨਾਲ ਹੀ ਆਈ। ਦੇਖਿਆ ਛੋਟੇ ਜਿਹੇ ਕਮਰੇ ਵਿਚ ਇਕ ਵੱਡੇ ਸਾਰੇ ਪਲੰਘ ਤੇ ਦੇਵ-ਬੱਚਾ ਸੌਂ ਰਿਹੈ। ਕੋਲ ਹੀ ਇਕ ਅਣਜਾਣੀ ਔਰਤ ਬੈਠੀ ਹੈ। ਪ੍ਰਧਾਨ ਦੀ ਪਤਨੀ ਨੈਣਮਣੀ ਦੀ ਥਾਂ ਮੁੰਡੇ ਕੋਲ ਬੈਠੀ ਹੈ।

ਬਰੂਆਣੀ ਬੋਲੀ, "ਮੇਰਾ ਤਾਂ ਸਭ ਕੁਝ ਲੁੱਟਿਆ ਗਿਆ। ਹੁਣ ਕਿਸ ਲਈ ਜਿਊਂਦੀ ਰਹਾਂ ? ਮੇਮ ਸਾਹਿਬ ਤੁਸੀਂ ਤਮਾਸ਼ਾ ਦੇਖਣ ਆਏ ਹੋ ? ਨੌਕਰੀ ਖੋਹਣ ਦਾ ਹੱਕ ਵੀ ਤੁਸੀਂ ਲੋਕਾਂ ਨੂੰ ਹੈ। ਪਰ ਕੀ ਜਾਨ ਤੋਂ ਮਾਰ ਸੁੱਟਣ ਦਾ ਹੱਕ ਵੀ ਤੁਹਾਨੂੰ ਲੋਕਾਂ ਨੂੰ ਹੈ ? ਦੱਸੋ ਮੇਮ ਸਾਹਿਬ !"

ਨੈਣਮਣੀ ਦੀ ਮਾਂ ਨੇ ਹੌਲੇ ਜਿਹੇ ਬੱਚੇ ਨੂੰ ਮਾਂ ਵੱਲ ਵਧਾ ਕੇ ਕਿਹਾ, "ਸਭ ਕੁਝ ਨਹੀਂ ਗਿਆ ਧੀਏ ! ਇਹ ਤਾਂ ਹੈ ਨਾ।"

ਮੇਮ ਸਾਹਿਬ ਬੋਲੀ, "ਮੈਂ ਵੀ ਤਾਂ ਔਰਤ ਹਾਂ। ਅੱਜ ਜੋ ਕੁਝ ਹੋਇਆ ਹੈ, ਉਹ ਅਸਲ ਅੰਗਰੇਜ਼ਾਂ ਦਾ ਕੰਮ ਨਹੀਂ ਹੈ।"

ਨੈਣਮਣੀ ਨੇ ਬਰੂਆਣੀ ਨੂੰ ਮੇਮ ਸਾਹਿਬ ਦੀ ਗੱਲ ਦਾ ਮਤਲਬ ਸਮਝਾ ਦਿੱਤਾ।

ਬਰੂਆਣੀ ਫਿਰ ਰੋਣ ਲੱਗੀ।

ਮਿਸਿਜ਼ ਫਲੇਮਿੰਗ ਹੁਣ ਹੋਰ ਨਹੀਂ ਸਹਿ ਸਕੀ। ਨਹੀਂ ਨਹੀਂ, ਕਦੀ ਨਹੀਂ। ਇਹ ਲੋਕ ਕਦੀ ਨਹੀਂ ਸਮਝ ਸਕਣਗੇ। ਸਫ਼ੇਦ ਅਤੇ ਕਾਲੀ ਚਮੜੀ ਵਿਚਕਾਰ ਇਕ ਨਾ ਲੰਘਿਆ ਜਾ ਸਕਣ ਵਾਲਾ ਪੁਲ ਬਣ ਗਿਆ ਹੈ। ਪੱਕੀ ਕੰਧ ਵਿਚੋਂ ਜਿਵੇਂ ਪਾਣੀ ਨਹੀਂ ਜਾ ਸਕਦਾ ਉਂਝ ਹੀ ਇਸ ਨਾ ਲੰਘੀ ਜਾ ਸਕਣ ਵਾਲੀ ਕੰਧ ਨੂੰ ਚੀਰ ਕੇ ਹਮਦਰਦੀ ਨਹੀਂ ਪਹੁੰਚ ਸਕਦੀ। ਇਨ੍ਹਾਂ ਸਾਰੀਆਂ ਗ਼ਲਤਫਹਿਮੀਆਂ ਦਾ ਅੰਤ ਕਦ ਹੋਵੇਗਾ ? ਕਦ ?

## 36

ਉਸ ਦਿਨ ਅਣਗਿਣਤ ਲੋਕ। ਹਸਪਤਾਲ ਵਿਚ ਲੋਕ, ਸ਼ਮਸ਼ਾਨ ਵਿਚ ਲੋਕ।

ਲਾਸ਼ਾਂ ਨੂੰ ਘਰ ਘਰ ਭੇਜਣ ਮਗਰੋਂ ਗਿਆਸੁਦੀਨ ਸਾਹਿਬ ਭੀੜ ਨੂੰ ਚੀਰ ਕੇ

ਜੈਬੁਨਿੱਸਾ ਦੇ ਵਾਰਡ ਵਿਚ ਪਹੁੰਚੇ। ਨਸੀਰੁਦੀਨ ਉੱਥੇ ਹੀ ਸੀ। ਜੈਬੁਨਿੱਸਾ ਦੀ ਸਿਹਤ ਦਿਨ-ਬਦਿਨ ਡਿੱਗਦੀ ਜਾ ਰਹੀ ਸੀ। ਲਿਵਰ ਦੀ ਬਿਮਾਰੀ ਤਾਂ ਹੈ ਹੀ। ਹੁਣ ਕੈਂਸਰ ਹੋਣ ਦਾ ਸ਼ੱਕ ਹੈ। ਨਸੀਰੁਦੀਨ ਦਾ ਮਨ ਬੁਝ ਚੁੱਕਿਆ ਹੈ। ਹੱਜ ਵੀ ਨਹੀਂ ਕਰ ਸਕਿਆ। ਲੜਾਈ ਦੀ ਸ਼ੰਕਾ ਵਿਚ ਜਹਾਜ਼ ਬੰਦ ਹਨ। ਮਜ਼ਦੂਰ ਯੂਨੀਅਨ ਦੀ ਹਾਲਤ ਨਾਜ਼ਕ ਹੈ। ਤਕਰੀਬਨ ਦੋ ਮਹੀਨੇ ਹੋਣ ਨੂੰ ਆ ਰਹੇ ਹਨ। ਸਾਹਿਬ ਲੋਕ ਉਨ੍ਹਾਂ ਨੂੰ ਮਾਰ ਕੇ ਵੀ ਨੌਕਰੀਓਂ ਕੱਢ ਕੇ ਛੱਡਣਗੇ। ਨਸੀਰੁਦੀਨ ਦੀ ਬਾਕੀ ਉਮੀਦ ਜੈਬੁਨਿੱਸਾ ਸੀ। ਉਹ ਮੌਤ ਦੀ ਸੇਜ 'ਤੇ ਪਈ ਹੈ। ਡਾਕਟਰ ਪਾਠਕ ਦਾ ਕਹਿਣਾ ਹੈ ਕਿ ਜਿਊਂਦਿਆਂ ਰਹਿਣ ਦੀ ਆਸ ਘੱਟ ਹੀ ਹੈ।

ਗਿਆਸੁਦੀਨ ਜਦ ਪਹੁੰਚਿਆ ਤਾਂ ਨਸੀਰੁਦੀਨ ਜੈਬੁਨਿੱਸਾ ਨਾਲ ਗੱਲਾਂ ਕਰ ਰਿਹਾ ਸੀ। ਮਨੂੰ, ਲੱਛਮੀ ਅਤੇ ਬਰੂਆਣੀ ਦੀਆਂ ਗੱਲਾਂ। ਜੈਬੁਨਿੱਸਾ ਸਾਰਿਆਂ ਸੰਬੰਧੀ ਪੁੱਛ ਰਹੀ ਸੀ। ਸਿਰਫ਼ ਇਸਮਾਈਲ ਸੰਬੰਧੀ ਹੀ ਨਹੀਂ ਪੁੱਛਿਆ ਸੀ। ਇਕ ਅਕਾਰਣ ਮਾਣ ਨਾਲ ਉਸ ਦਾ ਮਨ ਭਰਿਆ ਹੋਇਆ ਸੀ। ਉਹ ਏਨੇ ਦਿਨਾਂ ਤੋਂ ਬਿਮਾਰ ਹੈ ਤਾਂ ਵੀ ਉਹ ਇਕ ਵਾਰ ਵੀ ਖ਼ਬਰ ਲੈਣ ਨਹੀਂ ਆਇਆ। ਸੱਚੀ ਗੱਲ ਤਾਂ ਇਹ ਹੈ ਕਿ ਉਸ ਨੇ ਇਸਮਾਈਲ ਨੂੰ ਪਿਆਰ ਕੀਤਾ ਸੀ ਅਤੇ ਹੁਣ ਵੀ ਕਰਦੀ ਹੈ। ਪਰ ਉਸ ਨੇ ਕਦੀ ਨਹੀਂ ਚਾਹਿਆ। ਉਹ ਮਰ ਗਈ ਹੈ ਜਾਂ ਜਿਊਂਦੀ ਹੈ, ਘੱਟੋ ਘੱਟ ਇਕ ਵਾਰ ਤਾਂ ਖਬਰ ਲੈਣੀ ਚਾਹੀਦੀ ਸੀ। ਉਹ ਵੀ ਸਮਝਦੀ ਹੈ ਕਿ ਇਹ ਮਾਣ ਬਿਲਕੁਲ ਬੇ-ਵਜਾਹ ਹੈ। ਤਾਂ ਵੀ ਉਸ ਨੂੰ ਭੁੱਲ ਨਹੀਂ ਪਾ ਰਹੀ।

ਗਿਆਸੁਦੀਨ ਨੇ ਜੈਬੁਨਿੱਸਾ ਕੋਲ ਆ ਕੇ ਉਸ ਦਾ ਕਮਜ਼ੋਰ ਮੂੰਹ ਦੇਖ ਕੇ ਮੋਹ ਨਾਲ ਬੇਚੈਨ ਹੋ ਕੇ ਪੁੱਛਿਆ, "ਕਿਹੀ ਹੋ ਗਈ ਹੈ ਇਹ ਕੁੜੀ ?"

ਨਸੀਰੁਦੀਨ ਨੇ ਕਿਹਾ, "ਮਨੁੱਖ ਦੀ ਰੂਪ ਜਵਾਨੀ ਹਮੇਸ਼ਾਂ ਨਹੀਂ ਰਹਿੰਦੀ। ਉਹ ਚੰਦ੍ਰਮਾ ਵਾਂਗ ਘੱਟਦੀ-ਵੱਧਦੀ ਰਹਿੰਦੀ ਹੈ।" ਇਹ ਕਹਿੰਦਿਆਂ ਨਸੀਰੁਦੀਨ ਨੇ ਹਉਕਾ ਭਰਿਆ। ਉਹ ਜਾਣਦਾ ਸੀ ਕਿ ਉਹ ਗ਼ਲਤ ਗੱਲ ਕਹਿ ਰਿਹਾ ਹੈ, ਕਿਉਂਕਿ ਜੈਬੁਨਿੱਸਾ ਹੁਣ ਠੀਕ ਨਹੀਂ ਹੋ ਸਕਦੀ। ਇਹ ਗੱਲ ਡਾਕਟਰ ਵੀ ਜਾਣਦਾ ਹੈ, ਜੈਬੁਨਿੱਸਾ ਅਤੇ ਨਸੀਰੁਦੀਨ ਵੀ ਜਾਣਦੇ ਹਨ। ਤਾਂ ਵੀ ਇਨਸਾਨ ਮੌਤ ਨੂੰ ਮੰਨਣਾ ਨਹੀਂ ਚਾਹੁੰਦਾ।"

ਜੈਬੁਨਿੱਸਾ ਬੋਲੀ, "ਕਿਉਂ ਵਾਧੂ ਦੀਆਂ ਗੱਲਾਂ ਕਰ ਰਿਹੈਂ ? ਜਦ ਬਰੂਆ ਵਰਗੇ ਆਦਮੀ ਚਲੇ ਗਏ ਤਾਂ ਮੈਂ ਜਿਉਂ ਕੇ ਕੀ ਕਰਾਂਗੀ !" ਥੋੜ੍ਹੀ ਦੇਰ ਦੀ ਖ਼ਾਮੋਸ਼ੀ ਬਾਦ ਉਸ ਨੇ ਪੁੱਛਿਆ, "ਬਰੂਆਣੀ ਕਿਵੇਂ ਰਹੇਗੀ ਗਿਆਸੁਦੀਨ ਸਾਹਿਬ ?"

ਗਿਆਸੁਦੀਨ ਨੇ ਇਹ ਗੱਲ ਤਾਂ ਸੋਚੀ ਹੀ ਨਹੀਂ ਸੀ। ਕਿਸੇ ਦੀ ਨਿਜੀ ਗੱਲ ਸੋਚਣ ਦਾ ਇਹ ਸਮਾ ਨਹੀਂ ਹੈ। ਸਮੂਹਕ ਤਬਦੀਲੀ। ਕੰਪਨੀ ਇਸ ਤੋਂ ਬਾਦ ਕੀ ਕਰੇਗੀ ਕੌਣ ਜਾਣਦਾ ਹੈ ? ਉਸ ਨੇ ਜਵਾਬ ਦਿੱਤਾ, "ਪਤਾ ਨਹੀਂ। ਚੰਦਾ ਇਕੱਠਾ ਕਰਨਾ ਪਵੇਗਾ ਜੇ ਕਿਸਮਤ ਠੀਕ ਹੈ ਤਾਂ ਇਵਜ਼ਾਨਾ ਮਿਲ ਸਕਦਾ ਹੈ।"

ਜੈਬੁਨਿੱਸਾ ਉਦਾਸ ਹੋ ਗਈ। ਬੜੀ ਦੇਰ ਚੁੱਪ ਰਹੀ। ਆਖਰ ਬੋਲੀ, "ਇਕ ਗੱਲ ਕਹਾਂ ਗਿਆਸੁਦੀਨ ਸਾਹਿਬ, ਬਰੂਆ ਦੇ ਮਰਨ ਤੋਂ ਮਗਰੋਂ ਹੀ ਸੋਚ ਰਹੀ ਹਾਂ। ਮੈਂ

ਤਾਂ ਹੁਣ ਬਚਾਂਗੀ ਨਹੀਂ, ਇਹ ਪੱਕੀ ਗੱਲ ਹੈ । ਪੋਸਟ ਆਫਿਸ ਵਿਚ ਮੇਰੇ ਕਰੀਬ ਦੋ ਸੌ ਰੁਪੈ ਹਨ । ਉਹ ਮੈਂ ਬਰੂਆਣੀ ਨੂੰ ਦੇਣਾ ਚਾਹੁੰਦੀ ਹਾਂ । ਜੇ ਲੈ ਲਵੇ ਤਾਂ ਬੜੀ ਖ਼ੁਸ਼ੀ ਹੋਵੇਗੀ ।"

ਗਿਆਸੁਦੀਨ ਇਹ ਗੱਲ ਸੁਣ ਕੇ ਮੁਗਧ ਹੋ ਗਿਆ । ਬੋਲਿਆ, "ਤੂੰ ਏਨੀ ਚਿੰਤਾ ਕਿਉਂ ਕਰ ਰਹੀ ਹੈਂ, ਪਹਿਲਾਂ ਰਾਜ਼ੀ ਤਾਂ ਹੋ ਜਾ ।"

ਜ਼ੈਬੁਨਿੱਸਾ ਨੇ ਕਿਹਾ, "ਅਜਿਹਾ ਸਮਾਂ ਸ਼ਾਇਦ ਮਗਰੋਂ ਨਾ ਮਿਲੇ ।"

ਨਸੀਰੁਦੀਨ ਬੋਲਿਆ, "ਕਿਹੀਆਂ ਗੱਲਾਂ ਕਰ ਰਹੀ ਏਂ ਧੀਏ ! ਮਾੜੀਆਂ ਗੱਲਾਂ ਜ਼ਬਾਨ 'ਤੇ ਨਾ ਲਿਆ । ਤੈਨੂੰ ਆਪਣੇ ਦਾਦਾਜਾਨ ਲਈ ਜਿਊਂਦਾ ਰਹਿਣਾ ਪਵੇਗਾ ।"

ਜੈਬੁਨਿੱਸਾ ਬੋਲੀ, "ਅੱਲਾਹ ਦਾ ਹੁਕਮ ਕੀ ਤੂੰ ਠੁਕਰਾ ਸਕੇਂਗਾ ? ਤੈਨੂੰ ਇਕੱਲਿਆਂ ਈ ਰਹਿਣਾ ਪਵੇਗਾ ।"

ਨਸੀਰੁਦੀਨ ਦਾ ਦਿਲ ਟੁੱਟ ਗਿਆ । ਕਿੰਨੇ ਸਾਲਾਂ ਮਗਰੋਂ ਇਹ ਕੁੜੀ ਮਿਲੀ ਸੀ ਜਿਸ ਨੇ ਉਸ ਦੇ ਦਿਲ ਦਾ ਸੁੰਨਾਪਨ ਭਰਿਆ ਸੀ ।

ਅਚਾਨਕ ਗਿਆਸੁਦੀਨ ਗੰਭੀਰਤਾ ਨਾਲ ਬੋਲੇ, "ਤੈਨੂੰ ਇਕ ਗੱਲ ਕਹਿਣ ਆਇਆ ਸੀ ਨਸੀਰੁਦੀਨ, ਪਰ ਕਹਿ ਨਹੀਂ ਸਕਿਆ । ਤੂੰ ਫੇਰ ਤੋਂ ਖਾਨਸਮਾ ਬਣ ਜਾ ।"

"ਖਾਨਸਾਮਾ ? ਫਿਰ ਗਲ ਵਿਚ ਰੱਸਾ ਪਾਉਣ ਲਈ ਕਹਿ ਰਹੇ ਹੋ ਗਿਆਸੁਦੀਨ ਸਾਹਿਬ ! ਜੋ ਕੁਝ ਵਾਪਰਿਆ ਹੈ, ਕੀ ਉਹ ਤੁਸੀਂ ਦੇਖਿਆ ਨਹੀਂ ? ਉਤੋਂ ਹੜਤਾਲ ਚਲ ਰਹੀ ਹੈ ।"

"ਨਹੀਂ ਨਹੀਂ, ਇਹ ਗਲ ਵਿਚ ਰੱਸੇ ਵਾਲੀ ਗੱਲ ਨਹੀਂ ਹੈ । ਮਿਸਿਜ਼ ਫਲੈਮਿੰਗ ਜ਼ਿਆਦਾ ਦਿਨ ਨਹੀਂ ਰਹਿਣਗੇ, ਉਨ੍ਹਾਂ ਦਾ ਖਾਣਾ ਪਕਾਉਣਾ ਹੈ ।"

ਜੈਬੁਨਿੱਸਾ ਵੀ ਬੋਲ ਪਈ, "ਹਾਂ ਦਾਦਾਜਾਨ ਤੂੰ ਕੰਮ ਕਿਉਂ ਨਹੀਂ ਕਰਦਾ ? ਮਿਸਿਜ਼ ਫਲੈਮਿੰਗ ਤਾਂ ਕੰਪਨੀ ਨਾਲ ਨਹੀਂ ਹੈ । ਹਾਂ ਇਕ ਸਮੇਂ ਵੱਡੇ ਸਾਹਿਬ ਦੀ ਮੇਮ ਸੀ, ਪਰ ਹੁਣ ਤਾਂ ਕੁਝ ਨਹੀਂ ਹੈ ।"

ਨਸੀਰੁਦੀਨ ਹੱਸਣ ਲੱਗਾ ਪਰ ਕੁਝ ਜਵਾਬ ਨਹੀਂ ਦਿੱਤਾ ।

ਗਿਆਸੁਦੀਨ ਥੋੜ੍ਹਾ ਜਿਹਾ ਹੱਸ ਪਿਆ । ਫਿਰ ਬੋਲਿਆ, "ਬਿਨਾਂ ਵਜਾਹ ਏਨੀ ਖ਼ਾਰ ਠੀਕ ਨਹੀਂ ਹੈ । ਤੈਨੂੰ ਕੰਪਨੀ ਦੀ ਨੌਕਰੀ ਤਾਂ ਕਰਨੀ ਨਹੀਂ ਹੈ । ਇਕ ਦੋ ਦਿਨਾਂ ਬਾਦ ਜਦ ਮੇਮ ਸਾਹਿਬ ਮੁੜ ਜਾਣ ਤਾਂ ਤੂੰ ਜੈਬੁਨਿੱਸਾ ਕੋਲ ਮੁੜ ਆਈਂ ।"

ਨਸੀਰੁਦੀਨ ਫੇਰ ਬੋਲਿਆ, "ਨਹੀਂ ਮੈਂ ਨਹੀਂ ਜਾਵਾਂਗਾ । ਮੈਂ ਤੁਹਾਨੂੰ ਜਾਣਦਾ ਹਾਂ ਪਰ ਇਸਮਾਈਲ ਕਹੇਗਾ, ਨਸੀਰੁਦੀਨ ਦਲਾਲ ਹੈ । ਬੁੱਢਾਪੇ ਵਿਚ ਮੈਂ ਇਹ ਕੁਬੋਲ ਨਹੀਂ ਝੱਲਣਾ ਚਾਹੁੰਦਾ ਅਤੇ ਫਿਰ ਮਿਸਿਜ਼ ਫਲੈਮਿੰਗ ਸਫ਼ੇਦ ਚਮੜੀ ਵਾਲੀ । ਉਨ੍ਹਾਂ ਦੀ ਦਇਆ ਦਾ ਦੌਰ ਕਿੰਨਾ ਹੈ, ਕੌਣ ਜਾਣਦਾ ਹੈ । ਬਰਫ਼ ਪੰਘਰਦੀ ਜ਼ਰੂਰ ਹੈ ਪਰ ਠੰਡੀ ਹੋਣ ਨਾਲ ਫਿਰ ਜੰਮ ਜਾਂਦੀ ਹੈ ।"

ਗਿਆਸੁਦੀਨ ਦੀ ਆਪਣੀ ਆਸਥਾ ਵੀ ਅੰਗਰੇਜ਼ ਚਰਿੱਤਰ ਪ੍ਰਤੀ ਖਤਮ ਹੋ ਗਈ ਸੀ । ਪਰ ਇਸ ਹੱਦ ਤਕ ਨਹੀਂ । ਮਿਸਿਜ਼ ਫਲੈਮਿੰਗ ਇਕ ਚੰਗੀ ਔਰਤ ਸੀ ਇਸ

ਸੰਬੰਧੀ ਤਾਂ ਕੋਈ ਸ਼ੱਕ ਨਹੀਂ । ਅੰਗਰੇਜ਼ ਦੇ ਚਰਿੱਤ੍ਰ ਨੂੰ ਸਰੀਰ ਦੇ ਰੰਗ ਨੂੰ ਨਹੀਂ ਵਿਗਾੜਿਆ, ਵਿਗਾੜਿਆ ਹੈ ਕੰਚਨ ਦੇ ਮੋਹ ਨੇ । ਸਿਰਫ਼ ਅੰਗਰੇਜ਼ ਹੀ ਨਹੀਂ, ਇਹ ਮੋਹ ਭਾਰਤੀਆਂ ਦਾ ਚਰਿੱਤ੍ਰ ਵੀ ਨਸ਼ਟ ਕਰ ਸਕਦਾ ਹੈ । ਪਰ ਭਾਰਤਵਾਸੀ ਗ਼ਰੀਬ । ਅੰਗਰੇਜ਼ ਮਾਲਕ ਜਾਤ, ਭਾਰਤੀ ਮਜ਼ਦੂਰ ਜਾਤ । ਇਸ ਲਈ ਉਹ ਬੋਲਿਆ, "ਏਨੇ ਦਿਨ ਸਾਹਿਬ ਲੋਕਾਂ ਨਾਲ ਰਹਿਣ ਦੇ ਬਾਵਜੂਦ ਉਨ੍ਹਾਂ ਦੀ ਚੰਗਿਆਈ ਨਹੀਂ ਦੇਖ ਸਕੇ, ਇਹ ਬਦਕਿਸਮਤੀ ਹੈ । ਨਸੀਰੁਦੀਨ ਮੈਨੂੰ ਸੱਚਮੁੱਚ ਹੈਰਾਨੀ ਹੋ ਰਹੀ ਹੈ ।"

ਨਸੀਰੁਦੀਨ ਨਾਰਾਜ਼ ਹੋ ਕੇ ਬੋਲਿਆ, "ਸਾਹਿਬ ਦਾ ਵਤੀਰਾ ਚੰਗਾ ਹੈ ਜਾਂ ਮਾੜਾ ਉਹ ਪ੍ਰਭੂ ਦਾ ਵਤੀਰਾ । ਜਦ ਪ੍ਰਭੂ ਨੂੰ ਹੀ ਨਹੀਂ ਮੰਨਦਾ ਤਾਂ ਉਸ ਦੀ ਚੰਗਿਆਈ-ਬੁਰਿਆਈ ਦਾ ਨਿਰਣਾ ਕਰਕੇ ਕੀ ਫ਼ਾਇਦਾ ?"

ਗਿਆਸੁਦੀਨ ਹੁਣ ਦੰਗ ਰਹਿ ਗਿਆ । ਇਹ ਸਾਰੀਆਂ ਜਮਾਤੀ ਘੋਲ ਦੀਆਂ ਗੱਲਾਂ ਹਨ । ਚੈਟਰਜੀ ਹੁੰਦਾ ਤਾਂ ਨਿਸ਼ਚੇ ਹੀ ਨਸੀਰੁਦੀਨ ਨੂੰ ਗਲੇ ਲਾ ਲੈਂਦਾ । ਮਾਲਕਾਂ ਵਿਚ ਚੰਗਾ-ਮਾੜਾ ਕੁਝ ਨਹੀਂ ਹੁੰਦਾ । ਉਹ ਤਾਂ ਸਿਰਫ਼ ਇਕ ਜਮਾਤ ਹਨ ।

ਗਿਆਸੁਦੀਨ ਜਿਉਂ ਹੀ ਜਾਣ ਲਈ ਤੁਰਿਆ ਇਸਮਾਈਲ ਆ ਪਹੁੰਚਿਆ । ਉਸ ਦਾ ਚਿਹਰਾ ਉੱਡਿਆ ਹੋਇਆ ਸੀ । ਜੈਬੁਨਿੱਸਾ ਨੂੰ ਦੇਖ ਕੇ ਉਹ ਹੈਰਾਨ ਰਹਿ ਗਿਆ । ਆਪਣੇ ਆਉਣ ਦਾ ਕਾਰਨ ਭੁੱਲ ਗਿਆ ਅਤੇ ਪੁੱਛਿਆ, "ਤੈਨੂੰ ਕੀ ਹੋਇਆ ਜੈਬੁਨਿੱਸਾ, ਏਨੀ ਕਮਜ਼ੋਰ ਹੋ ਗਈ ?"

ਜੈਬੁਨਿੱਸਾ ਹੱਸ ਕੇ ਬੋਲੀ, "ਏਨੇ ਦਿਨਾਂ ਮਗਰੋਂ ਤੂੰ ਇਹ ਗੱਲ ਪੁੱਛੀ, ਇਹੋ ਗੱਲ ਬੜੀ ਐ । ਪਰ ਨਿਸ਼ਚੇ ਹੀ ਤੂੰ ਇਥੇ ਕਿਸੇ ਹੋਰ ਕੰਮ ਲਈ ਆਇਆ ਹੈਂ ?"

ਇਸਮਾਈਲ ਅਜਿਹੀ ਗੱਲ ਲਈ ਤਿਆਰ ਨਹੀਂ ਸੀ । ਇਹ ਗੱਲ ਬਿਲਕੁਲ ਠੀਕ ਹੈ । ਉਸ ਨੇ ਜੈਬੁਨਿੱਸਾ ਸੰਬੰਧੀ ਕਦੀ ਨਹੀਂ ਸੋਚਿਆ ਸੀ ਅਤੇ ਸੋਚਣ ਦਾ ਕੋਈ ਮਤਲਬ ਵੀ ਮਹਿਸੂਸ ਨਹੀਂ ਕੀਤਾ । ਜੈਬੁਨਿੱਸਾ ਉਸ ਤੋਂ ਇਸ ਤਰ੍ਹਾਂ ਕੈਫ਼ੀਅਤ ਤਲਬ ਕਰੇਗੀ, ਇਹ ਵੀ ਕਦੀ ਨਹੀਂ ਸੋਚਿਆ ਸੀ । ਉਹ ਬੋਲਿਆ, "ਹਾਂ, ਇਕ ਖ਼ਾਸ ਲੋੜ ਲਈ ਹੀ ਆਇਆ ਹਾਂ । ਪਰ—"

ਜੈਬੁਨਿੱਸਾ ਮਾਣ ਨਾਲ ਬੋਲੀ, "ਤਾਂ ਫਿਰ ਗਿਆਸੁਦੀਨ ਸਾਹਿਬ ਨਾਲ ਗੱਲ ਕਰ । ਮੇਰੇ ਨਾਲ ਗੱਲਾਂ ਕਰਕੇ ਵਕਤ ਕਿਉਂ ਬਰਬਾਦ ਕਰ ਰਿਹੈਂ ?"

ਹੁਣ ਸਿਰਫ ਇਸਮਾਈਲ ਹੀ ਨਹੀਂ, ਗਿਆਸੁਦੀਨ ਵੀ ਹੈਰਾਨ ਹੋ ਗਏ । ਜੈਬੁਨਿੱਸਾ ਦੇ ਇਸ ਮਾਣ ਦਾ ਕੋਈ ਕਾਰਣ ਨਹੀਂ ਹੈ ।

ਨਸੀਰੁਦੀਨ ਜੈਬੁਨਿੱਸਾ ਨੂੰ ਕਹਿਣ ਲੱਗਾ, "ਆਪਣਾ ਦੁੱਖ ਆਪਣੀ ਕਮਜ਼ੋਰੀ ਕਿਸੇ ਸਾਹਮਣੇ ਦਿਖਾਵੇਂਗੀ ਤਾਂ ਹੋਰ ਵੀ ਵੱਧ ਦੁੱਖ ਪਾਵੇਂਗੀ । ਹੁਣ ਵੀ ਉਸ ਲਈ ਏਨੀ ਪੀੜ ਕਿਉਂ ?"

ਜੈਬੁਨਿੱਸਾ ਕੁਝ ਨਹੀਂ ਬੋਲੀ । ਉਸਦੀਆਂ ਦੋਵਾਂ ਅੱਖਾਂ 'ਚੋਂ ਹੰਝੂ ਡਿੱਗਣ ਲੱਗੇ ਤੇ ਉਹ ਪਾਸਾ ਬਦਲ ਕੇ ਸੌਂ ਗਈ ।

ਇਸਮਾਈਲ ਨੂੰ ਅੱਜ ਬੜੇ ਦਿਨਾਂ ਬਾਦ ਪਤਾ ਲੱਗਿਆ ਕਿ ਜੈਬੁਨਿੱਸਾ ਉਸ ਨੂੰ ਮਾਫ਼ ਨਹੀਂ ਕਰ ਸਕੀ ਹੈ ਅਤੇ ਨਾ ਹੀ ਭੁੱਲ ਸਕੀ ਹੈ । ਪਰ ਹੁਣ ਉਹ ਕੁਝ ਨਹੀਂ ਕਰ

ਸਕਦਾ। ਉਸ ਦੇ ਦਿਲ ਨੂੰ ਧੱਕਾ ਲੱਗਿਆ ਅਤੇ ਉਹ ਅਸਥਿਰ ਹੋ ਗਿਆ। ਉਹ ਇਹ ਵੀ ਭੁੱਲ ਗਿਆ ਕਿ ਉਹ ਕਿਉਂ ਆਇਆ ਹੈ ? ਸਿਰਫ ਜੈਬੁਨਿੱਸਾ ਸੰਬੰਧੀ ਹੀ ਸੋਚਣ ਲੱਗਾ। ਉਹ ਗੁਨਾਹ ਵਿਚ ਪੈਂਦਾ ਹੋਈ ਸੀ ਅਤੇ ਹੁਣ ਗੁਨਾਹਾਂ ਤੋਂ ਭੱਜ ਕੇ ਛੁਟਕਾਰਾ ਚਾਹ ਰਹੀ ਹੈ। ਇਹੋ ਗੱਲ ਉਹ ਕਈ ਦਿਨਾਂ ਤੋਂ ਸੋਚਦਾ ਆ ਰਿਹਾ ਹੈ। ਉਸ ਦੇ ਅੰਤਰ ਵਿਚ ਏਨਾ ਮਾਣ ਹੋ ਸਕਦਾ ਹੈ, ਇਸ ਦੀ ਉਸ ਨੇ ਕਲਪਨਾ ਵੀ ਨਹੀਂ ਕੀਤੀ ਸੀ।

ਉਹ ਉਸ ਦੇ ਦੁੱਖ ਦਾ ਕਾਰਨ ਨਹੀਂ ਬਨਣਾ ਚਾਹੁੰਦਾ ਸੀ ਅਤੇ ਸੀ ਵੀ ਨਹੀਂ। ਪਰ ਉਸ ਨੂੰ ਉਸ ਦੀ ਖਬਰ ਤਾਂ ਲੈਣੀ ਚਾਹੀਦੀ ਸੀ। ਕਿੰਨੀ ਪੁਰਾਣੀ ਜਾਣ-ਪਛਾਣ ਸੀ। ਬਿਮਾਰ ਹੋਇਆਂ ਵੀ ਕਿੰਨੇ ਦਿਨ ਹੋ ਗਏ ਹਨ। ਅਚਾਨਕ ਉਹ ਬੋਲਿਆ, "ਬੁਰਾ ਨਾ ਮੰਨੀਂ ਜੈਬੁਨਿੱਸਾ, ਮੈਥੋਂ ਭੁੱਲ ਹੋ ਗਈ। ਹੁਣ ਸਮਝ ਗਿਆਂ। ਮੈਂ ਖਬਰ ਲੈਂਦਾ ਰਹਾਂਗਾ। ਚੰਗਾ ਹੁਣ ਚਲਦਾ ਹਾਂ।"

ਜੈਬੁਨਿੱਸਾ ਨੂੰ ਸ਼ਰਮ ਆ ਗਈ ਕਿ ਜਿਵੇਂ ਉਸ ਨੇ ਇਸਮਾਈਲ ਤੋਂ ਹਮਦਰਦੀ ਦੀ ਭੀਖ ਮੰਗੀ ਹੋਵੇ। ਇਸ ਲਈ ਉਸ ਨੇ ਸਿਰ ਚੁੱਕ ਕੇ ਇਸਮਾਈਲ ਵੱਲ ਦੇਖਿਆ ਵੀ ਨਹੀਂ।

ਇਸਮਾਈਲ ਹੁਣ ਕੰਮ ਦੀ ਗੱਲ ਤੇ ਆ ਗਿਆ। ਗਿਆਸੁਦੀਨ ਵੱਲ ਦੇਖ ਕੇ ਬੋਲਿਆ, "ਇਕ ਕੰਮ ਆਇਆ ਹਾਂ—ਬਾਹਰੋਂ ਆਏ ਮਜ਼ਦੂਰਾਂ ਦੇ ਕੈਂਪ ਵਿਚ ਅੱਗ ਲਾ ਦਿੱਤੀ ਹੈ।"

ਕੈਂਪ ਸਿੰਘ ਜੀ ਦੇ ਘਰ ਦੇ ਕੰਪਾਊਂਡ ਵਿਚ ਲੱਗੇ ਸਨ। ਘਾਹ-ਫੂਸ ਦੀ ਛੱਤ ਪਾ ਕੇ ਕੁਝ ਲੋਕਾਂ ਨੂੰ ਉਥੇ ਰੱਖਿਆ ਗਿਆ ਸੀ। ਗੋਲੀ ਚਲਣ ਸਮੇਂ ਬਹੁਤ ਸਾਰੇ ਮਜ਼ਦੂਰ ਭੱਜ ਗਏ ਸਨ। ਪਰ ਬਾਕੀ ਮਜ਼ਦੂਰ ਉਥੇ ਸਨ। ਕੁਝ ਚਿਰ ਮਗਰੋਂ ਇਸਮਾਈਲ ਨੇ ਕੁਝ ਹਿੰਮਤੀ ਵਾਲੰਟੀਅਰਾਂ ਨੂੰ ਨਾਲ ਲੈ ਕੇ ਕੈਂਪ ਦੀ ਛੱਤ ਨੂੰ ਅੱਗ ਲਾ ਦਿੱਤੀ। ਉਸ ਨੇ ਯੂਨੀਅਨ ਦੇ ਆਗੂਆਂ ਨੂੰ ਪੁੱਛਣ ਦੀ ਉਡੀਕ ਵੀ ਨਹੀਂ ਕੀਤੀ। ਉਸ ਨੂੰ ਡਰ ਸੀ ਕਿ ਪੁੱਛਣ ਤੇ ਉਸ ਨੂੰ ਰੋਕ ਦਿੱਤਾ ਜਾਵੇਗਾ। ਦੂਜੀ ਧਾਰਨਾ ਉਸ ਦੇ ਮਨ ਵਿਚ ਇਹ ਬਣੀ ਕਿ ਜੇ ਰਾਤ ਨੂੰ ਹੀ ਮਜ਼ਦੂਰਾਂ ਨੂੰ ਨਾ ਭਜਾਇਆ ਗਿਆ ਤਾਂ ਮੁਸੀਬਤ ਆ ਸਕਦੀ ਹੈ। ਗੋਲੀ ਚਲਣ ਮਗਰੋਂ ਪਿਕਟਿੰਗ ਜਾਂ ਘਿਰਾਓ ਕਰਨਾ ਵੀ ਮੁਸ਼ਕਲ ਹੋ ਜਾਵੇਗਾ। ਰਾਊਲਟ ਸਾਹਿਬ ਨੇ ਪੁਲਸ ਮਿਲਟਰੀ ਨਾਲ ਸ਼ਹਿਰ ਭਰ ਦਿੱਤਾ ਹੈ।"

ਗਿਆਸੁਦੀਨ ਚੁੱਪਚਾਪ ਸੁਣਦੇ ਰਹੇ। ਕੁਝ ਨਹੀਂ ਬੋਲੇ।

ਪਰ ਨਸੀਰੁਦੀਨ ਅਚਾਨਕ ਬੋਲ ਪਿਆ, "ਤੂੰ ਅਜਿਹਾ ਕੰਮ ਕਿਉਂ ਕੀਤਾ ? ਹੁਣ ਜੇ ਪੁਲਸ ਯੂਨੀਅਨ ਵਾਲਿਆਂ ਨੂੰ ਗ੍ਰਿਫ਼ਤਾਰ ਕਰ ਲਵੇ ਤਾਂ ਕੀ ਕਰੋਗੇ ?"

ਇਸਮਾਈਲ ਨੇ ਜਵਾਬ ਦਿੱਤਾ, "ਹੁਣ ਹੋਰ ਗ੍ਰਿਫ਼ਤਾਰੀ ਤੋਂ ਡਰਨ ਨਾਲ ਕਿਵੇਂ ਚਲੇਗਾ ? ਚੈਟਰਜੀ ਮਰ ਗਏ, ਚੰਡੀ ਮਰਿਆ, ਸਹੁਰਾ ਮਰਿਆ, ਬਰੂਆ ਵੀ ਮਰ ਗਿਆ। ਹੁਣ ਤੁਸੀਂ ਸੋਚ-ਸਮਝ ਕੇ ਕੀ ਕਰੋਗੇ ? ਮਜ਼ਦੂਰ ਡਰ ਨਾਲ ਭੱਜ ਰਹੇ ਹਨ। ਵਾਲੰਟੀਅਰਾਂ ਨੂੰ ਮੈਂ ਸਖਤ ਨਿਗਰਾਨੀ ਰੱਖਣ ਲਈ ਕਿਹਾ ਹੈ। ਇਕ ਗੱਲ ਹੋਰ ਕਹਿ

ਦਿਆਂ ਗਿਆਸੁਦੀਨ ਸਾਹਿਬ, ਮੌਕਾ ਮਿਲ ਜਾਵੇ ਤਾਂ ਸਿੰਘ ਜੀ ਦਾ ਧੜ ਸਿਰੋਂ ਲਾਹ ਦਿਆਂਗਾ।''

ਗਿਆਸੁਦੀਨ ਹੁਣ ਵੀ ਕੁਝ ਨਹੀਂ ਬੋਲਿਆ। ਸਿਰਫ ਇਕ ਸਿਗਰਟ ਜਲਾ ਕੇ ਇਸਮਾਈਲ ਨੂੰ ਸਿਰ ਤੋਂ ਪੈਰਾਂ ਤਕ ਦੇਖਿਆ। ਉਸ ਦਾ ਚਿਹਰਾ ਭਿਆਨਕ ਹੋ ਰਿਹੈ। ਅੱਖਾਂ ਵਿਚ ਹਿੰਸਾ ਦੀ ਅੱਗ। ਉਹ ਫਿਰ ਬੋਲਿਆ, ''ਅਹਿੰਸਾ-ਵਿੰਸਾ ਨਾਲ ਕੁਝ ਨਹੀਂ ਬਨਣਾ। ਮੈਂ ਮਾਲਾਂ ਸਿੰਘ ਨੂੰ ਕਿਹਾ ਹੈ ਚਲ ਕਿਰਪਾਨ ਲੈ ਕੇ ਉਸ ਦਾ ਗਲ ਵੱਢ ਦੇਈਏ। ਸਿਰ ਦੇ ਬਦਲੇ ਸਿਰ।''

ਗਿਆਸੁਦੀਨ ਖ਼ਾਮੋਸ਼ ਸਿਗਰਟ ਦੇ ਕਸ਼ ਲੈਂਦੇ ਰਹੇ। ਨਸੀਰੁਦੀਨ ਕੁਝ ਕਹਿਣਾ ਚਾਹ ਰਿਹਾ ਸੀ ਪਰ ਕਹਿੰਦਿਆਂ ਕਹਿੰਦਿਆਂ ਰੁਕ ਗਿਆ।

ਪਰ ਜੈਬੁਨਿੱਸਾ ਚੁੱਪ ਨਹੀਂ ਰਹਿ ਸਕੀ। ਉਸ ਨੇ ਮੂੰਹ ਘੁੰਮਾ ਕੇ ਸ਼ਾਂਤ ਆਵਾਜ਼ ਵਿਚ ਕਿਹਾ, ''ਇਹ ਸਭ ਮਾਰ-ਕਾਟ ਕਰਨ ਦਾ ਕੀ ਫ਼ਾਇਦਾ ਇਸਮਾਈਲ, ਕਿਰਪਾਨ ਨਾਲ ਬੰਦੂਕ ਦਾ ਮੁਕਾਬਲਾ ਕਰੇਂਗਾ? ਇਹ ਤੇਰੀ ਕਿਹੀ ਹਿੰਮਤ?''

''ਇਸਮਾਈਲ ਹੱਸ ਕੇ ਬੋਲਿਆ, ''ਦੇਖ ਜੈਬੁਨਿੱਸਾ, ਖਾਲੀ ਹੱਥਾਂ ਨਾਲੋਂ ਤਾਂ ਕਿਰਪਾਨ ਚੰਗੀ ਹੈ। ਜੇ ਉਸ ਦਿਨ ਕਿਰਪਾਨ ਹੁੰਦੀ ਤਾਂ ਚਾਰ ਆਦਮੀਆਂ ਦੀ ਥਾਂ ਇਕ ਵੀ ਨਾ ਮਰਦਾ।''

ਹੁਣ ਫਿਰ ਜੈਬੁਨਿੱਸਾ ਬੋਲੀ, ''ਸਾਹਿਬ ਲੋਕਾਂ ਕੋਲ ਗੋਲੀਆਂ ਦੀ ਏਨੀ ਘਾਟ ਨਹੀਂ ਹੈ ਕਿ ਉਹ ਤੇਰੇ ਕਿਰਪਾਨ ਚਲਾਉਣ ਤਕ ਨੂੰ ਉਡੀਕਦੇ?''

ਇਸਮਾਈਲ ਹੁਣ ਅਸੰਤੁਸ਼ਟ ਹੋ ਗਿਆ। ਗੱਲ ਤਾਂ ਠੀਕ ਹੈ। ਉਸ ਨੇ ਜਵਾਬ ਦਿੱਤਾ, ''ਇਹ ਸਮਾਂ ਮਰਨ ਤੋਂ ਡਰਨ ਦਾ ਨਹੀਂ। ਮਰਨਾ ਹੈ ਤਾਂ ਮਰਾਂਗੇ।''

ਜੈਬੁਨਿੱਸਾ ਇਕਟੱਕ ਉਸ ਵੱਲ ਦੇਖਦੀ ਰਹੀ। ਇਸਮਾਈਲ ਬਿਲਕੁਲ ਪਾਗ਼ਲ ਜਿਹਾ ਹੋ ਗਿਆ ਹੈ।

ਉਹ ਬੇਸਹਾਰਾ ਹੋ ਕੇ ਗਿਆਸੁਦੀਨ ਵੱਲ ਦੇਖਦੀ ਰਹੀ। ਉਹ ਸਿਗਰਟ ਪੀਂਦੇ ਰਹੇ ਅਤੇ ਸੋਚਦੇ ਰਹੇ। ਇਸਮਾਈਲ ਨੂੰ ਕੀ ਜਵਾਬ ਦੇਣਗੇ? ਕਿਵੇਂ ਉਸ ਨੂੰ ਕਾਬੂ ਕਰ ਸਕਣਗੇ? ਸਿਰਫ ਇਸਮਾਈਲ ਹੀ ਕਿਉਂ? ਹੋਰ ਵੀ ਬਹੁਤ ਸਾਰੇ ਮਜ਼ਦੂਰਾਂ ਦੀ ਇਹੋ ਹਾਲਤ ਹੋਈ ਹੋਵੇਗੀ। ਪ੍ਰਧਾਨ ਅਤੇ ਮਾਲਾ ਸਿੰਘ ਦਾ ਵੀ ਦਿਮਾਗ਼ ਕੈਸਾ ਹੈ ਕੌਣ ਜਾਣਦਾ ਹੈ। ਸਾਰਿਆਂ ਦੇ ਦਿਮਾਗ ਗਰਮ ਹੋ ਰਹੇ ਹਨ। ਉਨ੍ਹਾਂ ਵਿਚੋਂ ਕਿਸ ਦਾ ਘੱਟ ਤੇ ਕਿਸ ਦਾ ਵੱਧ ਇਹ ਕਹਿਣਾ ਮੁਸ਼ਕਲ ਹੈ।

ਇਸਮਾਈਲ ਬੇਚੈਨ ਹੋ ਕੇ ਬੋਲਿਆ, ''ਜੇ ਕੋਈ ਜਵਾਬ ਨਹੀਂ ਦਿਓਗੇ ਤਾਂ 'ਹਾਂ' ਵਿਚ ਮੰਨ ਲਵਾਂਗਾ।''

''ਖ਼ਬਰਦਾਰ!'' ਗਿਆਸੁਦੀਨ ਉੱਚੀ ਦੇਣੇ ਬੋਲੇ, ''ਤੇਰੇ ਕੰਮ ਦੀ ਆਲੋਚਨਾ ਕਰਨ ਲਈ ਯੂਨੀਅਨ ਦੀ ਕਾਰਜਕਾਰਣੀ ਕਮੇਟੀ ਦੀ ਮੀਟਿੰਗ ਬੁਲਾਉਣੀ ਪਵੇਗੀ।''

ਇਸਮਾਈਲ ਵਿਅੰਗ ਨਾਲ ਬੋਲਿਆ, ''ਦੇਖ ਲਈ ਆਗੂਆਂ ਦੀ ਬਲ-ਬੁੱਧੀ!''

ਗਿਆਸੁਦੀਨ ਹੱਸ ਕੇ ਬੋਲਿਆ, ''ਜੇ ਨੇਤਾ ਪਸੰਦ ਨਹੀਂ ਹਨ ਤਾਂ ਦੂਸਰੇ ਨੇਤਾ ਚੁਣ ਲੈ। ਪਰ ਜਦ ਤਕ ਯੂਨੀਅਨ ਨੂੰ ਮੰਨਦਾ ਏਂ ਤਦ ਤਕ ਨੇਤਾਵਾਂ ਨੂੰ ਵੀ ਮੰਨਣਾ

ਪਵੇਗਾ । ਯੂਨੀਅਨ ਸਭ ਤੋਂ ਵੱਡੀ ਹੈ ।''

ਇਸਮਾਈਲ ਹੱਸਣ ਲੱਗਾ । ਗਿਆਸੁਦੀਨ ਨੇ ਅੱਧ-ਪੀਤੀ ਸਿਗਰਟ ਦੂਰ ਸੁੱਟ ਦਿੱਤੀ ।

ਏਨੇ ਵਿਚ ਨੈਣਮਣੀ ਨਾਲ ਮਿਸਿਜ਼ ਫਲੈਮਿੰਗ ਅੰਦਰ ਆ ਗਈ ।

ਇਸਮਾਈਲ ਚੁੱਪਚਾਪ ਮੂੰਹ ਫੇਰ ਕੇ ਬਾਹਰ ਨਿਕਲ ਗਿਆ । ਉਹ ਸਾਹਿਬ ਲੋਕਾਂ ਨੂੰ ਸਹਿਣ ਨਹੀਂ ਕਰ ਸਕਦਾ ।

ਮਿਸਿਜ਼ ਫਲੈਮਿੰਗ ਨੇ ਗਿਆਸੁਦੀਨ ਨੂੰ ਪੁੱਛਿਆ, ''ਕੁਝ ਬਣਿਆ ?''

''ਨਹੀਂ ।''

''ਕਿਉਂ ?''

ਗਿਆਸੁਦੀਨ ਨੇ ਕਿਹਾ, ''ਹੁਣ ਕੋਈ ਖਾਨਸਾਮਾ ਸਾਹਿਬ ਲੋਕਾਂ ਲਈ ਕੰਮ ਨਹੀਂ ਕਰਨਾ ਚਾਹੁੰਦਾ ।''

ਮਿਸਿਜ਼ ਫਲੈਮਿੰਗ ਹੱਸ ਪਈ । ''ਮੈਂ ਸਮਝ ਗਈ'', ਏਨਾ ਕਹਿ ਕੇ ਉਹ ਪ੍ਰਸੰਗ ਬਦਲ ਦਿੱਤਾ ਅਤੇ ਜ਼ੇਬੁਨਿੱਸਾ ਵੱਲ ਦੇਖਣ ਲੱਗੀ । ਉਨ੍ਹਾਂ ਦਾ ਮਨ ਦੁੱਖੀ ਹੋ ਗਿਆ । ਇਕ-ਦੋ ਸਵਾਲ ਪੁੱਛ ਕੇ ਉਹ ਛੇਤੀ ਨਾਲ ਚਲੀ ਗਈ । ਉਸ ਨੂੰ ਦੇਖਦਿਆਂ ਹੀ ਸਮਝ ਆ ਗਈ ਕਿ ਉਸ ਦੀ ਚਮੜੀ ਵਿਚ ਕਿਸੇ ਗੋਰੇ ਸਾਹਿਬ ਦਾ ਰੰਗ ਹੈ । ਉਸ ਦੇ ਕਮਜ਼ੋਰ ਸਰੀਰ ਨੇ ਯਾਦ ਦੁਆ ਦਿੱਤੀ । ਭਾਰਤ ਅਤੇ ਇੰਗਲੈਂਡ ਦੇ ਮਿਲਣ ਦੀ ਸੁੱਕਦੀ ਹੋਈ ਨੀਂਹ ਦੀ ਗੱਲ । ਮਿਸਿਜ਼ ਫਲੈਮਿੰਗ ਨੂੰ ਉਸੇ ਗੱਲ ਦਾ ਦੁੱਖ ਹੈ । ਇਤਿਹਾਸ ਪੜ੍ਹ ਕੇ ਉਹ ਸਨਿਮਰ ਹੋ ਗਈ ਹੈ । ਭਾਰਤ ਵਿਚ ਅੰਗਰੇਜ਼ ਚਰਿੱਤਰ ਦਾ ਸਹੀ ਅਰਥਾਂ ਵਿਚ ਪਤਨ ਹੋਇਆ । ਅੰਗਰੇਜ਼ ਭਾਰਤ ਵਿਚ ਹਮੇਸ਼ਾਂ ਹੀ ਦੋ ਵਿਰੋਧੀ ਭੂਮਿਕਾਵਾਂ ਅਦਾ ਕਰਦੇ ਰਹੇ ਹਨ । ਇਕ ਪਾਸੇ ਤਾਂ ਉਨ੍ਹਾਂ ਰੇਲ, ਜਹਾਂਜ਼, ਪੋਸਟ, ਟੈਲੀਗਰਾਫ਼, ਸਿਖਿਆ, ਗਿਆਨ ਅਤੇ ਆਧੁਨਿਕ ਸਾਹਿਤ ਦਾ ਵਿਸਤਾਰ ਕੀਤਾ ਹੈ । ਦੂਜੇ ਪਾਸੇ ਉਨ੍ਹਾਂ ਇਥੇ ਗਰੀਬੀ, ਲੁੱਟ-ਖਸੁੱਟ, ਭੇਦ-ਭਾਵ, ਅਕਾਲ ਆਦਿ ਦਾ ਵਿਸਤਾਰ ਕਰ ਦਿੱਤਾ, ਜਿਸ ਕਰਕੇ ਅੱਜ ਇਸ ਸ਼ਹਿਰ ਵਿਚ ਅੰਗਰੇਜ਼ਾਂ ਦੀ ਬਦਨਾਮੀ ਹੋ ਰਹੀ ਹੈ । ਮਨੁੱਖ ਅਤੇ ਮਨੁੱਖ ਵਿਚਕਾਰ ਇਕ ਕੰਧ ਖੜੀ ਕਰ ਦਿੱਤੀ ਹੈ । ਉਸ ਨੂੰ ਪਾਰ ਕਰਨ ਦਾ ਉਪਾਅ ਨਹੀਂ ਹੈ । ਜ਼ੇਬੁਨਿੱਸਾ ਮਿਸਿਜ਼ ਫਲੈਮਿੰਗ ਨੂੰ ਨਹੀਂ ਪਛਾਣਦੀ ਪਰ ਉਸ ਦੇ ਚਿਹਰੇ ਅਤੇ ਦੇਹ ਤੋਂ ਅੰਗਰੇਜ਼ ਬਦਨਾਮੀ ਵਿਰੁੱਧ ਇਕ ਨਫ਼ਰਤ ਫੁੱਟ ਰਹੀ ਹੈ ।

ਨਫ਼ਰਤ ਕਿਉਂ ਨਹੀਂ ਕਰੇਗੀ ? ਕਿਹੜਾ ਅੰਗਰੇਜ਼ ਹੋਵੇਗਾ ਜੋ ਉਸ ਨੂੰ ਜਨਮ ਦੇ ਕੇ ਪਿਤਾ ਹੋਣਾ ਨਾ-ਮਨਜ਼ੂਰ ਕਰ ਇਥੋਂ ਨੱਸ ਗਿਆ ਹੈ ।

ਮਿਸਿਜ਼ ਫਲੈਮਿੰਗ ਦੇ ਜਾਂਦਿਆਂ ਹੀ ਇਸਮਾਈਲ ਮੁੜ ਆਇਆ । ਉਸ ਦੇ ਚਿਹਰੇ 'ਤੇ ਵਿਅੰਗ ਦਾ ਹਾਸਾ ਸੀ । ਉਸ ਨੇ ਗਿਆਸੁਦੀਨ ਵੱਲ ਦੇਖ ਕੇ ਕਿਹਾ, ''ਅੰਗਰੇਜ਼ਾਂ ਨੇ ਲੋਕਾਂ ਨੂੰ ਮਾਰ ਕੇ ਖਤਮ ਕਰ ਦਿੱਤਾ ਤਾਂ ਵੀ ਤੁਹਾਡਾ ਇਹ ਪਿਆਰ ਗਿਆ ਨਹੀਂ । ਇਨ੍ਹਾਂ ਨੂੰ ਸਿਰ ਨਹੀਂ ਚੜ੍ਹਾਉਣਾ ਚਾਹੀਦਾ । ਸੱਪ ਵੱਡਾ ਕੀ ਅਤੇ ਛੋਟਾ ਕੀ ।''

ਗਿਆਸੁਦੀਨ ਨੇ ਜਵਾਬ ਦਿੱਤਾ, ''ਪਰ ਇਹ ਔਰਤ ਤਾਂ ਸੱਪ ਨਹੀਂ ਹੈ । ਤੈਨੂੰ

ਏਨੀ ਨਫ਼ਰਤ ਨਹੀਂ ਕਰਨੀ ਚਾਹੀਦੀ।"

ਇਸਮਾਈਲ ਅਚਾਨਕ ਭੜਕ ਉਠਿਆ। ਬੋਲਿਆ, "ਇਨ੍ਹਾਂ ਲੋਕਾਂ ਨੇ ਸਾਡੇ ਨਾਲ ਕੀ ਕੁਝ ਨਹੀਂ ਕੀਤਾ। ਟੈਰਰਿਸਟ ਨੇ, ਠੀਕ ਹੀ ਕਿਹਾ ਹੈ ਇਨ੍ਹਾਂ ਨੂੰ—"

ਗਿਆਸੁਦੀਨ ਨੇ ਉਠਦਿਆਂ ਉਸ ਦੇ ਚਿਹਰੇ ਵੱਲ ਦੇਖਦਿਆਂ ਕਿਹਾ, "ਸੁਣ ਇਸਮਾਈਲ, ਤੇਰਾ ਦਿਮਾਗ਼ ਇਸ ਸਮੇਂ ਗਰਮ ਹੈ, ਠੰਡਾ ਕਰ ਲੈ। ਜਦ ਟਿਕਾਣੇ ਆ ਜਾਏ ਤਾਂ ਯੂਨੀਅਨ ਦੇ ਦਫ਼ਤਰ ਆ ਜਾਈਂ। ਠੰਡੇ ਦਿਮਾਗ਼ ਨਾਲ ਕੰਮ ਨਾ ਕਰਨ ਤੇ ਸਰਬਨਾਸ਼ ਹੋ ਜਾਂਦਾ ਹੈ। ਉਸ ਤੋਂ ਮਗਰੋਂ ਮ੍ਰਿਤਕਾਂ ਨੂੰ ਜਲਾਉਣਾ ਹੈ। ਸ਼ਾਇਦ ਜਲੂਸ ਦਾ ਵੀ ਪ੍ਰਬੰਧ ਕਰਨਾ ਪਵੇ। ਮੈਂ ਜਾ ਰਿਹਾ ਹਾਂ।"

ਏਨਾ ਕਹਿ ਕੇ ਗਿਆਸੁਦੀਨ ਨੇ ਇਕ ਨਜ਼ਰ ਜੈਬੁਨਿੱਸਾ ਵੱਲ ਦੇਖਿਆ ਅਤੇ ਚਲਾ ਗਿਆ।

ਨਸੀਰੁਦੀਨ ਨੂੰ ਦੁੱਖ ਹੋਇਆ। ਗਿਆਸੁਦੀਨ ਨੂੰ ਨਿਸ਼ਚੇ ਹੀ ਸੱਟ ਲੱਗੀ ਹੈ। ਪਰ ਕੋਈ ਉਪਾਅ ਨਹੀਂ। ਅੰਗਰੇਜ਼ਾਂ ਨੇ ਜੋ ਕੰਮ ਕੀਤਾ ਹੈ ਉਸ ਲਈ ਉਨ੍ਹਾਂ ਨੂੰ ਭੁਗਤਣਾ ਪਵੇਗਾ। ਉਸ ਨੇ ਕਿਹਾ, "ਕਿਹਾ ਕਾਂਡ ਕੀਤਾ ਹੈ! ਟਾਊਲਰ ਸਾਹਿਬ ਦੀ ਇਕਦਮ ਬਰਦਾਸ਼ਤ ਤੋਂ ਬਾਹਰਾ। ਗਿਆਸੁਦੀਨ ਕੀ ਤੋਂ ਕੀ ਹੋ ਗਏ! ਏਨੀ ਪੀੜ ਚੰਗੀ ਨਹੀਂ ਹੈ। ਜਿਹਾ ਕੁੱਤਾ ਤਿਹੀ ਲਾਠੀ।"

ਇਸਮਾਈਲ ਫਿਰ ਭੜਕ ਕੇ ਬੋਲਿਆ, "ਉਨ੍ਹਾਂ ਦੇ ਕੈਂਪ ਕਿਉਂ ਨਾ ਫੂਕਾਂ? ਸਾਲਿਆਂ ਨੂੰ ਸਾਡੀ ਨੌਕਰੀ ਖੋਹਣ ਲਈ ਲਿਆਏ ਹਨ, ਜਿਉਂਦਿਆਂ ਜੀਅ ਇਹ ਨਹੀਂ ਹੋਣ ਦਿਆਂਗਾ। ਮੈਂ ਹੋਰ ਕਰਾਂਗਾ। ਜੇ—"

ਇਸਮਾਈਲ ਇਕਦਮ ਚੁੱਪ ਹੋ ਗਿਆ। ਉਸ ਦੇ ਮਨ ਵਿਚ ਕਈ ਤਰ੍ਹਾਂ ਦੇ ਭਾਵ ਆਉਣ ਲੱਗੇ। ਮਨ 'ਚ ਕਿਸੇ ਤਰ੍ਹਾਂ ਦੀ ਸਥਿਰਤਾ ਨਹੀਂ ਰਹੀ। ਰਿਫਾਇਨਰੀ ਫੂਕ ਦੇਣੀ ਪਵੇਗੀ। ਬੰਗਲਿਆਂ ਨੂੰ ਅੱਗ ਲਾ ਕੇ ਭਸਮ ਕਰ ਦਿੱਤਾ ਜਾਵੇਗਾ। ਸਾਹਿਬ ਲੋਕਾਂ ਨੂੰ—"

ਜੈਬੁਨਿੱਸਾ ਡਰ ਗਈ। ਇਹ ਤਾਂ ਪਹਿਲਾਂ ਵਾਲਾ ਇਸਮਾਈਲ ਨਹੀਂ ਹੈ। ਉਸਦੀਆਂ ਅੱਖਾਂ ਅਤੇ ਚਿਹਰਾ ਹਿੰਸਾ ਨਾਲ ਭਰ ਉਠਿਆ ਹੈ। ਜਿਵੇਂ ਸਭ ਕੁਝ ਤੋੜ ਫੋੜ ਕੇ ਨਾਸ਼ ਕਰ ਦੇਵੇਗਾ। ਉਹ ਬਿਲਕੁਲ ਸ਼ਾਂਤੀ ਨਾਲ ਬੋਲੀ, "ਸੁਣ ਇਸਮਾਈਲ, ਏਨਾ ਬੇਚੈਨ ਨਾ ਹੋ।"

ਹੁਣ ਹੌਲੀ ਹੌਲੀ ਇਸਮਾਈਲ ਨੇ ਚੁੱਪਚਾਪ ਜੈਬੁਨਿੱਸਾ ਦੇ ਸੁੱਕਦੇ ਹੋਏ ਚਿਹਰੇ ਵੱਲ ਦੇਖਿਆ। ਉਹ ਹੱਸ ਰਹੀ ਹੈ—ਹੱਸ ਕਿਉਂ ਰਹੀ ਹੈ?

ਏਸ ਹਾਸੀ ਦਾ ਅਰਥ ਇਸਮਾਈਲ ਸਹੀ ਅਰਥਾਂ ਵਿਚ ਸਮਝ ਸਕਿਆ। "ਗੁੱਸੇ ਸਮੇਂ ਕੋਈ ਹੱਸਦਾ ਹੈ ਕੀ?"

ਜੈਬੁਨਿੱਸਾ ਬੋਲੀ, "ਤੇਰਾ ਗੁੱਸਾ ਦੇਖ ਕੇ ਹੀ ਹੱਸ ਰਹੀ ਹਾਂ! ਸਾਹਿਬ ਲੋਕਾਂ ਦਾ ਅੱਤਿਆਚਾਰ ਤੂੰ ਹਾਲੀਂ ਦੇਖ ਰਿਹਾ ਹੈਂ! ਮੈਂ ਕਿੰਨਾ ਸਹਿਣ ਕੀਤਾ ਹੋਵੇਗਾ? ਸਿਰਫ ਮੈਂ ਹੀ ਕੀ ਮੇਰੀ ਮਾਂ ਨੇ ਵੀ ਸਹਿਣ ਕੀਤਾ ਹੈ। ਤਾਂ ਵੀ ਤੇਰੇ ਵਾਂਗ ਬੇਚੈਨ ਨਹੀਂ ਹੋਈ। ਇਸ ਤਰ੍ਹਾਂ ਕੰਮ ਚਲਣਾ ਨਹੀਂ। ਜੋ ਮਨ ਵਿਚ ਆਏ ਉਹੋ ਕਰਨ ਦਾ ਸਿੱਟਾ

ਚੰਗਾ ਨਹੀਂ ਹੁੰਦਾ।"

ਜੇਬੁਨਿੱਸਾ ਦੀਆਂ ਗੱਲਾਂ ਸੁਣ ਕੇ ਇਸਮਾਈਲ ਦੰਗ ਰਹਿ ਗਿਆ। ਠੀਕ ਹੀ ਤਾਂ ਹੈ। ਜੇਬੁਨਿੱਸਾ ਨੇ ਜਨਮ ਲਿਆ ਸੀ। ਸਾਹਿਬ ਦੇ ਅੱਤਿਆਚਾਰ ਦੀ ਵਜ੍ਹਾ ਨਾਲ। ਉਸ ਤੋਂ ਬਾਦ ਵੀ ਦੁਰਕਾਰਨਾ ਮੁੱਕੀ ਨਹੀਂ। ਕਿੰਨਾ ਜਤਨ ਕਰਕੇ ਉਹ ਇਨਸਾਨ ਬਨਣਾ ਚਾਹ ਰਹੀ ਹੈ। ਤਾਂ ਵੀ ਉਸ ਨੇ ਧੀਰਜ ਨਹੀਂ ਛੱਡਿਆ। ਉਹ ਤਾਂ ਸਿਰਫ ਇਕ ਗੱਲ ਕਹਿਣਾ ਚਾਹ ਰਹੀ ਹੈ—ਏਨੀ ਬੇਚੈਨੀ ਚੰਗੀ ਨਹੀਂ। ਵਰਨਾ ਕੁਵੇਲੇ ਮਿਰਤੂ ਹੋਵੇਗੀ।

ਪਰ ਕਿਉਂ ?

ਕਿਉਂ ਇਸਮਾਈਲ ਜਾਣਦਾ ਹੈ।

ਉਸ ਦਾ ਮਨ ਸ਼ਾਂਤ ਹੋ ਗਿਆ। ਜੇਬੁਨਿੱਸਾ ਦੀਆਂ ਨਜ਼ਰਾਂ ਵਿਚ ਇਕ ਸ਼ਕਤੀ ਹੈ ਜੋ ਉਸ ਨੂੰ ਖਿੱਚਣ ਦਾ ਜਤਨ ਕਰ ਰਹੀ ਹੈ। ਉਸ ਵਿਚ ਕੋਈ ਸੁਆਰਥ ਨਹੀਂ, ਸਿਰਫ ਪਿਆਰ ਹੈ। ਉਸਦੀਆਂ ਦੋਵੇਂ ਅੱਖਾਂ ਜਿਵੇਂ ਬੇਨਤੀ ਕਰ ਰਹੀਆਂ ਹਨ—ਇਹ ਸਭ ਕੰਮ ਨਾ ਕਰੀਂ, ਮੈਨੂੰ ਦੁੱਖ ਹੋਵੇਗਾ।

ਉਸ ਨੇ ਉਬਾਸੀ ਲੈਂਦਿਆਂ ਦੋਵੇਂ ਹੱਥ ਸਿਰ ਤੇ ਰੱਖ ਲਏ। ਉਸ ਦੀ ਅਕਲ ਕੁਝ ਕੰਮ ਨਹੀਂ ਕਰ ਰਹੀ। ਜੇਬੁਨਿੱਸਾ ਦੇ ਦੁੱਖੀ ਹੋਣ ਨਾਲ ਉਸ ਨੂੰ ਕੀ ? ਪਰ ਕੋਈ ਗੱਲ ਨਹੀਂ, ਅਜਿਹਾ ਵੀ ਉਹ ਨਹੀਂ ਕਹਿ ਸਕਦਾ। ਉਸ ਨੇ ਖ਼ਤਰਨਾਕ ਕੰਮ ਕੀਤਾ ਹੈ। ਹੁਣ ਤਕ ਤਾਂ ਪੁਲਸ ਨੂੰ ਪਤਾ ਲੱਗ ਗਿਆ ਹੋਵੇਗਾ। ਉਹ ਗ੍ਰਿਫ਼ਤਾਰ ਕੀਤਾ ਜਾ ਸਕਦਾ ਹੈ। ਸਿਰਫ ਆਦਮਖੋਰ ਸਾਹਿਬ ਹੀ ਗ੍ਰਿਫ਼ਤਾਰ ਨਹੀਂ ਕੀਤੇ ਜਾ ਸਕਦੇ। ਰਾਊਲਟ ਸਾਹਿਬ ਨੇ ਅਜਿਹਾ ਤਾਂ ਕੋਈ ਪ੍ਰਬੰਧ ਕੀਤਾ ਨਹੀਂ। ਪਰ ਉਸੇ ਲਈ ਇਹ ਨਿਯਮ ਕਿਉਂ ਲਾਗੂ ਹੋਵੇਗਾ। ਪੁਲਸ ਤਾਂ ਉਸ ਨੂੰ ਗ੍ਰਿਫ਼ਤਾਰ ਕਰਨ ਦਾ ਬਹਾਨਾ ਲੱਭ ਰਹੀ ਹੈ।

ਇਸਮਾਈਲ ਦਾ ਜੇਬੁਨਿੱਸਾ ਵੱਲ ਇੰਝ ਦੇਖਣਾ ਅਤੇ ਅਸੁਭਾਵਕ ਰੂਪ ਵਿਚ ਫ਼ਿਕਰਮੰਦ ਹੋਣਾ ਦੇਖ ਕੇ ਨਸੀਰੁਦੀਨ ਬੋਲਿਆ, "ਏਨੀ ਚਿੰਤਾ ਠੀਕ ਨਹੀਂ ਇਸਮਾਈਲ ਤੂੰ ਕਦੀ ਜੇਬੂ ਨੂੰ ਪਛਾਣਿਆ ਨਹੀਂ। ਉਹ ਤਾਂ ਹਮੇਸ਼ਾਂ ਹੀ ਤੇਰੇ ਬਾਰੇ ਸੋਚਦੀ ਰਹਿੰਦੀ ਹੈ। ਜੇਬੂ ਦੀਆਂ ਗੱਲਾਂ ਅੱਜ ਮੇਰੀ ਸਮਝ ਵਿਚ ਆ ਰਹੀਆਂ ਹਨ। ਧੀਰਜ ਗੁਆ ਕੇ ਕਦੀ ਵੀ ਕੋਈ ਕੰਮ ਨਾ ਕਰੀਂ।"

ਇਸਮਾਈਲ ਕੁਝ ਨਹੀਂ ਬੋਲਿਆ।

# 37

ਮਿਸਿਜ਼ ਫਲੈਮਿੰਗ ਉਸੇ ਸੁੰਨੇ ਬੰਗਲੇ ਵਿਚ ਮੁੜ ਆਈ। ਹੌਲੀ ਹੌਲੀ ਇਉਂ ਪੌੜੀਆਂ ਚੜ੍ਹਨ ਲੱਗੀ ਜਿਵੇਂ ਹਰ ਕਦਮ ਵਿਚ ਪੀੜ ਹੋਵੇ। ਨੈਣਮਣੀ ਨੇ ਕਿਹਾ ਸੀ— ਬਗ਼ੈਰ ਖਾਧਿਆਂ ਨਾ ਸੌਣਾ ਮੇਮ ਸਾਹਿਬ ! ਪਰ ਮੇਮ ਸਾਹਿਬ ਤਾਂ ਇਸ ਚੋਟ ਨਾਲ ਜਿਵੇਂ ਹਿੱਲ ਗਈ ਹੈ। ਜ਼ੈਬੁਨਿੱਸਾ ਦੀ ਨਫ਼ਰਤ ਠੀਕ ਹੀ ਸੀ। ਨਸੀਰੁਦੀਨ ਦੇ ਕਥਨ ਵਿਚ ਵੀ ਉਹੋ ਜਿਹਾ ਹੀ ਭਾਵ ਸੀ। ਜਦ ਗੱਡੀ ਦੁਕਾਨ ਕੋਲ ਰੁਕੀ ਤਾਂ ਵਾਲੰਟੀਅਰ ਦੇ ਕਿਹੇ ਤੀਰਾਂ ਵਰਗੇ ਵਾਕ ਸਨ। ਵਾਈਟ ਮੈਨਜ਼ ਬਰਡਨ ਚੁੱਕਦਿਆਂ ਹੋਇਆਂ ਕੀ ਅੰਗਰੇਜ਼ਾਂ ਨੇ ਏਸ ਰੰਗ ਨਫ਼ਰਤ ਦੀ ਚੋਟ ਸਹਿਣ ਨਹੀਂ ਕੀਤੀ ?

ਮੇਮ ਸਾਹਿਬ ਨੇ ਉਪਰ ਜਾ ਕੇ ਕੁਝ ਖਾਧਾ। ਸੌਣ ਵਾਲੀ ਸੀ ਕਿ ਫੋਨ ਵੱਜਿਆ।

"ਕੌਣ ਮਿਸਟਰ ਹਿੱਗਿਸ, ਕਦ ਮੁੜੇ ?"

ਉਧਰੋਂ ਆਵਾਜ਼ ਆਈ, "ਅਸੀਂ ਤੁਹਾਡੇ ਲਈ ਬਹੁਤ ਫ਼ਿਕਰਮੰਦ ਹਾਂ।"

"ਸ਼ੁਕਰੀਆ ! ਮੇਰੀ ਫ਼ਿਕਰ ਕਰਨ ਦਾ ਕੀ ਲਾਭ ? ਜਿਨ੍ਹਾਂ ਲੋਕਾਂ ਨੇ ਬ੍ਰਤਾਨੀਆ ਦੇ ਨਾਂ ਨੂੰ ਕਲੰਕ ਲਾਇਆ ਹੈ, ਉਨ੍ਹਾਂ ਦਾ ਫ਼ਿਕਰ ਕਰੋ।"

"ਕਰ ਲਈ ਹੈ। ਤੁਹਾਨੂੰ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ?"

"ਨਹੀਂ।"

ਹਿੱਗਿਸ ਨੇ ਬਹੁਤ ਸਾਰੀਆਂ ਗੱਲਾਂ ਦੱਸੀਆਂ। ਉਨ੍ਹਾਂ ਵਿਚ ਸਭ ਤੋਂ ਵੱਡੀ ਖ਼ਬਰ ਇਹ ਸੀ ਕਿ ਨਵੇਂ ਮਜ਼ਦੂਰਾਂ ਦੇ ਕੈਂਪ ਜਲ ਕੇ ਸੁਆਹ ਹੋ ਗਏ। ਕੁਝ ਲੋਕਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਹੈ।

ਮਿਸਿਜ਼ ਫਲੈਮਿੰਗ ਨੇ ਪੁੱਛਿਆ, "ਗੋਲੀ ਚਲਾਉਣ ਵਾਲਿਆਂ ਵਿਚੋਂ ਵੀ ਕੋਈ ਗ੍ਰਿਫ਼ਤਾਰ ਹੋਇਆ ਕੀ ?" ਉਨ੍ਹਾਂ ਦੀ ਆਵਾਜ਼ ਸਖਤ ਸੀ।

ਹਿੱਗਿਸ ਨੇ ਜਵਾਬ ਦਿੱਤਾ, "ਨਹੀਂ। ਮਜਿਸਟ੍ਰੇਟ ਕੱਲ੍ਹ ਤੋਂ ਇਨਕੁਆਰੀ ਸ਼ੁਰੂ ਕਰਨਗੇ।"

ਮਿਸਿਜ਼ ਫਲੈਮਿੰਗ ਨੇ ਪੁੱਛਿਆ, "ਕੁਝ ਫ਼ੈਸਲਾ ਹੋਵੇਗਾ ?"

"ਹਾਂ-ਹਾਂ।"

ਮਿਸਿਜ਼ ਫਲੈਮਿੰਗ ਨੇ ਟੈਲੀਫੋਨ ਰੱਖ ਦਿੱਤਾ।

ਕਮਰੇ ਵਿਚ ਜਾ ਕੇ ਸੌਣ ਦੀ ਕੋਸ਼ਿਸ਼ ਕੀਤੀ ਪਰ ਨੀਂਦ ਬਿਲਕੁਲ ਨਹੀਂ ਆਈ। ਸਾਰੇ ਕਮਰੇ ਵਿਚ ਇਕ ਭਿਆਨਕ ਚੁੱਪ ਸੀ। ਜੰਮਿਆ ਹੋਇਆ ਖ਼ੂਨ, ਲਾਸ਼ਾਂ, ਅਕਾਲ, ਰੰਡੇਪਾ ਅਤੇ ਰੰਗ-ਨਫ਼ਰਤ ਦੇ ਦ੍ਰਿਸ਼ ਉਨ੍ਹਾਂ ਸਾਹਮਣੇ ਆਉਣ ਲੱਗੇ। ਵੀਭਤਸ, ਉਦਾਸੀ ਅਤੇ ਹਮਦਰਦੀ ਦੇ ਦ੍ਰਿਸ਼ ਨਾਲੋ-ਨਾਲ ਅੱਖਾਂ ਸਾਹਮਣੇ ਘੁੰਮਣ ਲੱਗੇ।

ਉਨ੍ਹਾਂ ਨੂੰ ਵਾਪਸ ਆਉਂਦਿਆਂ ਬੜੀ ਦੇਰ ਹੋ ਗਈ ਸੀ। ਦੁਕਾਨ ਸਾਹਮਣੇ ਮਜ਼ਦੂਰਾਂ ਦਾ ਬਹੁਤ ਵੱਡਾ ਇਕੱਠ ਸੀ। ਮਜ਼ਦੂਰ ਮੁਸੀਬਤ ਵਿਚ ਹਨ। ਨਾਰੇ ਲਾਉਂਦੇ ਹੋਏ ਲਾਸ਼ਾਂ ਨੂੰ ਸ਼ਮਸ਼ਾਨ ਲਿਜਾਣ ਦੀ ਤਿਆਰੀ ਕਰ ਰਹੇ ਸਨ।

ਹੁਣ ਰਾਤ ਦਾ ਬਾਕੀ ਸਮਾਂ। ਹਨੇਰੇ ਦਾ ਪਰਦਾ ਲਾਹ ਕੇ ਧਰਤੀ ਤੇ ਰੋਸ਼ਨੀ ਨਿਕਲ ਆਈ ਸੀ। ਨਾਲ ਵਾਲੀ ਚਾਹ ਦੀ ਦੁਕਾਨ ਤੇ ਮਜ਼ਦੂਰਾਂ ਦੀ ਭੀੜ ਜੁੜੀ ਸੀ।

ਉਨ੍ਹਾਂ ਦੀ ਹਾਲਤ ਕੁਝ ਅਸੁਭਾਵਕ ਸੀ। ਮੇਮ ਸਾਹਿਬ ਉਨ੍ਹਾਂ ਦੀ ਗੱਲਬਾਤ ਸਮਝ ਰਹੀ ਸੀ।

ਹੁਣ ਤਕ ਇਨ੍ਹਾਂ ਲੋਕਾਂ ਨੂੰ ਗ੍ਰਿਫ਼ਤਾਰੀਆਂ ਦੀ ਖ਼ਬਰ ਨਹੀਂ ਮਿਲੀ ਸੀ। ਮਿਲ ਵੀ ਜਾਵੇ ਤਾਂ ਕੀ ਕਰ ਸਕਣਗੇ ? ਸ਼ਾਇਦ ਹੁਣ ਤਕ ਪਤਾ ਲੱਗ ਹੀ ਗਿਆ ਹੋਵੇਗਾ।

ਤਕਰੀਬਨ ਸਾਰੇ ਮਜ਼ਦੂਰ ਬੇਸਬਰ ਹੋ ਗਏ ਹਨ। ਪੈਸਿਆਂ ਦੀ ਤੋਟ, ਖਾਣ ਦੀ ਮੁਸ਼ਕਲ, ਨੌਕਰੀ ਅਸੁਰੱਖਿਅਤ ਅਤੇ ਉਤੋਂ ਅੱਤਿਆਚਾਰ।

ਮਿਸਿਜ਼ ਫਲੈਮਿੰਗ ਦਾ ਦਿਲ ਕਾਸੇ 'ਚ ਨਹੀਂ ਲੱਗ ਰਿਹਾ। ਗਰਮੀ ਜ਼ਿਆਦਾ ਨਹੀਂ ਸੀ, ਫੇਰ ਵੀ ਉਨ੍ਹਾਂ ਰਸਤੇ ਵੱਲ ਦੀ ਖਿੜਕੀ ਖੋਲ੍ਹ ਦਿੱਤੀ। ਫੈਨ ਵੀ ਨਹੀਂ ਚਲ ਰਿਹਾ ਸੀ। ਹੁੱਸੜਿਆ ਮੌਸਮ। ਮੀਂਹ ਪੈਣ ਦੀ ਸੰਭਾਵਨਾ ਹੈ।

ਅਚਾਨਕ ਚੀਕ-ਚਿਹਾੜਾ ਸੁਣਾਈ ਦਿੱਤਾ। ਮੇਮ ਸਾਹਿਬ ਕੰਨ ਲਾ ਕੇ ਸੁਨਣ ਲੱਗੀ। ਇਕ ਜਲੂਸ ਜਾ ਰਿਹਾ ਹੈ। ਵਿਸ਼ਾਲ ਸ਼ਵ-ਯਾਤਰਾ। ਪਰ ਸ਼ਬਦ ਬਹੁਤ ਦੂਰੋਂ ਸੁਣਾਈ ਦੇ ਰਹੇ ਹਨ। ਲੱਗਦਾ ਹੈ ਮਜ਼ਦੂਰ ਲਾਸ਼ਾਂ ਲਿਜਾ ਰਹੇ ਹਨ ਜਾਂ ਗ੍ਰਿਫ਼ਤਾਰੀ ਦੀ ਖਬਰ ਸੁਣ ਕੇ, ਮਜ਼ਦੂਰ ਉਤੇਜਿਤ ਹੋ ਕੇ ਇਸ ਤਰ੍ਹਾਂ ਵਿਰੋਧ ਕਰਨ ਨਿਕਲੇ ਹਨ ?

ਮਿਸਿਜ਼ ਫਲੈਮਿੰਗ ਨੂੰ ਸ਼ੰਕਾ ਹੋਈ। ਹੋਰ ਕੁਝ ਵਾਪਰ ਸਕਦਾ ਹੈ ਕੀ ?

ਏਨੇ ਵਿਚ ਫੋਨ ਵੱਜ ਉੱਠਿਆ।

ਮਿਸਿਜ਼ ਫਲੈਮਿੰਗ ਨੇ ਪੁੱਛਿਆ—"ਕੌਣ ? ਮਿਸਟਰ ਜਿਲਾਪੋਸੀ।"

ਉਧਰੋਂ ਜਵਾਬ ਮਿਲਿਆ, "ਹਾਂ। ਕੀ ਤੁਹਾਨੂੰ ਕਿਸੇ ਤਰ੍ਹਾਂ ਦੀ ਮਦਦ ਚਾਹੀਦੀ ਹੈ ? ਖਾਣਾ ਜਾਂ ਆਦਮੀ ?"

"ਨਹੀਂ। ਤੁਹਾਡੇ ਲੋਕਾਂ ਦੀ ਮਦਦ ਤੋਂ ਬਿਨਾਂ ਹੀ ਚੰਗੀ ਹਾਂ।"

"ਜਲੂਸ ਨਿਕਲ ਰਿਹਾ ਹੈ। ਖ਼ਤਰਾ ਹੋ ਸਕਦਾ ਹੈ। ਮਜ਼ਦੂਰਾਂ ਦੇ ਘਰ ਜਲ ਚੁੱਕੇ ਹਨ। ਬੰਗਲੇ ਵੀ ਜਲ ਸਕਦੇ ਹਨ।"

"ਤੁਸੀਂ ਆਪਣੇ ਆਪ ਨੂੰ ਬਚਾਓ। ਮੇਰੀ ਫ਼ਿਕਰ ਨਾ ਕਰੋ।"

"ਅਸੀਂ ਸੰਜਮ ਤੋਂ ਕੰਮ ਲੈ ਰਹੇ ਹਾਂ।"

"ਵਾਹ ਕਿਹਾ ਸੰਜਮ ? ਚਾਰ ਆਦਮੀਆਂ ਨੂੰ ਮਾਰ ਕੇ ਅੰਗਰੇਜ਼ਾਂ ਦਾ ਨਾਂ ਬਦਨਾਮ ਕਰ ਦਿੱਤਾ—"

"ਪਰ ਕੀ ਤੁਸੀਂ ਜਾਣਦੇ ਹੋ ਕਿ ਪੋਸਟਮਾਰਟਮ ਦੀ ਰਿਪੋਰਟ ਵਿਚ ਕੀ ਹੈ ? ਮੌਤ ਦੇ ਕਾਰਣਾਂ ਦਾ ਨਿਰਣਾ ਨਹੀਂ ਦਿੱਤਾ ਜਾ ਸਕਦਾ।"

"ਪਰ ਮਜ਼ਦੂਰਾਂ ਨੇ ਤਾਂ ਦੇਖਿਆ ਹੈ ਕਿ ਗੋਲੀ ਕਿਸ ਨੇ ਚਲਾਈ ਹੈ ਅਤੇ ਈਸ਼ਵਰ ਵੀ ਜਾਣਦਾ ਹੈ।"

ਮਿਸਿਜ਼ ਫਲੈਮਿੰਗ ਨੇ ਫੋਨ ਕਰ ਦਿੱਤਾ।

ਜਿਲਾਪੋਸੀ ਪ੍ਰਤੀ ਉਨ੍ਹਾਂ ਦੇ ਮਨ ਵਿਚ ਨਫ਼ਰਤ ਜਾਗ ਉੱਠੀ।

ਉਹ ਫਿਰ ਸੌਣ ਦੇ ਕਮਰੇ ਵਿਚ ਚਲੀ ਗਈ। ਜਲੂਸ ਤੇ ਕਿਸੇ ਤਰ੍ਹਾਂ ਦਾ ਹਮਲਾ ਹੋ ਸਕਦਾ ਹੈ ਕੀ ? ਜਲੂਸ ਵਾਲੇ ਪੁਲਸ ਤੇ ਹਮਲਾ ਕਰਕੇ ਉਨ੍ਹਾਂ ਨੂੰ ਉਤੇਜਿਤ ਕਰਨਗੇ ਕੀ। ਜਲੂਸ ਲਗਾਤਾਰ ਵੱਧਦਾ ਜਾ ਰਿਹਾ ਹੈ। ਆਕਾਸ਼ ਗੁੰਜਾਊ ਸ਼ੋਰ ਨਾਲ ਕੰਨ ਪਾਟ

ਰਹੇ ਸਨ । ਮੇਮ ਸਾਹਿਬ ਦਾ ਦਿਲ ਛਟਪਟਾਉਣ ਲੱਗਾ ।

ਅਚਾਨਕ ਅਸਮਾਨ ਵਿਚ ਥਾਲੀ ਵਰਗਾ ਲਾਲ ਸੂਰਜ ਨਿਕਲ ਆਇਆ । ਰੌਸ਼ਨੀ ਤੇਜ਼ ਹੋਣ ਲੱਗੀ ਸੀ । ਉਦੋਂ ਤਕ ਜਲੂਸ ਦਾ ਆਖਰੀ ਹਿੱਸਾ ਦਿਖਾਈ ਦੇਣ ਲੱਗਾ ਜਿਵੇਂ ਕੋਈ ਲੰਬਾ ਸੱਪ ਹੋਵੇ । ਪਿੱਛੇ ਪੁਲਸ ਦੀ ਕਤਾਰ । ਇਕ ਮੋਟਰ ਵਿਚ ਸ਼ਾਇਦ ਖ਼ੁਦ ਰਾਊਲਟ ਸਾਹਿਬ । ਬੜੀ ਦੇਰ ਤਕ ਮੇਮ ਸਾਹਿਬ ਉਥੇ ਖੜੀ ਰਹੀ । ਉਦੋਂ ਤਕ ਰਸਤੇ ਤੇ ਜਲੂਸ ਦਾ ਕੋਈ ਚਿੰਨ੍ਹ ਨਹੀਂ ਰਿਹਾ, ਕਿਤੋਂ ਕੋਈ ਆਵਾਜ਼ ਵੀ ਨਹੀਂ ਆ ਰਹੀ ਸੀ । ਸ਼ਹਿਰ ਤੋਂ ਹੁਣ ਉਨ੍ਹਾਂ ਦਾ ਮਨ ਅੱਕ ਚੁੱਕਿਆ ਸੀ । ਨਿਬੰਧ ਲਿਖਣਾ, ਲੇਖ ਲਿਖਣਾ ਅਤੇ ਜਨ-ਜਾਤੀਆਂ ਦੇ ਪਿੰਡਾਂ ਵਿਚ ਜਾਣ ਦਾ ਉਤਸ਼ਾਹ ਵੀ ਖਤਮ ਹੋ ਗਿਆ ਸੀ । ਦੇਸ਼ ਜਾਣ ਦੀ ਪ੍ਰਬਲ ਇੱਛਾ ਜਾਗ ਪਈ ਸੀ । ਫਸਾਦਾਂ ਤੋਂ ਦੂਰ ਜਾ ਕੇ ਦੇਸ਼ਵਾਸੀਆਂ ਦੇ ਪਤਨ ਦਾ ਬੋਝ ਆਪਣੇ ਮਨ ਤੋਂ ਉਹ ਲਾਹੁਣਾ ਚਾਹੁੰਦੀ ਸੀ । ਅਜਿਹੀ ਹਾਲਤ ਵਿਚ ਮਿਸਟਰ ਫਲੇਮਿੰਗ ਦਾ ਮਨ ਵੀ ਇਹੋ ਕਰਦਾ ਸੀ । ਇਹ ਰੰਗ ਵੱਖਰੇਵਾਂ, ਜਮਾਤੀ ਵੱਖਰੇਵਾਂ ਅਤੇ ਹੋਰ ਭੇਦਾਂ ਦਾ ਜੀਵਨ ਤਿਆਗ ਕੇ ਉਹ ਦੂਰ ਚਲੇ ਜਾਣਾ ਚਾਹੁੰਦੀ ਹੈ ।

ਜਦ ਉਹ ਬਾਹਰ ਆਈ ਤਾਂ ਬੁੱਢੇ ਮਾਲੀ ਨੇ ਕੁਝ ਖ਼ਤ ਉਨ੍ਹਾਂ ਦੇ ਹੱਥ ਵਿਚ ਦਿੱਤੇ । ਇਕ ਇਕ ਕਰਕੇ ਸਾਰੇ ਖ਼ਤ ਖੋਹਲੇ । ਆਖਰੀ ਚਿੱਠੀ ਲਖਨਊ ਤੋਂ ਨੈਣਮਣੀ ਦੇ ਐਡਮਿਸ਼ਨ ਦੀ ਸੀ । ਉਸ ਦੇ ਉਥੇ ਰਹਿਣ ਦਾ ਸਾਰਾ ਕੰਮ ਪੱਕਾ ਹੋ ਗਿਆ ਹੈ । ਨੈਣਮਣੀ ਦੀ ਦੇਖਭਾਲ ਲਈ ਸੰਗੀਤ-ਵਿਦਿਆਲੇ ਨੇ ਉਨ੍ਹਾਂ ਦਾ ਧੰਨਵਾਦ ਵੀ ਕਰ ਦਿੱਤਾ ਹੈ । ਅੰਗਰੇਜ਼ਾਂ ਦੇ ਚਰਿੱਤ੍ਰ ਦੀ ਖ਼ਾਸੀਅਤ ਹੈ ਦਇਆ ।

ਅੰਗਰੇਜ਼ ਚਰਿੱਤ੍ਰ ਦੀ ਇਕ ਹੋਰ ਖ਼ਾਸੀਅਤ ਹੈ ਨਿਡਰਤਾ । ਇਹ ਗੱਲ ਸ਼ਾਇਦ ਮਿਊਜ਼ਕ ਕਾਲਜ ਦੇ ਪ੍ਰਿੰਸੀਪਲ ਨਹੀਂ ਜਾਣਦੇ । ਉਨ੍ਹਾਂ ਭਾਵੀ ਵਿਦਿਆਰਥਣ ਲਈ ਸੁਭ-ਇੱਛਾਵਾਂ ਭੇਜੀਆਂ ਹਨ । ਚਿੱਠੀ ਰੱਖ ਕੇ ਮੇਮ ਸਾਹਿਬ ਮੋਟਰ ਸਾਫ਼ ਕਰਨ ਲਈ ਹੇਠਾਂ ਉਤਰ ਗਈ । ਮੋਟਰ ਵੀ ਆਪ ਹੀ ਚਲਾਉਣੀ ਪਵੇਗੀ ਅਤੇ ਇਕੱਲਿਆਂ ਜਾਣਾ ਪਵੇਗਾ । ਨੈਣਮਣੀ ਵੀ ਨਹੀਂ ਆਏਗੀ । ਰਸੋਈਘਰ ਵਿਚ ਇਕ ਦਾਣਾ ਵੀ ਨਹੀਂ ਹੈ । ਸਭ ਕੁਝ ਖਤਮ ਹੋ ਚੁੱਕਿਆ ਹੈ । ਉਨ੍ਹਾਂ ਦਾ ਇਥੇ ਰਹਿਣਾ ਮੁਸ਼ਕਲ ਹੋ ਗਿਆ ਹੈ । ਅੱਜ ਉਹ ਡਿਬਰੂਗੜ੍ਹ ਜਾਵੇਗੀ ਅਤੇ ਮਾਰਕੀਟ ਕਰਕੇ ਸ਼ਾਮ ਨੂੰ ਮੁੜੇਗੀ ।

ਮੇਮ ਸਾਹਿਬ ਗੱਡੀ ਠੀਕ-ਠਾਕ ਕਰਕੇ ਉਧਰ ਜਾ ਰਹੀ ਸੀ ਕਿ ਨੈਣਮਣੀ ਗੇਟ ਖੋਲ੍ਹ ਕੇ ਅੰਦਰ ਆਈ । ਹੱਥ ਵਿਚ ਇਕ ਬੈਗ ਹੈ ।

ਉਨ੍ਹਾਂ ਪੁੱਛਿਆ, "ਕੀ ਹੋਇਆ ਨੈਣਮਣੀ ?"

"ਤੁਹਾਡੇ ਲਈ ਕੁਝ ਚੀਜ਼ਾਂ ਲਿਆਈ ਹਾਂ ।"

"ਕੀ ਲਿਆਈ ਹੈਂ ?"

"ਮੁਰਗੀ ਦੇ ਅੰਡੇ ।"

ਮੇਮ ਸਾਹਿਬ ਮੁਸਕਰਾ ਕੇ ਬੋਲੀ, "ਤੇਰੇ ਕੋਲ ਕੀ ਖਾਣ ਨੂੰ ਹੈ ਜੋ ਮੇਰੇ ਲਈ ਲੈ ਕੇ ਆਈ ਏਂ ?"

ਨੈਣਮਣੀ ਕੁਝ ਹੈਰਾਨ ਹੋ ਗਈ । ਸੋਚਿਆ ਸੀ ਅਜਿਹੀ ਮੁਸੀਬਤ ਵੇਲੇ ਕੁਝ

ਸਾਮਾਨ ਜੁਟਾ ਕੇ ਲਿਜਾਣ ਤੇ ਮੇਮ ਸਾਹਿਬ ਖੁਸ਼ ਹੋਵੇਗੀ। ਕੁਝ ਦੇਰ ਸੋਚ ਕੇ ਬੋਲੀ, "ਮੁਰਗੀਆਂ ਨੇ ਤਾਂ ਹੜਤਾਲ ਨਹੀਂ ਕੀਤੀ ਮੇਮ ਸਾਹਿਬ!"

ਹੁਣ ਉਹ ਹੱਸਣ ਲੱਗੀ ਅਤੇ ਬੋਲੀ, "ਲਿਆਈਂ ਹੈਂ ਤਾਂ ਅੰਦਰ ਰੱਖ ਦੇ ਪਰ ਪੈਸੇ ਲੈ ਕੇ ਜਾਈਂ।"

ਨੈਣਮਣੀ ਬੋਲੀ, "ਪੈਸੇ ਦੇ ਕੇ ਹੀ ਲਿਆਈ ਹਾਂ।"

ਉਸ ਨੇ ਅੰਦਰ ਜਾ ਕੇ ਸਾਰਾ ਸਾਮਾਨ ਰੱਖ ਦਿੱਤਾ। ਮੇਮ ਸਾਹਿਬ ਜਦ ਤਕ ਕੱਪੜੇ ਬਦਲਦੀ ਰਹੀ, ਉਹ ਬਾਹਰ ਹੀ ਖੜੀ ਰਹੀ। ਉਸ ਦੇ ਸਹੁਰਿਆਂ ਦੇ ਮਜ਼ਦੂਰਾਂ ਦਾ ਇਕੱਠ ਹੋਇਆ ਹੀ ਰਹਿੰਦਾ ਹੈ। ਕੱਲ੍ਹ ਰਾਤ ਤੋਂ ਹੀ ਬੜੀ ਗੜਬੜ ਚਲ ਰਹੀ ਹੈ। ਜਲੂਸ ਲਈ ਬਹੁਤ ਲੋਕ ਉਡੀਕ ਕਰ ਰਹੇ ਹਨ। ਉਸੇ ਵੇਲੇ ਅਚਾਨਕ ਇਸਮਾਈਲ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਮਜ਼ਦੂਰਾਂ ਵਿਚ ਭਾਰੀ ਉਤੇਜਨਾ ਫੈਲ ਗਈ ਹੈ। ਯੂਨੀਅਨ ਦੇ ਆਗੂ ਲੋਕਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਵਿਚ ਨਾ-ਕਾਮਯਾਬ ਹੋ ਗਏ ਸਨ। ਉਸ ਨੂੰ ਇਹ ਸਾਰੀ ਹਲਚਲ ਚੰਗੀ ਨਹੀਂ ਲੱਗ ਰਹੀ ਸੀ। ਉਸ ਨੇ ਦੁਰਗਾ ਨੂੰ ਬੰਗਲੇ ਵਿਚ ਮੁੜਨ ਲਈ ਕਿਹਾ। ਇਥੇ ਸ਼ਾਂਤੀ ਬਿਰਾਜਮਾਨ ਹੈ। ਪਰ ਦੁਰਗਾ ਰਾਜ਼ੀ ਨਹੀਂ ਹੋਇਆ। ਬਾਪ ਦਾ ਕ੍ਰਿਆਕਰਮ ਕੀਤੇ ਬਿਨਾਂ ਉਹ ਵਾਪਸ ਨਹੀਂ ਜਾ ਸਕਦਾ। ਹੋਰ ਉਹ ਲੋਕ ਹੁਣ ਰਹਿ ਵੀ ਕਿੰਨੇ ਦਿਨ ਸਕਣਗੇ ਬੰਗਲੇ ਵਿਚ। ਮੇਮ ਸਾਹਿਬ ਵੀ ਤਾਂ ਵਾਪਸ ਚਲੀ ਜਾਵੇਗੀ। ਉਨ੍ਹਾਂ ਲੋਕਾਂ ਨੂੰ ਆਪਣੇ ਲਈ ਇਕ ਘਰ ਲੈਣਾ ਪਵੇਗਾ। ਨੈਣਮਣੀ ਨੂੰ ਇਹ ਗੱਲ ਚੰਗੀ ਨਹੀਂ ਲੱਗੀ। ਉਹ ਮੇਮ ਸਾਹਿਬ ਦੇ ਨਾਲ ਹੀ ਲਖਨਊ ਜਾਣਾ ਚਾਹੁੰਦੀ ਹੈ। ਉਸ ਨੂੰ ਡਰ ਹੈ ਕਿ ਮੇਮ ਸਾਹਿਬ ਦੇ ਚਲੇ ਜਾਣ ਮਗਰੋਂ ਦੁਰਗਾ ਉਸ ਨੂੰ ਪੜ੍ਹਨ ਨਹੀਂ ਭੇਜੇਗਾ। ਉਹ ਪੁਰਾਣੇ ਵਿਚਾਰਾਂ ਦਾ ਆਦਮੀ ਹੈ। ਘਰ ਆ ਕੇ ਉਸ ਦੀ ਮੱਤ-ਚਾਲ ਬਦਲ ਜਾਂਦੀ ਹੈ। ਉਂਝ ਵੀ ਅਫ਼ਸੋਸ ਨਾਲ ਬਿਹਬਲ ਹੈ ਅਤੇ ਉਧਰ ਮਨੂੰ ਕਈ ਦਿਨਾਂ ਤੋਂ ਕਹਿ ਰਹੀ ਹੈ—ਡਾਕਟਰ ਕਹਿ ਰਹੇ ਹਨ, ਮੈਨੂੰ ਟਰੇਨਿੰਗ ਲਈ ਡਿਬਰੂਗੜ੍ਹ ਜਾਣਾ ਪਵੇਗਾ। ਪਰ ਜੇ ਹੜਤਾਲ ਚੱਲਦੀ ਰਹੀ ਤਾਂ ਕਿਸੇ ਗੱਲ ਦਾ ਟਿਕਾਣਾ ਨਹੀਂ। ਕੰਪਨੀ ਦੇ ਮਕਾਨਾਂ ਵਿਚ ਮਜ਼ਦੂਰ ਜ਼ਿਆਦਾ ਦਿਨ ਨਹੀਂ ਰਹਿ ਸਕਣਗੇ। ਇਹ ਡਰ ਸਾਰੇ ਮਜ਼ਦੂਰਾਂ ਦੇ ਦਿਲਾਂ ਵਿਚ ਹੈ। ਸਾਰਿਆਂ ਦੀ ਨੌਕਰੀ ਅਨਿਸ਼ਚਿਤ ਹੋ ਗਈ ਹੈ। ਫ਼ੈਸਲੇ ਦੀ ਉਮੀਦ ਕਿਸੇ ਨੂੰ ਵੀ ਨਹੀਂ ਰਹੀ ਹੈ। ਅਜਿਹੀ ਹਾਲਤ ਵਿਚ ਉਹ ਉਥੇ ਨਹੀਂ ਰਹਿਣਾ ਚਾਹੁੰਦੀ। ਮੇਮ ਸਾਹਿਬ ਕੋਲ ਸ਼ਾਂਤੀ ਵੀ ਹੈ, ਜਗ੍ਹਾ ਵੀ ਹੈ। ਉਪਰੋਂ ਚੈਟਰਜੀ ਦੇ ਘਰੇ ਲੋਕ ਕਿਹੀਆਂ ਖ਼ਤਰਨਾਕ ਗੱਲਾਂ ਦੀ ਚਰਚਾ ਕਰਦੇ ਹਨ। ਕਈ ਲੋਕਾਂ ਦੇ ਫੜੇ ਜਾਣ ਦਾ ਤੌਖ਼ਲਾ ਹੈ।

ਮੇਮ ਸਾਹਿਬ ਨੇ ਬਾਹਰ ਆਉਣ ਵਿਚ ਕਾਫੀ ਸਮਾਂ ਲਾ ਦਿੱਤਾ। ਜਦ ਬਾਹਰ ਆਈ ਤਾਂ ਨੈਣਮਣੀ ਨੂੰ ਉਥੇ ਖੜੀ ਦੇਖ ਹੈਰਾਨੀ ਨਾਲ ਪੁੱਛਿਆ, "ਤੈਨੂੰ ਕੀ ਹੋ ਗਿਆ? ਕੁਝ ਕਹਿਣਾ ਚਾਹੁੰਦੀ ਹੈਂ ਕੀ?"

ਨੈਣਮਣੀ ਬੋਲੀ, "ਖਾਸ ਕੁਝ ਨਹੀਂ, ਪਰ ਇਕ ਗੱਲ ਕਹਿਣੀ ਹੈ।

"ਕੀ?"

"ਮੈਂ ਇਥੇ ਇਕ ਪਲ ਵੀ ਨਹੀਂ ਰਹਿਣਾ ਚਾਹੁੰਦੀ।"

"ਕਿਉਂ ?" ਤੁਸਾਂ ਲੋਕਾਂ ਨੇ ਤਾਂ ਹਾਲੀਂ ਸਸਕਾਰ ਕਰਨਾ ਹੈ ਨਾ ?"

"ਹੈ। ਪਰ ਉਸ ਵਿਚ ਤਾਂ ਹਾਲੀਂ ਬਹੁਤ ਦਿਨ ਪਏ ਹਨ। ਤੁਸੀਂ ਤਾਂ ਸ਼ਾਇਦ ਉਸ ਤੋਂ ਪਹਿਲਾਂ ਹੀ ਚਲੇ ਜਾਓਗੇ ! ਮੈਂ ਤੁਹਾਡੇ ਨਾਲ ਹੀ ਲਖਨਊ ਜਾਣਾ ਚਾਹੁੰਦੀ ਹਾਂ। ਤੁਹਾਡੇ ਜਾਣ ਮਗਰੋਂ ਜਾ ਸਕਾਂ ਜਾਂ ਨਾ। ਕੁਝ ਟਿਕਾਣਾ ਨਹੀਂ। ਦੁਰਗਾ ਦਾ ਮਨ ਵਿਗੜ ਗਿਆ ਹੈ—ਅਫ਼ਸੋਸ ਵਿਚ ਬੜਾ ਕੁਝ ਕਹਿ ਚੁੱਕਾ ਹੈ। ਸਾਨੂੰ ਚੰਗਾ ਗ੍ਰਹਿਸਥੀ ਬਨਣਾ ਪਵੇਗਾ—।"

"ਮੈਂ ਉਸਨੂੰ ਸਮਝਾਇਆ ਸੀ।"

"ਪਰ ਸਿਰਫ਼ ਸਮਝਾਉਣ ਨਾਲ ਕੀ ਹੁੰਦਾ ਹੈ ? ਘਰ ਜਾ ਕੇ ਮਾਂ-ਬਾਪ, ਨੀਤੀ-ਨਿਯਮ, ਇਹ ਸਭ ਯਾਦ ਆ ਰਹੇ ਹਨ। ਹੁਣ ਉਹ ਪਹਿਲਾਂ ਵਾਲਾ ਦੁਰਗਾ ਨਹੀਂ ਰਿਹਾ। ਆਸਤਕ ਹੋ ਗਿਆ ਹੈ।"

"ਮੇਰੇ ਨਾਲ ਤਾਂ ਅਜਿਹੀ ਕੋਈ ਗੱਲ ਨਹੀਂ ਕੀਤੀ।"

"ਨਹੀਂ ਨਹੀਂ ਮੇਮ ਸਾਹਿਬ ! ਮੈਨੂੰ ਭਰੋਸਾ ਨਹੀਂ ਹੈ। ਦੁਰਗਾ ਦੇ ਵਿਚਾਰ ਪੁਰਾਣੇ ਹਨ। ਜੇ ਕੋਈ ਕਹਿ ਦੇਵੇ ਕਿ ਨੈਣਮਣੀ ਨੂੰ ਏਨੀ ਦੂਰ ਗਾਣ-ਵਜਾਉਣ ਸਿੱਖਣ ਭੇਜਣਾ ਠੀਕ ਨਹੀਂ ਹੈ, ਤਾਂ ਉਸ ਦਾ ਮਨ ਪਲਟ ਜਾਵੇਗਾ। ਗਾਣ-ਵਜਾਉਣ ਸਿੱਖਣ ਪ੍ਰਤੀ ਸਾਡੇ ਲੋਕਾਂ ਵਿਚ ਰੁੱਚੀ ਨਹੀਂ ਹੈ। ਕਹਿਣਗੇ, ਅਸੀਂ ਆਪਣੀ ਕੁੜੀ ਨੂੰ ਨੱਚਣ ਵਾਲੀ ਨਹੀਂ ਬਨਾਉਣਾ ਚਾਹੁੰਦੇ।"

ਮੇਮ ਸਾਹਿਬ ਬੋਲੀ, "ਇਹ ਸਭ ਵਾਧੂ ਦਾ ਡਰ ਹੈ। ਤੁਹਾਡੇ ਲੋਕ ਕੀ ਸੱਚੀਮੁੱਚੀ ਅਜਿਹੇ ਹਨ ? ਠੀਕ ਹੈ ਤੂੰ ਜਾਣਾ ਚਾਹੁੰਦੀ ਹੈਂ ਤਾਂ ਮੇਰੇ ਨਾਲ ਹੀ ਚੱਲੀਂ। ਪਰ ਮੈਂ ਤੈਨੂੰ ਹਮੇਸ਼ਾ ਤਾਂ ਨਹੀਂ ਰੱਖ ਸਕਾਂਗੀ। ਦੁਰਗਾ ਤੇਰਾ ਪਤੀ ਹੈ।" ਪਰ ਨੈਣਮਣੀ ਕਿਸੇ ਤਰ੍ਹਾਂ ਦੀ ਰੋਕ-ਟੋਕ ਮੰਨਣ ਲਈ ਤਿਆਰ ਨਹੀਂ ਹੈ। ਉਸ ਦੀ ਧਾਰਨਾ ਹੈ ਕਿ ਲਖਨਊ ਜਾਣਾ ਹੀ ਉਸ ਲਈ ਸਭ ਤੋਂ ਚੰਗਾ ਹੈ। ਸਿਰਫ਼ ਸੰਗੀਤ-ਸਿੱਖਿਆ ਲਈ ਹੀ ਨਹੀਂ ਏਸ ਘੁੱਟੇ ਹੋਏ ਗੰਦੇ ਮਾਹੌਲ 'ਚੋਂ ਨਿਕਲਣ ਦੀ ਉਸ ਦੀ ਤੀਬਰ ਇੱਛਾ ਹੈ। ਇਸ ਲਈ ਉਸ ਨੇ ਔਲਾਦ ਦੀ ਇੱਛਾ ਨਹੀਂ ਕੀਤੀ। ਘਰ ਵਸਾ ਕੇ ਉਸ ਨੂੰ ਹੀ ਸਭ ਕੁਝ ਨਹੀਂ ਮੰਨਣਾ ਚਾਹੁੰਦੀ। ਮੇਮ ਸਾਹਿਬ ਨੇ ਹੀ ਇਹ ਨਵੀਂ ਇੱਛਾ ਜਗਾਈ ਹੈ। ਖੁੱਲ੍ਹੀ-ਡੁੱਲ੍ਹੀ ਧਰਤੀ ਵਾਂਗ ਮਨ ਦੌੜ ਰਿਹਾ ਹੈ। ਇਕ ਦਿਨ ਉਹ ਵੀ ਮੇਮ ਸਾਹਿਬ ਵਾਂਗ ਯੋਗ ਬਣ ਕੇ ਮੁੜੇਗੀ। ਉਸ ਤੋਂ ਮਗਰੋਂ ਦੁਨੀਆਂ ਦੀਆਂ ਗੱਲਾਂ ਸੋਚੇਗੀ।

ਮੇਮ ਸਾਹਿਬ ਹੁਣ ਹੇਠਾਂ ਉਤਰ ਆਈ। ਹੇਠੋਂ ਉੱਚੀ ਦੇਣੇ ਬੁਲਾਇਆ, "ਨੈਣਮਣੀ !"

"ਕੀ ਮੇਮ ਸਾਹਿਬ ?"

"ਏਧਰ ਆ !"

ਨੈਣਮਣੀ ਹੇਠਾਂ ਉਤਰ ਆਈ। ਮੇਮ ਸਾਹਿਬ ਮੋਟਰ ਦਾ ਦਰਵਾਜ਼ਾ ਖੋਲ੍ਹੀ ਖੜੀ ਸੀ। ਉਸ ਨੂੰ ਸਿਰ ਤੋਂ ਪੈਰਾਂ ਤਕ ਦੇਖ ਕੇ ਬੋਲੀ, "ਚਲ ਪਿਛਲੀ ਸੀਟ ਤੇ ਬੈਠ ਜਾ, ਤੈਨੂੰ ਦੁਰਗਾ ਕੋਲ ਛੱਡ ਦਿਆਂਗੀ।"

ਨੈਣਮਣੀ ਹੈਰਾਨ ਹੋ ਕੇ ਉਨ੍ਹਾਂ ਦੀਆਂ ਅੱਖਾਂ ਵੱਲ ਦੇਖਦੀ ਰਹੀ। ਮੇਮ ਸਾਹਿਬ ਇਹ ਕੀ ਕਹਿ ਰਹੀ ਹੈ ? ਉਸ ਨੂੰ ਇਥੋਂ ਭੇਜ ਦੇਣਾ ਚਾਹੁੰਦੀ ਹੈ ? ਉਸ ਨੇ ਗੱਡੀ ਵਿਚ ਬੈਠਣ ਦੀ ਕੋਈ ਇੱਛਾ ਨਹੀਂ ਦਿਖਾਈ।

ਉਨ੍ਹਾਂ ਨੇ ਪੁੱਛਿਆ, "ਤੂੰ ਦੁਰਗਾ ਨੂੰ ਦੱਸ ਕੇ ਆਈ ਹੈਂ ਕਿ ਇਥੇ ਰਹੇਂਗੀ ?"

"ਨਹੀਂ। ਦੁਰਗਾ ਤਾਂ ਸ਼ਮਸ਼ਾਨ ਗਿਆ ਹੈ।

"ਇਹ ਗੱਲ ਠੀਕ ਨਹੀਂ ਹੈ। ਚਲ ਦੁਰਗਾ ਨੂੰ ਦੱਸ ਕੇ ਆਈਏ।"

"ਉਹਨੂੰ ਦੱਸਣ ਦਾ ਕੋਈ ਲਾਭ ਨਹੀਂ। ਤੁਹਾਡੇ ਕੋਲ ਜੋ ਦੁਰਗਾ ਸੀ, ਆਪਣੇ ਘਰ ਵਿਚ ਉਹ ਦੁਰਗਾ ਨਹੀਂ ਹੈ। ਉਥੇ ਤਾਂ ਮਰਦਾਂ ਦਾ ਰਾਜ ਹੁੰਦਾ ਹੈ।"

ਮੇਮ ਸਾਹਿਬ ਨੇ ਹੱਸ ਕੇ ਪੁੱਛਿਆ, "ਉਹ ਤੈਨੂੰ ਪਿਆਰ ਕਰਦਾ ਹੈ, ਇਹ ਤਾਂ ਠੀਕ ਹੈ ਨਾ ?"

"ਪਿਆਰ ਕਰਦਾ ਹੈ ਤਾਂਹੀਓਂ ਤਾਂ ਬਾਹਰ ਭੇਜਣੋਂ ਡਰਦਾ ਹੈ। ਜਿਵੇਂ ਕੋਈ ਮੇਰਾ ਹਰਣ ਕਰ ਲਵੇਗਾ।"

ਸਰਲ ਕੁੜੀ ਦਾ ਚਿਹਰਾ ਦੇਖ ਕੇ ਮਿਸਿਜ਼ ਫਲੈਮਿੰਗ ਹੱਸਣ ਤੇ ਮਜਬੂਰ ਹੋ ਗਈ। ਦੁਰਗਾ ਦਾ ਡਰ ਬੜਾ ਛੋਟਾ ਹੈ ਅਤੇ ਨੈਣਮਣੀ ਦਾ ਸ਼ੱਕ ਵੀ ਓਨਾ ਹੀ ਛੋਟਾ ਹੈ। ਇਥੋਂ ਦੀ ਜ਼ਿੰਦਗੀ ਵਿਚ ਲੁਕਾ-ਛਿਪੀ ਨਹੀਂ ਹੈ। ਤਾਂ ਵੀ ਨੈਣਮਣੀ ਜੇ ਲਖਨਊ ਜਾਣ ਲਈ ਤਿਆਰ ਹੈ ਤਾਂ ਗ਼ਲਤ ਨਹੀਂ ਹੈ। ਦੁਰਗਾ ਉਥੇ ਕਿਸੇ ਤਰ੍ਹਾਂ ਦੀ ਰੁਕਾਵਟ ਨਹੀਂ ਪਾ ਸਕੇਗਾ ਅਜਿਹੀ ਉਸ ਦੀ ਧਾਰਨਾ ਹੈ। ਜੇ ਪਵੇਗਾ ਤਾਂ ਇਨ੍ਹਾਂ ਦਾ ਘਰ ਟੁੱਟ ਜਾਵੇਗਾ। ਦੂਸਰਿਆਂ ਦਾ ਘਰ ਤੋੜਨਾ ਠੀਕ ਨਹੀਂ ਹੈ। ਇਸ ਗੱਲ ਲਈ ਦੁਰਗਾ ਅਤੇ ਨੈਣਮਣੀ ਵਿਚ ਮਤਭੇਦ ਹੋਣ, ਉਹ ਇਹ ਨਹੀਂ ਚਾਹੁੰਦੀ। ਹੁਣ ਮੇਮ ਸਾਹਿਬ ਮਜ਼ਬੂਤ ਆਵਾਜ਼ 'ਚ ਬੋਲੀ, "ਚਲ ਤੈਨੂੰ ਜਾਣਾ ਹੀ ਪਵੇਗਾ। ਮੇਰੇ ਕੋਲ ਲਖਨਊ ਤੋਂ ਚਿੱਠੀ ਆਈ ਹੈ। ਦੁਰਗਾ ਨਾਲ ਗੱਲ ਕਰਕੇ ਮੈਂ ਸਭ ਠੀਕ ਕਰ ਦਿਆਂਗੀ।"

ਨੈਣਮਣੀ ਹੁਣ ਮਜ਼ਬੂਰ ਹੋ ਕੇ ਗੱਡੀ ਵਿਚ ਬੈਠ ਗਈ। ਮਿਸਿਜ਼ ਫਲੈਮਿੰਗ ਨੇ ਗੱਡੀ ਦੁਰਗਾ ਦੇ ਘਰ ਵੱਲ ਵਧਾ ਦਿੱਤੀ।

ਮੇਮ ਸਾਹਿਬ ਨੇ ਜਿਉਂ ਹੀ ਗੱਡੀ ਦੁਰਗਾ ਦੇ ਘਰ ਕੋਲ ਰੋਕੀ, ਉਥੇ ਇਕ ਅਜੀਬ ਕਾਂਡ ਦੇਖਣ ਨੂੰ ਮਿਲਿਆ। ਪੁਲਸ ਬਹੁਤ ਸਾਰੇ ਲੋਕਾਂ ਨੂੰ ਗ੍ਰਿਫ਼ਤਾਰ ਕਰਕੇ ਸਟੇਸ਼ਨ ਵਾਲੇ ਰਸਤੇ ਵੱਲ ਜਾਨਵਰਾਂ ਵਾਂਗ ਹੱਕ ਕੇ ਲਿਜਾ ਰਹੀ ਹੈ। ਉਨ੍ਹਾਂ ਨੈਣਮਣੀ ਨੂੰ ਉਤਾਰ ਦਿੱਤਾ।

ਮੇਮ ਸਾਹਿਬ ਨੂੰ ਜਗਿਆਸਾ ਹੋਈ। ਏਨੇ ਸਾਰੇ ਲੋਕਾਂ ਨੂੰ ਫੜਨ ਦਾ ਕੀ ਅਰਥ ਹੋ ਸਕਦਾ ਹੈ ? ਉਨ੍ਹਾਂ ਕਿਸੇ ਤੋਂ ਪੁੱਛਣਾ ਚਾਹਿਆ ਪਰ ਕੋਈ ਨੇੜੇ ਤੇੜੇ ਸੀ ਨਹੀਂ। ਨੈਣਮਣੀ ਕੁਝ ਪਰੇਸ਼ਾਨ ਹੋ ਕੇ ਬੋਲੀ, "ਮੈਨੂੰ ਇਥੇ ਰਹਿਣ ਵਿਚ ਇਸੇ ਲਈ ਤਾਂ ਡਰ ਲੱਗਦਾ ਹੈ। ਲੋਕ ਕਹਿ ਰਹੇ ਹਨ, ਪੁਲਸ ਸਾਰਿਆਂ ਨੂੰ ਗ੍ਰਿਫ਼ਤਾਰ ਕਰ ਲਵੇਗੀ। ਕੋਈ ਐਲਾਨ ਵੀ ਜਾਰੀ ਕੀਤਾ ਗਿਆ ਹੈ।"

"ਕਿਹਾ ਐਲਾਨ ?"

ਏਨੇ ਵਿਚ ਹੀ ਮਨੂੰ ਕਿਤੋਂ ਭੱਜਦੀ ਹੋਈ ਆਈ ਅਤੇ ਨੈਣਮਣੀ ਨੂੰ ਦੇਖਦਿਆਂ

ਹੀ ਬੋਲੀ, "ਭਾਬੀ ਸੁਣਿਆ ਹੈ ਲੜਾਈ ਸ਼ੁਰੂ ਹੋ ਗਈ ਹੈ। ਸਰਕਾਰ ਸਾਰਿਆਂ ਨੂੰ ਇਥੋਂ ਕੱਢਣ ਦਾ ਬੰਦੋਬਸਤ ਕਰ ਰਹੀ ਹੈ। ਸ਼ਿਲਾਂਗ ਵਿਚ ਸਰਕਾਰ ਨੇ ਇਕ ਐਲਾਨ ਜਾਰੀ ਕੀਤਾ ਹੈ। ਇਸ ਸ਼ਹਿਰ ਦੀ ਰੱਖਿਆ ਕਰਨੀ ਪਵੇਗੀ।"

"ਕਿਸ ਨੇ ?" ਨੈਣਮਣੀ ਨੇ ਪੁੱਛਿਆ।

"ਮੈਂ ਕੀ ਜਾਣਾ ਕਿਸ ਨੇ ? ਕਾਨੂੰਨ ਦੀਆਂ ਗੱਲਾਂ ਭਲਾ ਮੈਂ ਕੀ ਜਾਣਦੀ ਹਾਂ ? ਸਾਹਿਬ ਲੋਕ ਮਨਮਾਨੀ ਕਰ ਰਹੇ ਹਨ। ਜਲੂਸ ਦੇ ਸ਼ਮਸ਼ਾਨ ਪਹੁੰਚਦਿਆਂ ਹੀ ਗ੍ਰਿਫ-ਤਾਰੀਆਂ ਸ਼ੁਰੂ ਹੋ ਗਈਆਂ।"

ਮਿਸਿਜ਼ ਫਲੈਮਿੰਗ ਦੇ ਦਿਮਾਗ਼ ਵਿਚ ਸਿਰਫ਼ ਲੜਾਈ ਦੀ ਹੀ ਗੱਲ ਆਈ। ਦੋ ਦਿਨਾਂ ਤੋਂ ਉਨ੍ਹਾਂ ਨਾ ਅਖ਼ਬਾਰ ਪੜ੍ਹਿਆ ਹੈ, ਨਾ ਰੇਡੀਓ ਸੁਣਿਆ ਹੈ। ਇਹ ਖ਼ਬਰ ਕੱਲ੍ਹ ਰਾਤ ਜਾਂ ਅੱਜ ਸਵੇਰ ਦੀ ਹੋਵੇਗੀ। ਵਰਨਾ ਹਿੰਗਿਸ ਜਾਂ ਜਿਲਾਪੋਸੀ ਨੂੰ ਕਿਵੇਂ ਪਤਾ ਨਾ ਲੱਗਦਾ। ਖਬਰ ਨਿਸ਼ਚੇ ਹੀ ਸੱਚੀ ਹੋਵੇਗੀ, ਨਹੀਂ ਤਾਂ ਇਸ ਤਰ੍ਹਾਂ ਫੈਲਦੀ ਕਿਵੇਂ ?

ਅਚਾਨਕ ਮਿਸਿਜ਼ ਫਲੈਮਿੰਗ ਨੈਣਮਣੀ ਨੂੰ ਬੋਲੀ, "ਤੁਸੀਂ ਲੋਕ ਸ਼ਾਮ ਤਕ ਮੇਰੇ ਘਰ ਆਉਣਾ। ਕੁਝ ਗੱਲਾਂ ਕਰਨੀਆਂ ਹਨ। ਜੇ ਲੜਾਈ ਸ਼ੁਰੂ ਹੋ ਗਈ ਹੈ ਤਾਂ ਮੈਨੂੰ ਬੜੀ ਛੇਤੀ ਵਾਪਸ ਜਾਣਾ ਪੈ ਸਕਦਾ ਹੈ। ਮੈਨੂੰ ਅੰਦਾਜ਼ਾ ਨਹੀਂ ਸੀ ਕਿ ਜੰਗ ਏਨੀ ਛੇਤੀ ਲੱਗ ਜਾਵੇਗੀ।"

ਉਨ੍ਹਾਂ ਗੱਡੀ ਡਿਬਰੂਗੜ੍ਹ ਵੱਲ ਵਧਾ ਦਿੱਤੀ।

ਮਨੂੰ ਨੈਣਮਣੀ ਵੱਲ ਦੇਖਦਿਆਂ ਬੋਲੀ, "ਇਨ੍ਹਾਂ ਦੀ ਵੀ ਲੜਾਈ ਅਤੇ ਸਾਡੀ ਵੀ ਲੜਾਈ। ਪਰ ਸਾਡੀ ਲੜਾਈ ਵਧੇਰੇ ਗੰਭੀਰ ਹੈ। ਤੂੰ ਸੁਣਿਆ ਹੈ, ਸਾਰੇ ਹੀ ਗ੍ਰਿਫ਼ਤਾਰ ਕਰ ਲਏ ਗਏ ਹਨ ?"

ਨੈਣਮਣੀ ਦੇ ਦਿਲ ਵਿਚ ਡਰ ਬੈਠ ਗਿਆ ਸੀ। ਬੋਲੀ, "ਕੱਲ੍ਹ ਰਾਤ ਤੋਂ ਤਾਂ ਸਿਰਫ਼ ਗ੍ਰਿਫ਼ਤਾਰੀਆਂ ਦੀਆਂ ਹੀ ਗੱਲਾਂ ਸੁਣਦੀ ਆ ਰਹੀ ਹਾਂ। ਮਨ ਦੁੱਖੀ ਹੋ ਗਿਆ ਹੈ।"

ਮਨੂੰ ਬੋਲੀ, "ਤਾਂ ਸ਼ਾਇਦ ਇਸੇ ਲਈ ਬੰਗਲੇ ਪਹੁੰਚ ਗਈ ਸੀ ? ਉਥੇ ਜਾ ਕੇ ਕੀ ਮਿਲ ਗਈ ? ਕੁਝ ਵੀ ਹੋਵੇ, ਘਰ ਦੂਸਰਿਆਂ ਦਾ ਹੀ ਹੈ।"

ਨੈਣਮਣੀ ਬੋਲੀ, "ਮੈਂ ਲਖਨਊ ਜਾਣ ਦੀ ਤਿਆਰੀ ਕਰ ਰਹੀ ਹਾਂ—ਉਥੇ ਸੰਗੀਤ ਸਿੱਖਿਆ ਲਵਾਂਗੀ। ਇਥੇ ਹੁਣ ਕੁਝ ਚੰਗਾ ਨਹੀਂ ਲੱਗ ਰਿਹਾ।"

"ਜਾਣਾ ਚਾਹੁੰਦੀ ਹੈਂ ਤਾਂ ਜਾ। ਅਸੀਂ ਲੋਕ ਇਨ੍ਹਾਂ ਸਾਰੀਆਂ ਗੱਲਾਂ ਵਿਚ ਨਹੀਂ ਪੈ ਸਕਦੇ। ਤੇਰੀ ਅਤੇ ਭਰਾ ਦੀ ਆਪਸੀ ਗੱਲ ਹੈ।"

ਨੈਣਮਣੀ ਚੁੱਪ ਰਹੀ।

ਮਨੂੰ ਫਿਰ ਬੋਲੀ, "ਮੇਮ ਸਾਹਿਬ ਨੇ ਤੇਰੀ ਬਹੁਤ ਮਦਦ ਕੀਤੀ ਹੈ। ਕਿਸੇ ਦੀ ਕਿਸਮਤ ਵਿਚ ਹੈ ਏਨੀ ਮਦਦ ਮਿਲਣਾ ? ਸਾਨੂੰ ਗਾਣ-ਵਜਾਣ ਦਾ ਮੌਕਾ ਨਹੀਂ ਮਿਲਿਆ ਅਤੇ ਉਸ ਦਾ ਸਵਾਦ ਵੀ ਨਹੀਂ ਜਾਣਦੇ। ਤੂੰ ਸਿੱਖ ਕੇ ਆ ਜਾ ਤਾਂ ਘਰ ਬੈਠਿਆਂ ਸੁਣ ਸਕਾਂਗੀ। ਚੰਗਾ ਹੋਵੇਗਾ—"

ਨੈਣਮਣੀ ਨੂੰ ਪਹਿਲਾਂ ਤਾਂ ਮਨੂੰ ਦੀਆਂ ਗੱਲਾਂ ਵਿਅੰਗ ਵਾਂਗ ਲੱਗੀਆਂ, ਪਰ ਮਗਰੋਂ ਸਮਝ ਗਈ ਇਹ ਵਿਅੰਗ ਨਹੀਂ ਦੁੱਖ ਦਾ ਭਾਵ ਪ੍ਰਗਟਾਉਣਾ ਹੈ।

ਸਾਰੇ ਹੀ ਆਪਣੇ ਗੁਣਾਂ ਅਤੇ ਬੁੱਧੀ ਦਾ ਵਿਕਾਸ ਚਾਹੁੰਦੇ ਹਨ ਪਰ ਮੌਕਾ ਕਿੰਨਿਆਂ ਨੂੰ ਮਿਲਦਾ ਹੈ। ਨੈਣਮਣੀ ਵਰਗਾ ਭਾਗ ਥੋੜ੍ਹਿਆਂ ਨੂੰ ਹੀ ਮਿਲਦਾ ਹੈ। ਪਰ ਲੜਾਈ ਛਿੜਦਿਆਂ ਹੀ ਇਹ ਭਾਗ ਕਿਤੇ ਖੋਹਿਆ ਨਾ ਜਾਵੇ ! ਕੋਈ ਪੈਸਾ ਦੇਵੇਗਾ ਅਤੇ ਕੋਈ ਪੜ੍ਹੇਗਾ ਅਜਿਹਾ ਪ੍ਰਬੰਧ ਧਰਤੀ ਤੇ ਘੱਟ ਹੀ ਹੁੰਦਾ ਹੈ। ਮੇਮ ਸਾਹਿਬ ਦੀ ਸਨਕ ਦੀ ਵਜ੍ਹਾ ਨਾਲ ਇਹ ਹੋ ਸਕਿਆ ਇਸ ਵਿਚ ਸ਼ੱਕ ਨਹੀਂ ਪਰ ਕੀ ਇਹ ਸਨਕ ਹਮੇਸ਼ਾਂ ਰਹੇਗੀ ?

ਦੋਵੇਂ ਵਿਹੜੇ ਵਿਚ ਖੜੀਆਂ ਸਨ ਕਿ ਕਿਤੋਂ ਗਿਆਸੁਦੀਨ ਆ ਗਿਆ। ਚਿਹਰਾ ਬਿਲਕੁਲ ਸੁੱਕਿਆ ਹੋਇਆ। ਦਾੜ੍ਹੀ ਨਾਲ ਢੱਕਿਆ ਗਿਆ ਹੈ। ਮਨੂੰ ਨੇ ਪੁੱਛਿਆ, "ਇਹ ਜੋ ਕੁਝ ਸੁਣਿਐ, ਕੀ ਉਹ ਸੱਚ ਹੈ ?"

"ਸੱਚ ਹੈ।"

"ਹੁਣ ਕਿਥੇ ਜਾ ਰਹੇ ਹੋ ?"

ਗੋਲੀ ਚਲਾਉਣ ਵਾਲੇ ਮਾਮਲੇ ਦੀ ਪੜਤਾਲ ਲਈ ਮਜਿਸਟ੍ਰੇਟ ਸਾਹਿਬ ਆਏ ਹਨ। ਉਥੇ ਜਾ ਰਿਹਾ ਹਾਂ। ਲੱਛਮੀ ਹੈ ਜਾਂ ਨਹੀਂ ? ਉਸਨੂੰ ਇਕ ਵਾਰ ਮਿਲਣਾ ਹੈ।"

ਗਿਆਸੁਦੀਨ ਛੇਤੀ ਹੀ ਜਾਣਾ ਚਾਹੁੰਦੇ ਸਨ। ਏਨੇ ਵਿਚ ਹੀ ਮਨੂੰ ਨੇ ਪੁੱਛਿਆ, ਤੁਸੀਂ ਲੋਕ ਤਾਂ ਵਧੇਰੇ ਸਮਝਦਾਰ ਹੋ। ਪਰ ਕੀ ਇਸ ਪੁੱਛ-ਪੜਤਾਲ ਦਾ ਕੋਈ ਫ਼ਾਇਦਾ ਹੋਵੇਗਾ ? ਉਧਰ ਤਾਂ ਮਜ਼ਦੂਰਾਂ ਨੂੰ ਗ੍ਰਿਫ਼ਤਾਰ ਕਰਕੇ ਸਟੇਸ਼ਨ ਵੱਲ ਲਿਜਾ ਰਹੇ ਹਨ। ਕਿਸੇ ਦੀ ਨੌਕਰੀ ਨਹੀਂ ਰਹੇਗੀ ਗਿਆਸੁਦੀਨ ਸਾਹਿਬ।"

ਗਿਆਸੁਦੀਨ ਨੇ ਖਲੋ ਕੇ ਸਿਰ ਤੋਂ ਪੈਰਾਂ ਤਕ ਮਨੂੰ ਦਾ ਨਿਰੀਖਣ ਕੀਤਾ। ਇਕ ਸਾਧਾਰਣ ਜਿਹੀ ਕੁੜੀ ਨੂੰ ਅਜਿਹੀਆਂ ਗੱਲਾਂ ਕਰਨ ਦੀ ਤਾਕਤ ਕਿਥੋਂ ਮਿਲੀ ? ਉਨ੍ਹਾਂ ਦੀ ਧਾਰਨਾ ਵੀ ਇਹੋ ਹੈ ਕਿ ਹੜਤਾਲ ਕਮਜ਼ੋਰ ਪੈ ਰਹੀ ਹੈ। ਗਵਰਨਰ ਨੇ ਸਾਰੇ ਸ਼ਹਿਰ ਨੂੰ ਸੁਰੱਖਿਅਤ ਇਲਾਕਾ ਕਰਾਰ ਦੇ ਦਿੱਤਾ ਹੈ। ਲੜਾਈ ਤਾਂ ਵਲੈਤ ਵਿਚ ਸ਼ੁਰੂ ਹੋਈ ਹੈ ਪਰ ਇਥੇ ਅਜਿਹੇ ਪ੍ਰਬੰਧ ਕਰਨ ਦਾ ਅਰਥ ਹੈ ਹੜਤਾਲ ਤੋੜਨਾ। ਐਲਾਨ ਦੇ ਨਾਲੋ-ਨਾਲ ਗ੍ਰਿਫ਼ਤਾਰੀਆਂ ਸ਼ੁਰੂ ਹੋ ਗਈਆਂ। ਯੂਨੀਅਨ ਦੇ ਬਹੁਤ ਸਾਰੇ ਆਗੂ ਫੜੇ ਜਾ ਚੁੱਕੇ ਹਨ। ਮਾਲਾ ਸਿੰਘ ਅਤੇ ਪ੍ਰਧਾਨ ਵੀ ਫੜੇ ਗਏ ਹਨ। ਇੰਸਮਾਈਲ ਤਾਂ ਪਹਿਲਾਂ ਹੀ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਕੈਂਪ ਜਲਾ ਕੇ ਉਸ ਨੇ ਪੁਲਸ ਨੂੰ ਇਕ ਬੜਾ ਵੱਡਾ ਮੌਕਾ ਦੇ ਦਿੱਤਾ। ਹੁਣ ਤਾਂ ਗ੍ਰਿਫ਼ਤਾਰੀਆਂ ਦਾ ਤਿਉਹਾਰ ਸ਼ੁਰੂ ਹੋ ਗਿਆ ਹੈ। ਸ਼ਿਲਾਂਗ ਵਿਚ ਕਾਂਗਰਸ ਸਰਕਾਰ ਹੈ ਪਰ ਗਵਰਨਰ ਦਾ ਵਾਲ ਵੀ ਵਿੰਗਾ ਨਹੀਂ ਕਰ ਸਕੀ। ਇਸ ਦੌਰਾਨ ਭਾਰਤੀ ਕਾਂਗਰਸ ਨੇ ਮਜ਼ਦੂਰਾਂ ਦਾ ਪੱਖ ਲਿਆ ਹੈ। ਜੇ ਕੰਪਨੀ ਮਜ਼ਦੂਰ ਯੂਨੀਅਨ ਦੀਆਂ ਮੰਗਾਂ ਪੂਰੀਆਂ ਕਰਦੀ ਤਾਂ ਸਰਕਾਰ ਨੂੰ ਕੰਪਨੀ ਦਾ ਮਾਈਨੰਗ ਲਾਇਸੈਂਸ ਕੈਂਸਲ ਕਰ ਦੇਣਾ ਚਾਹੀਦਾ ਹੈ। ਉਹ ਤਾਂ ਹੋਇਆ ਨਹੀਂ ਹੁਣ ਕਾਂਗਰਸ ਸਰਕਾਰ ਨੇ ਅਸਤੀਫ਼ਾ ਦੇਣ ਦਾ ਫ਼ੈਸਲਾ ਕੀਤਾ ਹੈ। ਭਾਰਤੀਆਂ ਤੋਂ ਬਿਨਾਂ ਪੁੱਛਿਆਂ ਹੀ ਗਵਰਨਰ ਜਨਰਲ ਨੇ ਇਹ ਐਲਾਨ ਕਰ ਦਿੱਤਾ ਕਿ ਭਾਰਤ

ਜੰਗ ਵਿਚ ਬਰਤਾਨੀਆਂ ਦੇ ਪੱਖ ਵਿਚ ਨਿੱਤਰ ਆਇਆ ਹੈ। ਅਜਿਹੀ ਹਾਲਤ ਵਿਚ ਕਾਂਗਰਸ ਕਿਵੇਂ ਹਕੂਮਤ ਤੇ ਰਹਿ ਸਕਦੀ ਹੈ ? ਕੌਮੀ ਅਪਮਾਨ ਦੇ ਵਿਰੋਧ ਵਿਚ ਹੀ ਗੱਦੀ ਛੱਡਣ ਦਾ ਨਿਸ਼ਚਾ ਕੀਤਾ ਹੈ।

ਹੜਤਾਲ ਦੇ ਸਫ਼ਲ ਹੋਣ ਦੀ ਕੋਈ ਉਮੀਦ ਨਹੀਂ ਹੈ।

ਏਕਤਾਬੱਧ ਸੰਗਰਾਮ ਦਾ ਜਿਵੇਂ ਕੋਈ ਅਰਥ ਨਹੀਂ ਰਹਿ ਗਿਆ ਹੈ। ਗਿਆਸੁਦੀਨ ਸਾਹਿਬ ਇਸ ਲਈ ਰਾਹ ਲੱਭ ਰਹੇ ਹਨ। ਰਾਹ ਦਿਖ ਵੀ ਰਿਹਾ ਹੈ। ਯੂਨੀਅਨ ਦੀਆਂ ਮੰਗਾਂ ਵਿਚਾਰਯੋਗ ਤੇ ਸਹੀ ਹੋਣ ਦੇ ਬਾਵਜੂਦ ਕੀ ਜਦ ਕੰਪਨੀ ਨੇ ਉਨ੍ਹਾਂ ਵੱਲ ਧਿਆਨ ਹੀ ਨਹੀਂ ਦਿੱਤਾ ਤਾਂ ਵੀ ਸਰਕਾਰ ਮਜ਼ਦੂਰਾਂ ਦੀ ਮਦਦ ਨਹੀਂ ਕਰ ਸਕੀ ਅਤੇ ਅਖੀਰ ਵਿਚ ਸਰਕਾਰ ਨੇ ਕੰਪਨੀ ਦਾ ਹੀ ਪੱਖ ਲਿਆ। ਬਦੇਸ਼ੀ ਕੰਪਨੀ ਦੀ ਹਿਮਾਇਤੀ ਬਦੇਸ਼ੀ ਸਰਕਾਰ। ਇਸ ਲਈ ਸਰਕਾਰ ਨੂੰ ਹਟਾਏ ਬਿਨਾਂ ਹੋਰ ਕੋਈ ਉਪਾਅ ਨਹੀਂ। ਕਾਂਗਰਸ ਦਾ ਵੀ ਇਹੋ ਕਹਿਣਾ ਹੈ। ਪੂਰੇ ਦੇਸ਼ 'ਚ ਲਹਿਰ ਉਭਰ ਰਹੀ ਹੈ। ਹਜ਼ਾਰਾਂ ਵਾਲੰਟੀਅਰ ਜੇਲ੍ਹ ਜਾ ਚੁੱਕੇ ਹਨ। ਉਹ ਸਰਕਾਰ ਨਾਲ ਨਾ-ਮਿਲਵਰਤਣ ਕਰ ਰਹੇ ਹਨ। ਬੱਸ ਇਹੋ ਇਕੋ ਇਕ ਰਾਹ ਹੈ।

ਮਨੂੰ ਗਿਆਸੁਦੀਨ ਸਾਹਿਬ ਵੱਲ ਦੇਖਦੀ ਰਹੀ। ਉਨ੍ਹਾਂ ਦੇ ਮਨ ਅੰਦਰਲੀ ਹਿੱਲ-ਜੁੱਲ ਨਾ ਸਮਝਦਿਆਂ ਉਹ ਮੂੜ੍ਹ ਜਿਹੀ ਹੋ ਗਈ।

"ਯੂਨੀਅਨ ਦੇ ਕਰੀਬ ਸਾਰੇ ਹੀ ਕਾਰਕੁਨ ਗ੍ਰਿਫ਼ਤਾਰ ਕਰ ਲਏ ਗਏ ਹਨ। ਸਿਰਫ਼ ਮੈਂ ਹੀ ਬਾਹਰ ਹਾਂ। ਕਦ ਤਕ ਬਚਿਆ ਰਹਾਂਗਾ ? ਸ਼ਾਇਦ ਇਸ ਪੜਤਾਲ ਮਗਰੋਂ ਮੈਨੂੰ ਵੀ ਫੜ ਲੈਣਗੇ। ਬੜੀ ਭਾਰੀ ਚਿੰਤਾ ਦੀ ਘੜੀ ਹੈ ਮਨੂੰ। ਬਦੇਸ਼ੀ ਸਰਕਾਰ ਦੇ ਰਹਿਣ ਤਕ ਸਾਡਾ ਕੁਝ ਨਹੀਂ ਬਨਣਾ।"

ਮਨੂੰ ਹੱਸਦਿਆਂ ਬੋਲੀ, "ਏਨਾ ਸੋਚਣ ਦਾ ਕੀ ਲਾਭ ? ਰਾਮਲੀਲ੍ਹਾ ਦੀ ਲੜਾਈ ਦੇਖੀ ਹੈ ? ਲੜਾਈ ਕਰਦਿਆਂ ਨਾ ਰਾਖਸ਼ਸ਼ ਕੁਝ ਸੋਚਦੇ ਹਨ, ਨਾ ਬਾਂਦਰ, ਉਹ ਤਾਂ ਸਿਰਫ਼ ਲੜਦੇ ਹਨ। ਤੁਸੀਂ ਵੀ ਲੜਦੇ ਰਹੇ ਹੋ, ਲੜਦੇ ਰਹੋ।"

ਗਿਆਸੁਦੀਨ ਨੂੰ ਇੰਝ ਜਾਪਿਆ ਜਿਵੇਂ ਕਿਸੇ ਵਿਦਵਾਨ ਦੇ ਬੋਲ ਸੁਣ ਰਿਹਾ ਹੈ। ਮਨੂੰ ਰਾਹੀਂ ਜਿਵੇਂ ਜਹਾਂਨਾਰਾ ਉਪਦੇਸ਼ ਦੇ ਰਹੀ ਹੈ। ਉਹ ਹੱਸ ਪਿਆ ਅਤੇ ਸਹਿਜ ਹੋ ਕੇ ਬੋਲਿਆ, "ਚੰਗਾ ਮਨੂੰ ਹੁਣ ਮੈਂ ਚਲਦਾ ਹਾਂ।"

ਗਿਆਸੁਦੀਨ ਲੱਛਮੀ ਦੇ ਘਰ ਵੱਲ ਤੁਰ ਪਿਆ। ਨੈਣਮਣੀ ਹੁਣ ਤਕ ਦੋਵਾਂ ਦੀਆਂ ਗੱਲਾਂ ਸੁਣ ਰਹੀ ਸੀ। ਹੁਣ ਉਦਾਸ ਮਨ ਨਾਲ ਬੋਲੀ, "ਤਾਂ ਇਨ੍ਹਾਂ ਪਾਪੀਆਂ ਨੇ ਪਿਤਾ ਜੀ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਹੈ ?"

ਮਨੂੰ ਹੱਸ ਕੇ ਬੋਲੀ, "ਤੇਰੇ ਪਿਤਾ ਜੀ ਨੂੰ ਤਾਂ ਸਿਰਫ਼ ਗ੍ਰਿਫ਼ਤਾਰ ਹੀ ਕੀਤਾ ਹੈ, ਸਾਡੇ ਪਿਤਾ ਜੀ ਨੂੰ ਤਾਂ ਜਾਨੋਂ ਹੀ ਮਾਰ ਸੁੱਟਿਐ।"

ਨੈਣਮਣੀ ਨੂੰ ਹੁਣ ਪਤਾ ਲੱਗਿਆ ਕਿ ਮਜ਼ਦੂਰਾਂ ਤੇ ਕਿਹਾ ਜ਼ੁਲਮ ਹੋ ਰਿਹਾ ਹੈ। ਮੇਮ ਸਾਹਿਬ ਕੋਲ ਰਹਿੰਦਿਆਂ ਤਾਂ ਉਹ ਦੂਸਰਿਆਂ ਦਾ ਦੁੱਖ ਮਹਿਸੂਸ ਨਹੀਂ ਕਰ ਪਾ ਰਹੀ। ਅੰਤ ਕੁਝ ਸਮਝ ਵਿਚ ਆਇਆ। ਉਨ੍ਹਾਂ ਦੇ ਆਪਣੇ ਲੋਕ ਜੇਲ੍ਹ ਵਿਚ ਹਨ, ਗੋਲੀ ਨਾਲ ਮਰੇ ਹਨ। ਪਰ ਕਿਉਂ ? ਕੀ ਫ਼ਾਇਦਾ ? ਉਸ ਦੀ ਸਮਝ ਵਿਚ ਕੁਝ

ਨਹੀਂ ਆਇਆ।

ਨੈਣਮਣੀ ਨੇ ਕਿਹਾ, "ਨੌਕਰੀ ਦੇ ਸੰਘਰਸ਼ ਵਿਚ ਬੇਸ਼ੁਮਾਰ ਲੋਕ ਬੇਰੁਜ਼ਗਾਰ ਹੋ ਗਏ। ਜ਼ਿੰਦਗੀ ਵਿਚ ਜ਼ਿਆਦਾ ਸੁੱਖ ਦੀ ਚਾਹ ਵਿਚ ਮਾਰੇ ਗਏ—ਇਹ ਮੇਰੀ ਸਮਝ ਤੋਂ ਬਾਹਰ ਹੈ ਮਨੂੰ!"

ਮਨੂੰ ਬੋਲੀ, "ਮੇਰੀ ਵੀ ਸਮਝ ਵਿਚ ਕੁਝ ਨਹੀਂ ਆ ਰਿਹਾ। ਪਰ ਇਹ ਚੈਟਰਜੀ ਸਨ ਨਾ, ਉਹ ਕਦੀ ਕਦੀ ਕਿਹਾ ਕਰਦੇ ਸਨ, ਨੌਕਰੀ ਅਤੇ ਸੁੱਖ ਮੰਗਣ ਨਾਲ ਹੀ ਨਹੀਂ ਮਿਲ ਜਾਂਦੇ। ਉਸ ਲਈ ਸਮਰੱਥਾ ਚਾਹੀਦੀ ਹੈ—ਭਾਵ ਮਜ਼ਦੂਰਾਂ ਦਾ ਰਾਜ ਹੋਣਾ ਚਾਹੀਦਾ ਹੈ।"

ਇਹ ਕਿਵੇਂ ਸੰਭਵ ਹੋਵੇਗਾ?"

"ਕਿਉਂ ਨਹੀਂ ਹੋਵੇਗਾ? ਚੈਟਰਜੀ ਕਿਹਾ ਕਰਦੇ ਸਨ ਕਿ ਰੂਸ ਦੇਸ਼ ਵਿਚ ਅਜਿਹਾ ਹੋਇਆ ਹੈ, ਉਥੇ ਕੋਈ ਨਿਜੀ ਜਾਇਦਾਦ ਨਹੀਂ ਹੈ।"

ਨੈਣਮਣੀ ਬੋਲੀ, "ਇਹ ਸਭ ਗੱਲਾਂ ਤਾਂ ਕਦੀ ਸੁਣੀਆਂ ਨਹੀਂ ਸਨ। ਅੱਜ ਪਹਿਲੀ ਵਾਰ ਸੁਣ ਰਹੀ ਹਾਂ। ਚੈਟਰਜੀ ਨਾਲ ਤੈਨੂੰ ਪਿਆਰ ਸੀ ਕੀ ਇਹ ਸੱਚ ਹੈ?"

ਮਨੂੰ ਦਾ ਚਿਹਰਾ ਅਚਾਨਕ ਕਾਲਾ ਹੋ ਗਿਆ। ਉਸ ਨੂੰ ਚੈਟਰਜੀ ਦੀ ਬਹਾਦਰੀ ਦੀ ਗੱਲ ਯਾਦ ਆ ਗਈ। ਗਿਆਸੁਦੀਨ ਹੀ ਇਕੋ-ਇਕ ਬਹਾਦਰੀ ਦਾ ਅਵਤਾਰ ਹਨ, ਇਹ ਗੱਲ ਉਹ ਮੰਨਣ ਲਈ ਤਿਆਰ ਨਹੀਂ ਸਨ। ਉਹ ਕਿਹਾ ਕਰਦੇ ਸਨ, ਨਹੀਂ—ਸਿਰਫ਼ ਇਸ਼ਾਰਾ ਦਿੱਤਾ ਸੀ ਕਿ ਉਨ੍ਹਾਂ ਵਿਚ ਵੀ ਬਹਾਦਰੀ ਹੈ। ਅਤੇ ਕਦੀ ਉਹ ਇਸ ਤਾਕਤ ਨੂੰ ਜ਼ਾਹਰ ਕਰਨ ਵਿਚ ਸਮਰੱਥ ਹੋਣਗੇ। ਇਹ ਬਹਾਦਰੀ ਸਿਰਫ਼ ਆਪਣੇ ਸਵਾਰਥ ਲਈ ਨਹੀਂ, ਸਗੋਂ ਸਾਰੇ ਲੋਕਾਂ ਦੇ ਹਿੱਤ ਲਈ ਵਰਤਣੀ ਹੋਵੇਗੀ। ਜਿਵੇਂ ਲੜਾਈ ਵਿਚ ਫ਼ੌਜ ਦੇਸ਼ ਲਈ ਪ੍ਰਾਣ ਤਿਆਗ ਕਰਦੀ ਹੈ, ਉਵੇਂ ਹੀ ਮਜ਼ਦੂਰ ਰਾਜ ਦੀ ਸਥਾਪਨਾ ਲਈ ਕਰਮਯੋਧਾ ਨੂੰ ਲੜਾਈ ਵਿਚ ਪ੍ਰਾਣਾਂ ਦਾ ਤਿਆਗ ਕਰਨਾ ਪਵੇਗਾ। ਇਸ ਲਈ ਗੋਲੀ ਸਾਹਮਣੇ ਉਨ੍ਹਾਂ ਆਪਣੇ ਪ੍ਰਾਣ ਦੇ ਦਿੱਤੇ। ਬਾਪ ਵੀ ਮਾਰੇ ਗਏ, ਬਰੂਆ ਵੀ ਮਾਰੇ ਗਏ, ਪਰ ਉਹ ਉਨ੍ਹਾਂ ਦੀ ਗੱਲ ਨਹੀਂ ਸੋਚ ਰਹੀ। ਕਿਉਂਕਿ ਉਹ ਇਸ ਤਰ੍ਹਾਂ ਸਚੇਤ ਨਹੀਂ ਮਰੇ ਅਤੇ ਬੋਧਨ ਤਾਂ ਵਾਧੂ ਮਾਰਿਆ ਗਿਆ। ਮਰਨ ਬਾਦ ਮਨੂੰ ਨੇ ਚੈਟਰਜੀ ਦੇ ਕਮਰੇ ਦੀਆਂ ਸਾਰੀਆਂ ਚੀਜ਼ਾਂ ਇਕ-ਇਕ ਕਰਕੇ ਦੇਖੀਆਂ। ਏਨੀਆਂ ਸਾਰੀਆਂ ਕਿਤਾਬਾਂ ਹਨ ਕਿ ਉਨ੍ਹਾਂ ਬਾਰੇ ਕੁਝ ਨਹੀਂ ਦੱਸਿਆ ਜਾ ਸਕਦਾ। ਪਤਾ ਨਹੀਂ ਕਿਉਂ ਮੌਤ ਤੋਂ ਬਾਦ ਉਨ੍ਹਾਂ ਪ੍ਰਤੀ ਮਨੂੰ ਦੀ ਖਿੱਚ ਵੱਧ ਗਈ। ਉਹ ਕਿਹਾ ਕਰਦੇ ਸਨ, ਉਨ੍ਹਾਂ ਦੇ ਬਹੁਤੇ ਸਾਥੀ ਪੁਲਸ ਦੀ ਗੋਲੀ ਨਾਲ ਮਰੇ ਸਨ। ਉਨ੍ਹਾਂ ਨੂੰ ਵੀ ਉਵੇਂ ਹੀ ਮਰਨਾ ਚੰਗਾ ਲੱਗੇਗਾ।

ਮਨੂੰ ਨੇ ਜਵਾਬ ਦਿੱਤਾ, "ਇਹ ਸਭ ਗੱਲਾਂ ਕਰਨ ਦਾ ਹੁਣ ਕੋਈ ਫ਼ਾਇਦਾ ਨਹੀਂ। ਚਲ, ਉਨ੍ਹਾਂ ਦੇ ਘਰ ਚਲਦੇ ਹਾਂ। ਤੂੰ ਤਾਂ ਅੰਗਰੇਜ਼ੀ ਜਾਣਦੀ ਹੈਂ।"

ਨੈਣਮਣੀ ਬੋਲੀ, "ਮੈਂ ਭਲਾ ਕਿੰਨੀ ਕੁ ਅੰਗਰੇਜ਼ੀ ਜਾਣਦੀ ਹਾਂ? ਸ਼ਰਮਿੰਦਾ ਨਾ ਕਰ। ਚੰਗਾ ਚਲ ਮੇਰੀ ਵੀ ਦੇਖਣ ਦੀ ਇੱਛਾ ਹੈ।"

ਦੋਵੇਂ ਚੈਟਰਜੀ ਦੇ ਕਮਰੇ ਵਿਚ ਪਹੁੰਚ ਗਈਆਂ। ਬਿਸਤਰ ਇੰਝ ਵਿਛਿਆ ਹੈ

ਜਿਵੇਂ ਹੁਣੇ ਕੋਈ ਸੌਂ ਕੇ ਉੱਠਿਆ ਹੋਵੇ । ਕਿੱਲੀ ਤੇ ਕੋਟ-ਪੈਂਟ ਟੰਗੇ ਹਨ । ਸ਼ੀਸ਼ੇ ਕੋਲ ਇਕ ਟੂਥਬਰੱਸ਼ ਵੀ ਰੱਖਿਆ ਹੈ । ਮੇਜ਼ ਤੇ ਇਕ ਕਿਤਾਬ ਖੁੱਲ੍ਹੀ ਪਈ ਹੈ । ਹੋਰ ਦੋ ਅਲਮਾਰੀਆਂ ਕਿਤਾਬਾਂ ਨਾਲ ਖਚਾਖਚ ਭਰੀਆਂ ਹਨ । ਨੈਣਮਣੀ ਨੇ ਕੁਝ ਕਿਤਾਬਾਂ ਦੇ ਨਾਂ ਉੱਚੀ ਦੇਣੇ ਪੜ੍ਹੇ : ਦਾ ਕੈਪੀਟਲ—ਕਾਰਲ ਮਾਰਕਸ; ਸਟੇਟ ਐਂਡ ਰੈਵੂਲੂਸ਼ਨ —ਲੈਨਿਨ; ਮਾਈ ਐਕਸਪੈਰੀਮੈਂਟ ਵਿਦ ਟਰੂਥ—ਮਹਾਤਮਾ ਗਾਂਧੀ; ਇੰਡੀਅਨ ਸਟ-ਰੱਗਲ—ਸੁਭਾਸ਼ ਚੰਦਰ ਬੋਸ । ਕਿਤਾਬਾਂ ਦੇ ਨਾਂ ਨੈਣਮਣੀ ਜਤਨ ਨਾਲ ਪੜ੍ਹਦੀ ਗਈ । ਕੁਝ ਦੇ ਅਰਥ ਸਮਝ ਵਿਚ ਆਏ ਅਤੇ ਕੁਝ ਦੇ ਨਹੀਂ ਆਏ । ਪਰ ਨੈਣਮਣੀ ਮੁਗਧ ਹੋ ਗਈ । ਏਨੀਆਂ ਕਿਤਾਬਾਂ ਇਕ ਆਦਮੀ ਕਿਵੇਂ ਪੜ੍ਹ ਸਕਦਾ ਹੈ ? ਗਿਆਨ ਦੀ ਦੁਨੀਆਂ ਵੱਖਰੀ ਹੈ ।

ਮਨੂੰ ਨੇ ਪੁੱਛਿਆ, "ਕੁਝ ਸਮਝ ਵਿਚ ਆਇਆ ?"

"ਉਂ-ਹੂੰ ।"

"ਸਿਰਫ਼ ਵੱਡੇ-ਵੱਡੇ ਨਾਂ ਹੀ ਪਤਾ ਚਲ ਰਹੇ ਹਨ । ਮਹਾਤਮਾ ਗਾਂਧੀ, ਸੁਭਾਸ਼ ਚੰਦਰ ਬੋਸ—ਇਹ ਨਾਂ ਕੌਣ ਨਹੀਂ ਜਾਣਦਾ । ਪਰ ਲੈਨਿਨ, ਮਾਰਕਸ—ਇਹ ਦੋ ਨਾਂ ਸੁਣੇ ਹੋਏ ਲੱਗ ਰਹੇ ਹਨ । ਸ਼ਾਇਦ ਪਿਤਾ ਜੀ ਕੋਲੋਂ ਹੀ ਸੁਣੇ ਸਨ । ਚੈਟਰਜੀ ਨੇ ਇਹ ਸਭ ਦੱਸਿਆ ਸੀ ।"

ਮਨੂੰ ਬੋਲੀ, "ਇਹ ਦੋ ਨਾਂ ਤਾਂ ਹਮੇਸ਼ਾ ਹੀ ਉਸ ਦੀ ਜ਼ਬਾਨ ਤੇ ਰਹਿੰਦੇ ਸਨ । ਪਰ ਕਿੰਨਾ ਪੜ੍ਹਦਾ ਸੀ ਉਹ ਆਦਮੀ—ਰਾਤ ਦਿਨ ਇਕ ਕਰ ਦਿੰਦਾ ਸੀ । ਹਾਂ— ਇਹ ਦੋਵੇਂ ਲੇਖਕ ਹੀ ਤਾਂ ਮਜ਼ਦੂਰਾਂ ਦੇ ਰਾਜ ਸੰਬੰਧੀ ਲਿਖ ਕੇ ਗਏ ਹਨ ।"

ਨੈਣਮਣੀ ਹੈਰਾਨੀ ਨਾਲ ਬੋਲੀ, "ਆਪਣੇ ਮਨ ਵਾਂਗ ਹੀ ਦੁਨੀਆਂ ਨੂੰ ਵੀ ਦੇਖਦੀ ਹੈਂ । ਵਰਨਾ ਇਹ ਹੜਤਾਲ ਕਿਉਂ ਹੁੰਦੀ ? ਡਰਾਇਆ ਮਾਰਿਆ ਤਾਂ ਵੀ ਕੋਈ ਨਿਰਉਤਸ਼ਾਹਤ ਨਹੀਂ ਹੋਇਆ । ਮਨੁੱਖ ਦਾ ਇਕ ਵੱਡਾ ਮਨ ਹੈ ਅਤੇ ਉਹੀ ਹੈ ਉਸ ਦਾ ਅਸਲ ਮਨ—"

ਨੈਣਮਣੀ ਨੂੰ ਇਕ ਹੱਥ ਦਾ ਲਿਖਿਆ ਕਾਗਜ਼ ਮਿਲਿਆ, ਜਿਸ ਨੂੰ ਉਸ ਨੇ ਪੜ੍ਹਨ ਦਾ ਬੜਾ ਜਤਨ ਕੀਤਾ ਪਰ ਪੜ੍ਹ ਨਹੀਂ ਸਕੀ । ਬੋਲੀ, "ਜੇ ਮੇਮ ਸਾਹਿਬ ਕੋਲ ਜਾ ਕੇ ਪੜ੍ਹਾਈਏ ਤਾਂ ਕੀ ਹੋਵੇਗਾ ? ਅੰਗਰੇਜ਼ੀ ਵਿਚ ਉਹ ਪੜ੍ਹ ਸਕਣਗੇ ।"

ਮਨੂੰ ਨੇ ਸ਼ੱਕ ਨਾਲ ਪੁੱਛਿਆ, "ਮੇਮ ਸਾਹਿਬ ਪੜ੍ਹਨਗੇ ?"

"ਹਾਂ । ਮੈਨੂੰ ਬਹੁਤ ਪਿਆਰ ਕਰਦੀ ਹੈ ਜਾਣਦੀ ਹੈਂ ?"

ਮਨੂੰ ਹੈਰਾਨ ਹੋ ਕੇ ਨੈਣਮਣੀ ਵੱਲ ਦੇਖਦੀ ਰਹੀ । ਸਾਹਿਬ ਮੇਮ ਵੀ ਪਿਆਰ ਕਰ ਸਕਦੇ ਹਨ ਕੀ ?"

ਨੈਣਮਣੀ ਨੇ ਪੁੱਛਿਆ, "ਸੁਨਣ ਚਲੇਂਗੀ ?"

"ਮਨੂੰ ਬੋਲੀ, "ਹਾਂ ਚਲਾਂਗੀ ।"

ਨੈਣਮਣੀ ਬੋਲੀ, "ਅੱਜ ਸਾਰੇ ਮੇਮ ਸਾਹਿਬ ਤੇ ਅਵਿਸ਼ਵਾਸ ਕਰ ਰਹੇ ਹਨ । ਜਿਵੇਂ ਉਨ੍ਹਾਂ ਵਿਚ ਦਇਆ, ਮਾਇਆ, ਮਰਮ ਕੁਝ ਵੀ ਨਹੀਂ ਹੈ । ਸਿਰਫ਼ ਚਮੜੀ ਦਾ ਰੰਗ ਵੱਖ ਹੋਣ ਨਾਲ ਕੀ ਹੁੰਦਾ ਹੈ ? ਸਾਰੇ ਇਨਸਾਨਾਂ ਵਿਚ ਗੁਣ ਇਕੋ ਜਿਹੇ ਹੁੰਦੇ ਹਨ ।

ਨਸੀਰੁਦੀਨ ਖਾਨਸਾਮਾ ਨੇ ਮੇਮ ਸਾਹਿਬ ਕੋਲ ਕੰਮ ਕਰਨ ਤੋਂ ਇਨਕਾਰ ਕਰਦਿਆਂ ਇਹੋ ਕਿਹਾ ਸੀ ਜਿਵੇਂ ਮੇਮ ਸਾਹਿਬ ਦਾ ਖਾਣਾ ਬਨਾਉਣਾ ਇਕ ਮਾੜੀ ਗੱਲ ਹੋਵੇਗੀ। ਮਨੁੱਖਾਂ ਵਿਚ ਕਾਲਾ ਗੋਰਾ ਕੁਝ ਨਹੀਂ ਹੁੰਦਾ। ਸਿੰਘ ਜੀ ਕੀ ਘੱਟ ਮਾੜੇ ਹਨ ? ਉਸ ਤੋਂ ਮੇਮ ਸਾਹਿਬ ਸੌ ਗੁਣਾਂ ਚੰਗੀ ਹੈ।"

ਮਨੂੰ ਚੁੱਪਚਾਪ ਗੱਲਾਂ ਸੁਣਦੀ ਰਹੀ ਅਤੇ ਚੈਟਰਜੀ ਦੇ ਬਾਕੀ ਸਾਮਾਨ ਤੇ ਨਿਗਾਹ ਮਾਰਦੀ ਰਹੀ। ਏਨੇ ਵਿਚ ਨੈਣਮਣੀ ਨੂੰ ਇਕ ਡਾਇਰੀ ਮਿਲੀ ਜਿਸ ਵਿਚ ਸਿਰਫ਼ ਦੋ ਪੰਨੇ ਹੀ ਲਿਖੇ ਗਏ ਸਨ।

ਉਸ ਨੇ ਪੜ੍ਹਨ ਦੀ ਕੋਸ਼ਿਸ਼ ਕੀਤੀ। ਇਕ ਪੰਨੇ ਦੇ ਹੇਠਲੀ ਲਾਈਨ ਤੇ ਉਸ ਦੀ ਨਿਗਾਹ ਪਈ। ਉਥੇ ਲਿਖਿਆ ਸੀ—

"ਅੱਜ ਮਨੂੰ ਨਾਲ ਮੁਲਾਕਾਤ ਹੋਈ। ਮੈਂ ਉਸ ਨੂੰ ਪਿਆਰ ਕਰਦਾ ਹਾਂ। ਪਰ ਜ਼ਾਹਰ ਨਹੀਂ ਕਰਾਂਗਾ। ਜ਼ਾਹਰ ਕਰਨ ਦਾ ਕੋਈ ਲਾਭ ਨਹੀਂ। ਉਹ ਮੈਨੂੰ ਪਿਆਰ ਨਹੀਂ ਕਰਦੀ ਤਾਂ ਕੋਈ ਗੱਲ ਨਹੀਂ। ਮੈਂ ਉਸ ਨੂੰ ਅਸ਼ੀਰਵਾਦ ਦਿੰਦਾ ਹਾਂ ਕਿ ਉਹ ਸੁੱਖੀ ਰਹੇ।"

ਨੈਣਮਣੀ ਨੇ ਬੜੇ ਕਸ਼ਟ ਨਾਲ ਇਹ ਸਭ ਪੜ੍ਹਿਆ ਅਤੇ ਮਨੂੰ ਸਾਮ੍ਹਣੇ ਦੁਹਰਾਇਆ।

ਮਨੂੰ ਨੂੰ ਉਸ ਰਾਤ ਦੀ ਗੱਲ ਯਾਦ ਆਈ ਜਦ ਉਹ ਖਾਣਾ ਪੁਚਾਉਣ ਆਈ ਸੀ ਤਾਂ ਪਿਤਾ ਤੋਂ ਕੌੜੀਆਂ ਗੱਲਾਂ ਸੁਨਣੀਆਂ ਪਈਆਂ ਸਨ। ਫੇਰ ਉਸ ਨੂੰ ਯਾਦ ਆਇਆ, ਜਿਸ ਦਿਨ ਗਿਆਸੁਦੀਨ ਨੇ ਕੋਹੜ ਦੇ ਰੋਗੀ ਨੂੰ ਜਲਾਉਣ ਲਈ ਬੁਲਾਇਆ ਸੀ। ਚੈਟਰਜੀ ਨੇ ਉਸ ਨੂੰ ਸਹੀ ਅਰਥਾਂ ਵਿਚ ਪਿਆਰ ਕੀਤਾ ਸੀ, ਇਸ ਵਿਚ ਰੰਚ ਮਾਤਰ ਵੀ ਸ਼ੱਕ ਨਹੀਂ। ਉਨ੍ਹਾਂ ਦੇ ਜਿਉਂਦਿਆਂ-ਜੀ ਉਸ ਪਿਆਰ ਪ੍ਰਤੀ ਕ੍ਰਿਤੱਗਤਾ ਜ਼ਾਹਰ ਕਰਨ ਦਾ ਸਮਾਂ ਉਸ ਨੂੰ ਨਹੀਂ ਮਿਲਿਆ। ਕੁੜੀਆਂ ਇਸ ਦੁਬਿਧਾ ਬੋਧ ਨੂੰ ਕੀ ਸਹਿਜੇ ਹੀ ਪਾਰ ਕਰ ਸਕਦੀਆਂ ਹਨ ? ਪਰ ਅੱਜ ਮਰਨ ਮਗਰੋਂ ਤਪਦੇ ਦਿਲ ਨਾਲ ਉਹ ਕ੍ਰਿਤੱਗਤਾ ਜ਼ਾਹਰ ਕਰਨ ਲੱਗੀ। ਤਾਂ ਵੀ ਉਹ ਖੁੱਲ੍ਹ ਕੇ ਕਹਿ ਨਹੀਂ ਸਕੀ।

ਏਨੇ ਵਿਚ ਦੁਰਗਾ ਅੰਦਰ ਆਇਆ। ਨੰਗਾ ਸਰੀਰ, ਨੰਗੇ ਪੈਰ, ਤੇੜ ਧੋਤੀ ਅਤੇ ਸਰੀਰ ਤੇ ਚਾਦਰ। ਸ਼ਮਸ਼ਾਨ ਤੋਂ ਹੁਣੇ ਹੀ ਮੁੜ ਕੇ ਆ ਰਿਹਾ ਹੈ।

ਉਹ ਬੋਲਿਆ, "ਨੈਣਮਣੀ ਸੁਣਿਆ ਹੈ ਹੁਣ ਕੀ ਕਾਂਡ ਹੋਇਆ ਹੈ ?"

"ਕੀ ਹੋਇਆ ?"

"ਸਹੁਰਾ ਸਾਹਿਬ ਵੀ ਗ੍ਰਿਫ਼ਤਾਰ ਕਰ ਲਏ ਗਏ ਹਨ। ਮਾਲਾ ਸਿੰਘ ਅਤੇ ਇਸਮਾਈਲ ਵੀ ਫੜੇ ਜਾ ਚੁੱਕੇ ਹਨ।"

"ਸੁਣ ਚੁੱਕੀ ਹਾਂ। ਹੋਰ ਕੋਈ ਖਬਰ ਹੈ ਕੀ ?"

"ਹਾਂ। ਟਾਊਲਰ ਹੁਣ ਵੀ ਬਾਹਰੋਂ ਬਹੁਤ ਸਾਰੇ ਮਜ਼ਦੂਰ ਲਿਆਉਣ ਦਾ ਇੰਤ-ਜ਼ਾਮ ਕਰ ਰਿਹਾ ਹੈ। ਹਿੰਗਿਸ ਸਾਹਿਬ ਰੁਕਾਵਟ ਪਾ ਰਹੇ ਹਨ ਇਸ ਲਈ ਕੁਝ ਰੁਕ ਗਿਆ ਹੈ। ਕਾਂਗਰਸ ਸਰਕਾਰ ਨੇ ਐਸ.ਪੀ. ਨੂੰ ਨਿਰਦੇਸ਼ ਦਿੱਤਾ ਹੈ ਕਿ ਗ੍ਰਿਫਤਾਰ ਲੋਕਾਂ ਨੂੰ ਛੱਡ ਦਿੱਤਾ ਜਾਵੇ। ਪੁੱਛ-ਪੜਤਾਲ ਦੌਰਾਨ ਕਿਸੇ ਨੂੰ ਗ੍ਰਿਫ਼ਤਾਰ ਨਾ ਕੀਤਾ ਜਾਵੇ। ਪਿਤਾ ਜੀ ਨੂੰ ਵੀ ਛੱਡ ਦਿੱਤੇ ਜਾਣ ਦੀ ਉਮੀਦ ਤਾਂ ਹੈ। ਜ਼ਿਆਦਾਤਰ

ਵਾਲੰਟੀਅਰ ਵੀ ਫੜੇ ਜਾ ਚੁੱਕੇ ਹਨ। ਹੁਣ ਚੌਕੀਦਾਰੀ ਕੌਣ ਕਰੇਗਾ ?''

ਮਨੂੰ ਨੇ ਹਉਕਾ ਲੈਂਦਿਆਂ ਕਿਹਾ, ''ਮੈਨੂੰ ਤਾਂ ਬੜਾ ਫ਼ਿਕਰ ਹੋ ਰਿਹੈ। ਲੱਗਦਾ ਹੈ ਜ਼ਰੂਰ ਕੁਝ ਹੋਵੇਗਾ।''

# 38

ਉਸ ਦਿਨ ਮੇਮ ਸਾਹਿਬ ਨੇ ਨੈਣਮਣੀ ਨੂੰ ਦੱਸ ਦਿੱਤਾ ਕਿ ਉਹ ਦੋ ਹਫ਼ਤਿਆਂ ਦੇ ਅੰਦਰ ਅੰਦਰ ਇਸ ਸ਼ਹਿਰ ਤੋਂ ਚਲੀ ਜਾਵੇਗੀ। ਲਖਨਊ ਤਕ ਉਹ ਉਸ ਨੂੰ ਨਾਲ ਲੈ ਜਾਵੇਗੀ। ਉਥੇ ਉਸ ਦੇ ਰਹਿਣ ਦਾ ਪੂਰਾ ਪ੍ਰਬੰਧ ਕਰਕੇ ਉਹ ਵਿਲਾਇਤ ਰਵਾਨਾ ਹੋ ਜਾਵੇਗੀ। ਜਾਂਦੇ ਵੇਲੇ ਗੱਡੀ ਦੁਰਗਾ ਨੂੰ ਦੇ ਕੇ ਜਾਵੇਗੀ।

ਮੇਮ ਸਾਹਿਬ ਨੇ ਇਹ ਸਾਰੀਆ ਗੱਲਾਂ ਏਨੀ ਦ੍ਰਿੜ੍ਹਤਾ ਨਾਲ ਕਹੀਆਂ ਕਿ ਦੁਰਗਾ ਨੂੰ ਇਤਰਾਜ਼ ਹੁੰਦਿਆਂ ਵੀ ਉਹ ਇਹ ਨਹੀਂ ਕਹਿ ਸਕਿਆ ਕਿ ਨੈਣਮਣੀ ਨਹੀਂ ਜਾਵੇਗੀ। ਗੱਡੀ ਜਾਣ ਕਰਕੇ ਉਹ ਮੇਮ ਸਾਹਿਬ ਪ੍ਰਤੀ ਵਿਸ਼ੇਸ਼ ਕ੍ਰਿਤੱਗ ਹੈ। ਪਰ ਨੈਣਮਣੀ ਦੀ ਕ੍ਰਿਤੱਗਤਾ ਦੀ ਤਾਂ ਹੱਦ ਹੀ ਨਹੀਂ। ਉਸ ਦੀ ਜ਼ਿੰਦਗੀ ਬਨਾਉਣ ਵਿਚ ਮੇਮ ਸਾਹਿਬ ਨੇ ਹੀ ਸਭ ਤੋਂ ਵੱਡਾ ਹਿੱਸਾ ਲਿਆ ਹੈ। ਹੁਣ ਵੀ ਬਾਕੀ ਰੁਕਾਵਟਾਂ ਉਹੀ ਦੂਰ ਕਰਨ ਜਾ ਰਹੀ ਹੈ।

ਦੁਰਗਾ ਨੇ ਪਿਤਾ ਦਾ ਸਸਕਾਰ ਕਰਨ ਮਗਰੋਂ ਆਪਣੇ ਮਨ ਦੀ ਸ਼ੰਕਾ ਨੈਣਮਣੀ ਨੂੰ ਕਹੀ। ਉਹ ਏਨੇ ਦਿਨ ਉਸ ਨੂੰ ਆਪਣੇ ਤੋਂ ਦੂਰ ਨਹੀਂ ਰੱਖ ਸਕਦਾ। ਪਰ ਨੈਣਮਣੀ ਇਸ ਗੱਲ ਨੂੰ ਗ੍ਰਹਿਣ ਨਾ ਕਰਦਿਆਂ ਦੂਣੇ ਉਤਸ਼ਾਹ ਨਾਲ ਆਪਣੇ ਸਫ਼ਰ ਦੀ ਤਿਆਰੀ ਵਿਚ ਲੱਗ ਗਈ। ਦੁਰਗਾ ਦਾ ਮਨ ਖਿੰਨ ਹੋ ਗਿਆ ਪਰ ਮੂੰਹੋਂ ਕੁਝ ਨਹੀਂ ਬੋਲਿਆ।

ਇਸੇ ਦੌਰਾਨ ਮਜਿਸਟ੍ਰੇਟ ਦੀ ਪੜਤਾਲੀਆ ਰਿਪੋਰਟ ਆ ਗਈ। ਲੋਕਾਂ ਨੂੰ ਮਾਰਨ ਦਾ ਕਸੂਰਵਾਰ ਕੌਣ ਹੈ ਇਸ ਦਾ ਨਿਰਣਾ ਜੱਜ ਸਾਹਿਬ ਨਹੀਂ ਕਰ ਸਕੇ। ਯੂਨੀਅਨ ਨੇ ਦੁਬਾਰਾ ਪੜਤਾਲ ਦੀ ਮੰਗ ਕੀਤੀ ਹੈ। ਹੁਣ ਸ਼ਿਲਾਂਗ ਤੋਂ ਜੱਜ ਸਾਹਿਬ ਭੇਜੇ ਗਏ ਹਨ। ਜੱਜ ਸਾਹਿਬ ਦੀ ਰਿਪੋਰਟ ਛੇਤੀ ਹੀ ਪ੍ਰਕਾਸ਼ਤ ਹੋ ਗਈ। ਉਨ੍ਹਾਂ ਕਿਹਾ ਕਿ ਮਜਿਸਟ੍ਰੇਟ ਦੀ ਖੋਜ ਗ਼ਲਤ ਹੈ। ਮਜ਼ਦੂਰਾਂ ਦੇ ਪੱਖ ਦੇ ਗਵਾਹਾਂ ਦੀ ਸੁਣਵਾਈ ਠੀਕ ਤਰ੍ਹਾਂ ਨਹੀਂ ਹੋਈ। ਜੱਜ ਸਾਹਿਬ ਨੇ ਰਾਏ ਦੇ ਦਿੱਤੀ ਕਿ ਪੜਤਾਲ ਠੀਕ ਨਹੀਂ ਹੋ ਸਕੀ। ਪਰ ਰਾਏ ਦੇਣ ਨਾਲ ਕੀ ਹੋਵੇਗਾ ? ਮਰੇ ਸ਼ਹੀਦਾਂ ਲਈ ਇਵਜ਼ਾਨੇ ਦਾ ਕੋਈ ਪ੍ਰਬੰਧ ਨਹੀਂ ਹੋਇਆ ਹੈ। ਉਧਰ ਕੋਰਟ ਆਫ਼ ਇਨਕੁਆਰੀ ਦਾ ਸੁਝਾਅ ਕੰਪਨੀ ਵਲੋਂ ਨਾ ਮੰਨਦਿਆਂ ਦੇਖ ਕੇ ਸਰਕਾਰ ਨੇ ਸਾਰਾ ਝਗੜਾ ਕੰਸਿਲਿਏਸ਼ਨ ਬੋਰਡ ਨੂੰ ਭੇਜ ਦਿੱਤਾ।

ਕਾਂਗਰਸ ਸਰਕਾਰ ਨੇ ਮਜ਼ਦੂਰਾਂ ਨੂੰ ਵੀ ਇਹੋ ਸੁਝਾਅ ਦਿੱਤਾ ਹੈ ਕਿ ਉਹ ਕੰਸਿਲਿਏਸ਼ਨ ਬੋਰਡ ਤੇ ਭਰੋਸਾ ਰੱਖ ਕੇ ਕੰਮ ਤੇ ਮੁੜ ਜਾਣ।

ਸਰਕਾਰ ਦੀ ਇਹ ਬੇਨਤੀ ਯੂਨੀਅਨ ਨੂੰ ਮਨਜ਼ੂਰ ਸੀ ਪਰ ਟਾਊਲਰ ਤਿਆਰ ਨਹੀਂ

ਸੀ ਹੋਇਆ। ਕੰਪਨੀ ਤੋਂ ਜਵਾਬ ਮਿਲਣ ਵਾਲੇ ਦਿਨ ਯੂਨੀਅਨ ਦੇ ਨੇਤਾ ਆਪਣੇ ਦਫ਼ਤਰ ਵਿਚ ਸਾਰੀਆਂ ਸਮੱਸਿਆਵਾਂ ਤੇ ਵਿਚਾਰ ਕਰਨ ਲਈ ਇਕੱਤਰ ਹੋਏ। ਪ੍ਰਧਾਨ, ਮਾਲਾ ਸਿੰਘ ਅਤੇ ਇਸਮਾਈਲ ਜ਼ਮਾਨਤ ਤੇ ਛੁੱਟ ਕੇ ਆ ਗਏ ਸਨ। ਮੀਟਿੰਗ ਚਲ ਹੀ ਰਹੀ ਸੀ ਕਿ ਕੰਪਨੀ ਵਲੋਂ ਟਾਊਲਰ ਸਾਹਿਬ ਦੀ ਇਕ ਸਖ਼ਤ ਚਿੱਠੀ ਮਿਲੀ। ਚਿੱਠੀ ਦਾ ਸਾਰ-ਤੱਤ ਸੀ—ਜੇ ਮਜ਼ਦੂਰ ਚੌਵੀ ਘੰਟਿਆਂ ਦੇ ਅੰਦਰ ਕੰਮ ਤੇ ਨਾ ਮੁੜੇ ਤਾਂ ਕੰਪਨੀ ਉਨ੍ਹਾਂ ਵਿਰੁੱਧ ਸਖਤ ਕਦਮ ਚੁੱਕਣ ਤੇ ਮਜਬੂਰ ਹੋ ਜਾਵੇਗੀ। ਜੰਗ ਦੌਰਾਨ ਤੇਲ ਦੀ ਪੈਦਾਵਾਰ ਬੰਦ ਰੱਖਣਾ ਭਾਰਤ ਰੱਖਿਆ ਵਿਰੋਧੀ ਕੰਮ ਹੋਵੇਗਾ। ਚਿੱਠੀ ਪੜ੍ਹਦਿਆਂ ਹੀ ਯੂਨੀਅਨ ਦੇ ਨੇਤਾਵਾਂ ਦੀ ਸਮਝ ਵਿਚ ਆ ਗਿਆ ਕਿ ਹੁਣ ਹਾਲਾਤ ਬਿਲਕੁਲ ਵੱਖਰੇ ਹਨ। ਹੁਣ ਝੁਕ ਕੇ ਭਲੇ ਆਦਮੀਆਂ ਵਾਂਗ ਕੰਮ ਤੇ ਜਾਣ ਤੇ ਕੰਪਨੀ ਭਾਰਤ ਰੱਖਿਆ ਕਾਨੂੰਨ ਮੁਤਾਬਕ ਕਾਰਵਾਈ ਕਰੇਗੀ।

ਯੂਨੀਅਨ ਨੇ ਕੰਪਨੀ ਸਾਹਮਣੇ ਨਾ ਝੁਕਣ ਦਾ ਨਿਰਣਾ ਲਿਆ। ਇਕ ਲੀਫਲੈਟ ਕੱਢ ਕੇ ਸਾਰੀ ਹਾਲਤ ਮਜ਼ਦੂਰਾਂ ਸਮਝਾ ਦਿੱਤੀ। ਨਾਲ ਹੀ ਇਹ ਵੀ ਕਿਹਾ ਕਿ ਮਜ਼ਦੂਰ ਭੁੱਖੇ ਰਹਿ ਕੇ ਵੀ ਆਪਣੀਆਂ ਮੰਗਾਂ ਦੀ ਲੜਾਈ ਜਾਰੀ ਰੱਖਣਗੇ।

ਮਿਥੇ ਦਿਨ ਮੇਮ ਸਾਹਿਬ ਸਟੇਸ਼ਨ ਤੇ ਪਹੁੰਚ ਗਈ। ਪਰ ਸਟੇਸ਼ਨ ਤੇ ਪਹੁੰਚ ਕੇ ਵੇਖਿਆ ਕਿ ਪਲੇਟਫਾਰਮ ਤੇ ਤੁਰਨ ਦੀ ਵੀ ਜਗ੍ਹਾ ਨਹੀਂ ਹੈ। ਸਾਰਾ ਪਲੇਟਫਾਰਮ ਪੁਲਸ ਅਤੇ ਮਜ਼ਦੂਰਾਂ ਨਾਲ ਭਰਿਆ ਹੋਇਆ ਹੈ। ਉਨ੍ਹਾਂ ਆਪਣਾ ਸਾਮਾਨ ਡੱਬੇ ਵਿਚ ਚੜ੍ਹਾ ਕੇ ਨੈਣਮਣੀ ਅਤੇ ਦੁਰਗਾ ਦੀ ਭਾਲ ਕੀਤੀ। ਉਨ੍ਹਾਂ ਦੋਵਾਂ ਦੇ ਸਟੇਸ਼ਨ ਤੇ ਪਹੁੰਚਣ ਦੀ ਗੱਲ ਸੀ। ਉਹ ਪਲੇਟਫਾਰਮ ਤੇ ਚੱਕਰ ਲਾਉਣ ਲੱਗੀ। ਤਾਂ ਵੀ ਉਨ੍ਹਾਂ ਨੂੰ ਨਾ ਵੇਖ ਕੇ ਪ੍ਰੇਸ਼ਾਨ ਹੋ ਗਈ। ਹੁਣ ਉਹ ਆਪਣੇ ਡੱਬੇ ਵਿਚ ਮੁੜ ਆਈ। ਉਥੇ ਦੇਖਿਆ ਦੂਸਰੀ ਸੀਟ ਤੇ ਜਿਲਾਪੋਸੀ ਬੈਠਿਆ ਹੈ।

ਜਿਲਾਪੋਸੀ ਨੇ ਹੱਥ ਵਧਾ ਕੇ ਕਿਹਾ, "ਮੈਂ ਵੀ ਤੁਹਾਡੇ ਨਾਲ ਹੀ ਜਾ ਰਿਹਾ ਹਾਂ।"

"ਕਿਥੇ ਜਾਓਗੇ?"

"ਹੋਮ।"

"ਕਿਉਂ?"

"ਲੜਾਈ ਲਈ। ਮੈਨੂੰ ਫ਼ੌਜ ਵਿਚ ਬੁਲਾਇਆ ਗਿਆ ਹੈ।"

ਮਿਸਿਜ਼ ਫਲੈਮਿੰਗ ਕੁਝ ਨਹੀਂ ਬੋਲੀ।

ਉਹ ਮੁੜ ਬਾਹਰ ਆ ਗਈ।

ਬਾਹਰ ਮਜ਼ਦੂਰਾਂ ਦੀ ਇਕ ਮੀਟਿੰਗ ਹੋ ਰਹੀ ਹੈ। ਗਿਆਸੁਦੀਨ ਕੁਝ ਕਹਿ ਰਹੇ ਹਨ। ਉਨ੍ਹਾਂ ਮਗਰੋਂ ਮਾਲਾ ਸਿੰਘ ਅਤੇ ਪ੍ਰਧਾਨ ਵੀ ਕੁਝ ਬੋਲੇ। ਉਨ੍ਹਾਂ ਮਗਰੋਂ ਕਈ ਹੋਰ ਲੋਕਾਂ ਦੇ ਭਾਸ਼ਣ ਹੋਏ। ਮਿਸਿਜ਼ ਫਲੈਮਿੰਗ ਨੂੰ ਇਹ ਸਮਝ ਨਹੀਂ ਆ ਰਿਹਾ ਕਿ ਮਜ਼ਦੂਰਾਂ ਨੂੰ ਪਲੇਟਫਾਰਮ ਤੇ ਕਿਉਂ ਲਿਆਂਦਾ ਗਿਆ ਹੈ।

ਕੁਝ ਦੇਰ ਬਾਦ ਜਿਲਾਪੋਸੀ ਵੀ ਬੁੱਲ੍ਹਾਂ ਵਿਚ ਸਿਗਰਟ ਲਈ ਬਾਹਰ ਆ ਗਿਆ। ਉਸ ਨੇ ਮਿਸਿਜ਼ ਫਲੈਮਿੰਗ ਦੇ ਮੂੰਹ ਵੱਲ ਦੇਖ ਕੇ ਕਿਹਾ, "ਸਮਝ ਨਹੀਂ ਪਾ ਰਹੇ ਕੀ? ਹੋਲਸੇਲ ਅਰੈਸਟ। ਔਰਤਾਂ, ਬੱਚੇ, ਵੱਡੇ-ਬੁੱਢੇ ਕੋਈ ਨਹੀਂ ਬਚਿਆ।"

ਮਿਸਿਜ਼ ਫਲੈਮਿੰਗ ਨੇ ਹੈਰਾਨੀ ਨਾਲ ਪੁੱਛਿਆ, "ਕਿਉਂ ?"

ਜਿਲਾਪੋਸੀ ਹੱਸ ਕੇ ਬੋਲਿਆ, "ਲੜਾਈ ਦੇ ਦਿਨਾਂ ਵਿਚ ਤੇਲ ਦੀ ਪੈਦਾਵਾਰ ਬੰਦ ਕਰਨ ਦਾ ਨਤੀਜਾ।"

ਮਿਸਿਜ਼ ਫਲੈਮਿੰਗ ਬੋਲੀ, "ਲੜਾਈ ਤਾਂ ਯੂਰਪ ਵਿਚ ਸ਼ੁਰੂ ਹੋਈ ਹੈ, ਇਥੇ ਰੱਖਿਆ ਕਾਨੂੰਨ ਵਰਤਣ ਦਾ ਕੀ ਮਤਲਬ ?"

ਜਿਲਾਪੋਸੀ ਹੱਸ ਕੇ ਬੋਲਿਆ, "ਉਹ ਜਾਣ ਗਏ ਹਨ।"

ਮਿਸਿਜ਼ ਫਲੈਮਿੰਗ ਗੁੱਸੇ ਵਿਚ ਬੋਲੀ, "ਪਤਾ ਲੱਗ ਗਿਆ ਹੈ ਤਾਂ ਠੀਕ ਹੈ। ਪਰ ਅਸਲੀਅਤ ਵਿਚ ਉਹ ਕੀ ਜਾਣ ਗਏ ਹਨ, ਜਾਣਦੇ ਹੋ ਤੁਸੀਂ ? ਸਫ਼ੇਦ ਚਮੜੀ ਦੇ ਰਹਿੰਦਿਆਂ ਕਾਲੀ ਚਮੜੀ ਵਾਲੇ ਕੋਈ ਵੀ ਨਿਆਂ-ਸੰਗਤ ਮੰਗ ਨਹੀਂ ਕਰ ਸਕਦੇ।"

ਜਿਲਾਪੋਸੀ ਦਾ ਹਾਸਾ ਬੰਦ ਹੋ ਗਿਆ।

ਮਜ਼ਦੂਰਾਂ ਵਿਚਕਾਰ ਸ਼ੋਰ ਮੱਚ ਗਿਆ। ਪੁਲਸ ਨੇ ਸਾਰਿਆਂ ਨੂੰ ਰੇਲ ਵਿਚ ਬੈਠਣ ਦਾ ਹੁਕਮ ਦਿੱਤਾ। ਪਰ ਕੋਈ ਅਗਾਂਹ ਨਹੀਂ ਵਧਿਆ।

ਪੁਲਸ ਉਲਝਣ ਵਿਚ ਫਸ ਗਈ। ਪੁਲਸ ਕਾਰਡਨ ਵਿਚਕਾਰ ਰਾਊਲਟ ਸਾਹਿਬ ਦਾ ਚਿਹਰਾ ਦਿਖਾਈ ਦਿੱਤਾ। ਪੁਲਸ ਅਫ਼ਸਰ ਮਿਸ਼ਰਾ ਨਾਲ ਸਲਾਹ ਕਰ ਰਹੇ ਸਨ। ਸਟੇਸ਼ਨ ਮਾਸਟਰ ਨੂੰ ਵੀ ਬੁਲਾ ਲਿਆ ਸੀ। ਕਰੀਬ ਦੋ ਹਜ਼ਾਰ ਲੋਕ ਪਲੇਟਫਾਰਮ ਤੇ ਸਨ। ਸ਼ਾਇਦ ਉਨ੍ਹਾਂ ਨੂੰ ਭੇਜਣ ਦੀ ਚਰਚਾ ਹੋ ਰਹੀ ਸੀ।

ਜਿਲਾਪੋਸੀ ਬੋਲਿਆ, "ਲੱਗਦਾ ਹੈ ਟਰੇਨ ਚਲਣ ਵਿਚ ਦੇਰ ਹੈ। ਇਉਂ ਹੀ ਲੱਗ ਰਿਹਾ ਹੈ।"

ਮਿਸਿਜ਼ ਫਲੈਮਿੰਗ ਚੁੱਪ ਰਹੀ। ਜਾਣ ਵਾਲੇ ਦਿਨ ਅਜਿਹਾ ਦ੍ਰਿਸ਼ ਦੇਖਣ ਦੀ ਉਨ੍ਹਾਂ ਉਮੀਦ ਨਹੀਂ ਕੀਤੀ ਸੀ। ਮਿਸਟਰ ਹਿੰਗਿਸ ਸ਼ਿਲਾਂਗ ਵਿਚ ਹਨ। ਉਨ੍ਹਾਂ ਦੇ ਰਹਿੰਦਿਆਂ ਅਜਿਹਾ ਹੋ ਸਕਦਾ ਸੀ ? ਸੁਣਿਆ ਹੈ ਉਹ ਕੰਸਿਲਿਏਸ਼ਨ ਬੋਰਡ ਦੀ ਰਾਏ ਮੰਨਣ ਦੇ ਪੱਖ ਵਿਚ ਸਨ। ਇਸ ਲਈ ਉਨ੍ਹਾਂ ਦੇ ਰਹਿੰਦਿਆਂ ਕੋਈ ਸਮਝੌਤਾ ਹੋ ਸਕਦਾ ਸੀ। ਪਰ ਸਮਝੌਤਾ ਹੋ ਹੀ ਜਾਂਦਾ, ਇਹ ਵੀ ਕਿਵੇਂ ਕਿਹਾ ਜਾ ਸਕਦਾ ਹੈ ? ਮਿਸਟਰ ਹਿੰਗਿਸ ਤਾਂ ਕਮਜ਼ੋਰ ਮਨ ਵਾਲੇ ਹਨ। ਟਾਊਲਰ ਸਾਮ੍ਹਣੇ ਮੂੰਹ ਨਹੀਂ ਖੁੱਲ੍ਹਦਾ।

ਇਸੇ ਦੌਰਾਨ ਕਿਤੋਂ ਟਾਊਲਰ ਪਲੇਟਫਾਰਮ ਤੇ ਪਹੁੰਚ ਗਿਆ। ਡੰਗ ਲੈਣ ਵਾਲੀ ਮੂਰਤ। ਸ਼ਹਿਰੋਂ ਔਰਤਾਂ ਨੂੰ ਫੜ ਕੇ ਲਿਆਂਦਾ ਗਿਆ ਹੈ। ਲੱਛਮੀ, ਮਨੂੰ, ਨੈਣਮਣੀ ਅਤੇ ਬਰੂਆਣੀ। ਕਿਸੇ ਨੂੰ ਵੀ ਨਹੀਂ ਛੱਡਿਆ, ਬਰੂਆਣੀ ਦੀ ਗੋਦ ਵਿਚ ਬੱਚਾ ਰੋ ਰਿਹਾ ਸੀ।

ਟਾਊਲਰ ਮੇਮ ਸਾਹਿਬ ਨੂੰ ਦੇਖ ਕੇ ਗੱਲਾਂ ਕਰਨ ਲਈ ਅਗਾਂਹ ਵੱਧ ਗਿਆ।

ਮਿਸਿਜ਼ ਫਲੈਮਿੰਗ ਦੇ ਦਿਲ-ਦਿਮਾਗ਼ ਨੂੰ ਜਿਵੇਂ ਅੱਗ ਲੱਗ ਗਈ। ਸ਼ਰਾਫ਼ਤ ਮਾਰੇ ਟਾਊਲਰ ਨੂੰ ਵਿਦਾਇਗੀ ਬੋਲ ਕਹਿ ਕੇ ਪੁੱਛਿਆ, "ਇਨ੍ਹਾਂ ਲੋਕਾਂ ਨੂੰ ਕੱਢਣ ਦਾ ਕੀ ਫ਼ਾਇਦਾ ?"

ਟਾਊਲਰ ਨੇ ਕੁਝ ਵੀ ਜਵਾਬ ਨਹੀਂ ਦਿੱਤਾ। ਉਹ ਮੌਸਮ ਦੀਆਂ ਗੱਲਾਂ ਕਰਨ ਲੱਗਾ। ਮਿਸਿਜ਼ ਫਲੈਮਿੰਗ ਨੇ ਟਾਊਲਰ ਨਾਲ ਫੇਰ ਕੋਈ ਗੱਲ ਨਹੀਂ ਕੀਤੀ। ਉਹ

ਸਿੱਧੀ ਰਾਊਲਟ ਕੋਲ ਪਹੁੰਚੀ ਅਤੇ ਗੁੱਸੇ ਨਾਲ ਪੁੱਛਿਆ, ''ਕੀ ਮੈਂ ਪੁੱਛ ਸਕਦੀ ਹਾਂ ਕਿ ਦੁਰਗਾ, ਨੈਣਮਣੀ, ਬਰੂਆਣੀ ਅਤੇ ਮਨੂੰ ਨੂੰ ਗ੍ਰਿਫ਼ਤਾਰ ਕਿਉਂ ਕੀਤਾ ਗਿਆ ਹੈ ਕਿਉਂ ਕੱਢਿਆ ਜਾ ਰਿਹਾ ਹੈ ?''

ਰਾਊਲਟ ਹੜਬੜਾ ਗਿਆ। ਉਸ ਨੇ ਕਿਹਾ, ''ਤੁਸੀਂ ਸ਼ਾਇਦ ਆਪਣੇ ਨਾਲ ਰਹਿਣ ਵਾਲੀ ਜੋੜੀ ਬਾਰੇ ਪੁੱਛ ਰਹੇ ਹੋ ? ਪਰ ਕੁਝ ਦਿਨਾਂ ਤੋਂ ਸ਼ਾਇਦ ਉਹ ਤੁਹਾਡੇ ਕੋਲ ਕੰਮ ਨਹੀਂ ਕਰ ਰਹੇ ?''

ਮਿਸਿਜ਼ ਫਲੈਮਿੰਗ ਨੇ ਜਵਾਬ ਦਿੱਤਾ, ''ਕਰ ਕਿਉਂ ਨਹੀਂ ਰਹੇ ਛੁੱਟੀ ਤੇ ਹਨ।''

ਰਾਊਲਟ ਨੇ ਮਿਸ਼ਰਾ ਨੂੰ ਕਿਹਾ, ''ਉਨ੍ਹਾਂ ਦੋਵਾਂ ਨੂੰ ਇਨ੍ਹਾਂ ਕੋਲ ਜਾਣ ਦਿਓ।''

ਮਿਸਿਜ਼ ਫਲੈਮਿੰਗ ਨੇ ਕਿਹਾ, ''ਔਰਤਾਂ ਨੂੰ ਛੱਡ ਦਿਓ।''

ਰਾਊਲਟ ਨੇ ਜਵਾਬ ਦਿੱਤਾ, ''ਇੰਝ ਕਿਸੇ ਨੂੰ ਵੀ ਨਹੀਂ ਛੱਡਿਆ ਜਾ ਸਕਦਾ। ਔਰਤਾਂ ਵੀ ਨਹੀਂ। ਇਥੋਂ ਸਾਰਿਆਂ ਨੂੰ ਭੇਜਣਾ ਹੈ।''

''ਪਰ ਬਰੂਆਣੀ ਦਾ ਕੀ ਦੋਸ਼ ?''

ਰਾਊਲਟ ਕੁਝ ਬੇਰੰਗ ਹੋ ਗਿਆ। ਏਨੇ ਵਿਚ ਟਾਊਲਰ ਆ ਪਹੁੰਚਿਆ। ਵੱਡੀ ਦੇਹ ਵਾਲਾ ਆਦਮੀ। ਰਾਊਲਟ ਅਤੇ ਉਸਦੀਆਂ ਸ਼ਕਲਾਂ ਇਕੋ ਜਿਹੀਆਂ ਹਨ। ਰਾਊਲਟ ਬੋਲਿਆ, ''ਤੁਸੀਂ ਇਨ੍ਹਾਂ ਨਾਲ ਗੱਲ ਕਰੋ। ਮੈਂ ਤਾਂ ਸਾਰਿਆਂ ਨੂੰ ਪਛਾਣਦਾ ਨਹੀਂ।''

ਮਿਸਿਜ਼ ਫਲੈਮਿੰਗ ਬੋਲੀ, ''ਇਨ੍ਹਾਂ ਨਾਲ ਗੱਲ ਕਰਕੇ ਕੀ ਲਾਭ ? ਗ੍ਰਿਫ਼ਤਾਰ ਤਾਂ ਤੁਸੀਂ ਕੀਤੇ ਹਨ।''

ਟਾਊਲਰ ਗੰਭੀਰਤਾ ਨਾਲ ਬੋਲਿਆ, ''ਮਜ਼ਦੂਰਾਂ ਨੂੰ ਟੱਬਰਾਂ ਸਮੇਤ ਕੱਢਿਆ ਜਾ ਰਿਹਾ ਹੈ। ਟੱਬਰਾਂ ਨੂੰ ਰੱਖਣਾ ਠੀਕ ਨਹੀਂ ਹੋਵੇਗਾ। ਇਸ ਲਈ ਅਜਿਹਾ ਕੀਤਾ ਜਾ ਰਿਹਾ ਹੈ।''

ਮਿਸਿਜ਼ ਫਲੈਮਿੰਗ ਵੈਰਾਗ ਨਾਲ ਬੋਲੀ, ''ਤੁਹਾਡੇ ਨਾਲ ਤਾਂ ਗੱਲ ਕਰਨ ਦਾ ਕੋਈ ਲਾਭ ਨਹੀਂ।''

ਇਹ ਕਹਿਕੇ ਉਹ ਮਜ਼ਦੂਰਾਂ ਵਿਚਕਾਰ ਚਲੀ ਗਈ। ਖਾਸਕਰ ਜਿਥੇ ਔਰਤਾਂ ਸਨ।

ਮਿਸਿਜ਼ ਫਲੈਮਿੰਗ ਨੇ ਦੇਖਿਆ। ਬਰੂਆਣੀ ਦੇ ਖ਼ੂਬਸੂਰਤ ਮੂੰਹ ਤੇ ਹੰਝੂ ਛਲਕ ਰਹੇ ਸਨ। ਗੋਦੀ ਵਿਚ ਬੱਚਾ ਸਿਸਕ ਰਿਹਾ ਹੈ। ਉਹ ਬੋਲੀ, ''ਬਰੂਆਣੀ ਮੈਨੂੰ ਬੜਾ ਦੁੱਖ ਹੈ ਪਰ ਮੈਂ ਬਿਲਕੁਲ ਲਾਚਾਰ ਹਾਂ।'' ਫਿਰ ਬੱਚੇ ਨੂੰ ਗੋਦੀ ਵਿਚ ਲੈ ਕੇ ਪਿਆਰ ਕੀਤਾ। ਇਸੇ ਦੌਰਾਨ ਮਿਸ਼ਰਾ ਨੈਣਮਣੀ ਅਤੇ ਦੁਰਗਾ ਨੂੰ ਰਾਊਲਟ ਕੋਲ ਲੈ ਆਇਆ।

ਮਨੂੰ ਮੇਮ ਸਾਹਿਬ ਵੱਲ ਦੇਖ ਕੇ ਬੋਲੀ, ''ਇਹ ਸਭ ਲਾਡ-ਪਿਆਰ ਦਿਖਾਉਣ ਦਾ ਕੀ ਫ਼ਾਇਦਾ ਹੋਵੇਗਾ ਮੇਮ ਸਾਹਿਬ ? ਉਸ ਦਿਨ ਤੁਸੀਂ ਹੀ ਤਾਂ ਸਾਨੂੰ ਚੈਟਰਜੀ ਦਾ ਲੇਖ ਪੜ੍ਹ ਕੇ ਸੁਣਾਇਆ ਸੀ। ਕੀ ਉਥੇ ਇਹੋ ਸਾਰੀਆਂ ਗੱਲਾਂ ਲਿਖੀਆਂ ਨਹੀਂ ਸਨ ? ਉੱਚੇ ਲੋਕਾਂ ਦਾ ਹੇਠਾਂ ਵਾਲਿਆਂ ਨਾਲ ਮੇਲ ਨਹੀਂ ਹੋ ਸਕਦਾ। ਤੁਸੀਂ ਨੈਣਮਣੀ ਨੂੰ ਏਨਾ ਉਤਸ਼ਾਹ ਦੁਆਇਆ ਪਰ ਹੁਣ ਕੀ ਹੋਇਆ ? ਰਾਊਲਟ ਸਾਹਿਬ ਨੇ ਸਾਰਿਆਂ ਦੇ ਖ਼ਿਲਾਫ਼ ਵਾਰੰਟ ਕੱਢ ਦਿੱਤੇ। ਕਿਸੇ ਨੂੰ ਨਹੀਂ ਛੱਡਿਆ—ਗਿਆਸੁਦੀਨ ਸਾਹਿਬ,

ਮਾਲਾ ਸਿੰਘ, ਪ੍ਰਧਾਨ, ਇਸਮਾਈਲ, ਲੱਛਮੀ, ਮੈਂ, ਬਰੂਆਣੀ, ਨੈਣਮਣੀ, ਕਿਸੇ ਨੂੰ ਵੀ ਨਹੀਂ ਛੱਡਿਆ ਗਿਆ। ਸਾਰੇ ਦੇ ਸਾਰੇ ਕੱਢ ਦਿੱਤੇ ਗਏ ਹਨ।"

ਮੇਮ ਸਾਹਿਬ ਚੁੱਪ ਰਹੀ। ਬੱਚੇ ਦਾ ਚੁੰਮਣ ਲੈ ਕੇ ਵਾਪਸ ਦਿੰਦਿਆਂ ਬੋਲੀ, "ਇਕ ਗੱਲ ਯਾਦ ਰੱਖੀਂ ਮਨੂੰ! ਜੋ ਲੋਕ ਇਹ ਕੰਮ ਕਰ ਰਹੇ ਹਨ, ਉਹ ਅਸਲ ਅੰਗਰੇਜ਼ ਨਹੀਂ ਹਨ। ਇੰਗਲੈਂਡ ਦੇ ਲੋਕ ਤੁਹਾਡੇ ਲੋਕਾਂ ਵਾਂਗ ਹੀ ਹਨ। ਉਹ ਅੱਤਿਆਚਾਰ ਪਸੰਦ ਨਹੀਂ ਕਰਦੇ।"

ਹੁਣ ਇਸਮਾਈਲ ਅਤੇ ਨਸੀਰੁਦੀਨ ਅੱਗੇ ਆ ਗਏ। "ਮੇਮ ਸਾਹਿਬ!" ਇਸ-ਮਾਈਲ ਬੋਲਿਆ, "ਤੇਲ ਅਤੇ ਪਾਣੀ ਨਹੀਂ ਮਿਲ ਸਕਦਾ।"

ਨਸੀਰੁਦੀਨ ਬੋਲਿਆ, "ਏਨੇ ਦਿਨ ਨੌਕਰੀ ਕੀਤੀ ਪਰ ਭਲੇ ਆਦਮੀ ਘੱਟ ਹੀ ਮਿਲੇ। ਵੱਡੇ ਆਦਮੀ ਨਾਲ ਪਿਆਰ ਪਾਉਣਾ ਅਤੇ ਸਾਹਿਬ ਦਾ ਮੁਰਗੀ ਪਾਲਣਾ ਇਕ ਬਰਾਬਰ ਹੈ।" ਹੋਰ ਲੋਕ ਵੀ ਉਥੇ ਆ ਗਏ। ਜਿਸ ਦੇ ਮਨ ਵਿਚ ਜੋ ਭਾਵ ਸਨ, ਸਾਰਿਆਂ ਨੇ ਜ਼ਾਹਰ ਕੀਤੇ। ਇਕ ਸੱਚੀ ਬ੍ਰਿਟਿਸ਼ ਔਰਤ ਦੇ ਹਿਰਦੇ ਵਿਚ ਇਹ ਸਭ ਗੱਲਾਂ ਤੀਰ ਵਾਂਗ ਚੁੰਭਣ ਲੱਗੀਆਂ। ਸਿਰਫ਼ ਮਿਸਿਜ਼ ਫਲੈਮਿੰਗ ਤੋਂ ਸਿਵਾ ਹੋਰ ਕਿਸੇ ਨੇ ਵੀ ਨਹੀਂ ਸਮਝਿਆ ਸੀ ਕਿ ਇਤਿਹਾਸ ਦੀ ਦ੍ਰਿਸ਼ਟੀ ਵਿਚ ਟਾਊਲਰ ਵਰਗੇ ਲੋਕ ਕਿੰਨੇ ਪਾਪੀ ਨੇ। ਨਾਲੇ ਇਨਸਾਨਾਂ ਦੇ ਜ਼ਹਿਰੀਲੇ ਬੋਲ ਇਸ ਰੇਤ ਦੇ ਭਵਨ ਨੂੰ ਚਕਨਾਚੂਰ ਕਰ ਦੇਣਗੇ। ਇਸ ਲਈ ਪਹਿਲਾਂ ਤੋਂ ਹੀ ਸਾਵਧਾਨ ਸਨ। ਪਰ ਟਾਊਲਰ ਨੂੰ ਇਹ ਸਭ ਕਹਿਣਾ ਤੇ ਮੱਝ ਅੱਗੇ ਬੀਨ ਵਜਾਉਣਾ ਇਕੋ ਗੱਲ ਹੈ। ਉਨ੍ਹਾਂ ਕੋਲ ਸਮਝਣ ਲਈ ਦਿਮਾਗ਼ ਨਹੀਂ ਹੈ ਅਤੇ ਸੁਨਣ ਲਈ ਕੰਨ ਨਹੀਂ ਹਨ।

ਤਾੜਨਾ ਸੁਣ ਕੇ ਵੀ ਜਦ ਮੇਮ ਸਾਹਿਬ ਪੱਥਰ ਦੀ ਮੂਰਤੀ ਵਾਂਗ ਖੜੀ ਰਹੀ ਤਾਂ ਲੋਕਾਂ ਦਾ ਗਾਲ੍ਹਾਂ ਦੇਣਾ ਆਪਣੇ ਆਪ ਬੰਦ ਹੋ ਗਿਆ।

ਮੇਮ ਸਾਹਿਬ ਨੇ ਹੁਣ ਗਿਆਸੁਦੀਨ ਦੀ ਖੋਜ ਕੀਤੀ। ਉਹ ਇਕ ਕੋਨੇ ਵਿਚ ਬੈਠਾ ਸਿਗਰਟ ਪੀ ਰਿਹਾ ਸੀ। ਉਨ੍ਹਾਂ ਦਾ ਬੁਲਾਵਾ ਸੁਣ ਕੇ ਉਠ ਆਇਆ।

ਉਹ ਬੋਲੀ, "ਇਕ ਗੱਲ ਕਹਿਣ ਲਈ ਤੁਹਾਨੂੰ ਕਸ਼ਟ ਦਿੱਤਾ ਹੈ।"

"ਕਹੋ?"

"ਜਿਹੀ ਹੜਤਾਲ ਤੁਸੀਂ ਕੀਤੀ, ਉਹੋ ਜਿਹੀ ਬਹੁਤ ਘੱਟ ਹੁੰਦੀ ਹੈ। ਸਾਡੇ ਦੇਸ਼ ਵਿਚ ਵੀ ਨਹੀਂ ਹੁੰਦੀ। ਸਫ਼ਲਤਾ ਤਾਂ ਨਹੀਂ ਮਿਲੀ—ਪਰ—"

"ਪਰ ਕੀ? ਨਿਰਸੰਕੋਚ ਕਹੋ।"

"ਇਕ ਦਿਨ ਤੁਸੀਂ ਸਮਝ ਜਾਓਗੇ ਕਿ ਇਹ ਸਾਰਾ ਅੱਤਿਆਚਾਰ ਬੇਮ਼ਤਲਬ ਸੀ। ਭਲੇ ਲੋਕ ਹੁੰਦੇ ਤਾਂ ਅਜਿਹਾ ਅੱਤਿਆਚਾਰ ਨਹੀਂ ਹੁੰਦਾ।"

ਗਿਆਸੁਦੀਨ ਨੇ ਕਿਹਾ, "ਮੈਂ ਸਮਝਦਾ ਹਾਂ। ਪਰ ਮੈਂ ਵੀ ਇਕ ਗੱਲ ਕਹਿੰਦਾ ਹਾਂ। ਇਹ ਹੜਤਾਲ ਅਨਿਆਂ ਕਰਕੇ ਤੋੜ ਨਾ ਸਕਦੇ, ਜੇ ਸਾਡੀ ਆਜ਼ਾਦ ਸਰਕਾਰ ਹੁੰਦੀ। ਸਾਨੂੰ ਇਥੋਂ ਕੱਢ ਦੇਣ ਨਾਲ ਕੀ ਹੋਵੇਗਾ? ਹੁਣ ਅਸੀਂ ਸਾਰੇ ਅੰਗਰੇਜ਼ ਸਰਕਾਰ ਨੂੰ ਇਥੋਂ ਕੱਢਣ ਵਿਚ ਜੁਟ ਜਾਵਾਂਗੇ—"

ਏਨੇ ਵਿਚ ਹੀ ਰਾਊਲਟ ਅਤੇ ਟਾਊਲਰ ਮਿਸਿਜ਼ ਫਲੈਮਿੰਗ ਕੋਲ ਆਏ। ਉਨ੍ਹਾਂ

ਪਲਟ ਕੇ ਵੀ ਨਹੀਂ ਵੇਖਿਆ ।

ਰਾਊਲਟ ਆਪ ਹੀ ਬੋਲਿਆ, "ਤੁਸੀਂ ਉਧਰ ਚਲੋ ਕੁਝ ਗੱਲਾਂ ਕਰਨੀਆਂ ਹਨ ।"

"ਕਿਹੀਆਂ ਗੱਲਾਂ ?"

"ਉਸ ਮੁੰਡੇ ਅਤੇ ਕੁੜੀ ਬਾਰੇ ।" ਰਾਊਲਟ ਬੋਲਿਆ ।

ਮਿਸਿਜ਼ ਫਲੈਮਿੰਗ ਨੈਣਮਣੀ ਅਤੇ ਦੂਸਰੇ ਲੋਕਾਂ ਵੱਲ ਚਲੀ ਗਈ ।

ਹੋਰ ਕੋਈ ਵੇਲਾ ਹੁੰਦਾ ਤਾਂ ਨੈਣਮਣੀ ਮੇਮ ਸਾਹਿਬ ਨੂੰ ਦੇਖ ਕੇ ਆਨੰਦ-ਮਗਨ ਹੋ ਜਾਂਦੀ । ਪਰ ਅੱਜ ਉਸ ਦਾ ਚਿਹਰਾ ਸੁੱਕਿਆ ਹੋਇਆ ਹੈ । ਅੱਖਾਂ ਵਿਚ ਮਾਣ ਹੈ । ਉਹ ਅਪਮਾਨਤ ਮਹਿਸੂਸ ਕਰ ਰਹੀ ਹੈ । ਪੁਲਸ ਲਾਈਟ ਇਨਫ਼ੈਂਟਰੀ ਦੇ ਘੁੜਸਵਾਰਾਂ ਨਾਲ ਮਿਲ ਕੇ ਦੁਰਗਾ, ਨੈਣਮਣੀ, ਮਨੂੰ ਅਤੇ ਹੋਰ ਸਾਰਿਆਂ ਨੂੰ ਜਾਨਵਰਾਂ ਵਾਂਗ ਖਦੇੜ ਰਹੀ ਹੈ । ਦੁਰਗਾ ਤੇ ਵੀ ਇਕ-ਦੋ ਲਾਠੀਆਂ ਪਈਆਂ ਹਨ । ਉਨ੍ਹਾਂ ਵਿਚੋਂ ਕੋਈ ਵੀ ਇਸ ਬੇਇਜ਼ਤੀ ਤੋਂ ਬਚਿਆ ਨਹੀਂ ਹੈ ।

ਮੇਮ ਸਾਹਿਬ ਨੈਣਮਣੀ ਨੂੰ ਕੀ ਕਹਿਣ ਕੁਝ ਤੈਅ ਨਹੀਂ ਕਰ ਪਾ ਰਹੀ । ਉਨ੍ਹਾਂ ਰਾਊਲਟ ਤੋਂ ਪੁੱਛਿਆ, "ਇਨ੍ਹਾਂ ਨੂੰ ਛੱਡ ਦਿੱਤਾ ਹੈ ਕੀ ? ਇਸ ਨੇ ਤਾਂ ਲਖਨਊ ਜਾਣਾ ਹੈ । ਇਸ ਨੂੰ ਗੱਡੀ ਦੇ ਦਿੱਤੀ ਗਈ ਜਾਂ ਨਹੀਂ ?"

ਰਾਊਲਟ ਬਹੁਤ ਨਿਮਰ ਹੋ ਕੇ ਬੋਲਿਆ, "ਛੱਡਣਾ ਤਾਂ ਸੰਭਵ ਨਹੀਂ । ਹਾਂ ਜੇ ਚਾਹੋ ਤਾਂ ਮਗਰੋਂ ਭੇਜਿਆ ਜਾ ਸਕਦਾ ਹੈ । ਗੱਡੀ ਵੀ ਮੇਰੀ ਜ਼ਿੰਮੇਵਾਰੀ ਤੇ ਰਹਿਣ ਦਿਓ—"

ਮਿਸਿਜ਼ ਫਲੈਮਿੰਗ ਦਾ ਮੂੰਹ ਸ਼ਰਮ ਨਾਲ ਲਾਲ ਹੋ ਗਿਆ ।

ਹੁਣ ਦੁਰਗਾ ਬੋਲਿਆ, "ਮੇਮ ਸਾਹਿਬ ਤੁਸੀਂ ਜੋ ਦਿੱਤਾ ਹੈ, ਉਹੋ ਬੜਾ ਹੈ । ਤੁਹਾਡਾ ਕੀਤਾ ਅਸੀਂ ਕਦੀ ਨਹੀਂ ਭੁੱਲਾਂਗੇ । ਤੁਸੀਂ ਜਾਓ ।"

ਦੁਰਗਾ ਦੇ ਬੋਲਣ ਦਾ ਢੰਗ ਬਿਲਕੁਲ ਅਨੋਖਾ ਸੀ ।

ਉਨ੍ਹਾਂ ਕਿਹਾ, "ਨਹੀਂ, ਇਹ ਗੱਲ ਠੀਕ ਨਹੀਂ । ਨੈਣਮਣੀ ਤੇਰਾ ਕੀ ਕਹਿਣਾ ਹੈ ?"

ਨੈਣਮਣੀ ਨੇ ਸਿਰ ਝੁਕਾ ਕੇ ਜਵਾਬ ਦਿੱਤਾ, "ਜੇ ਕਿਸਮਤ ਵਿਚ ਹੈ ਤਾਂ ਜ਼ਰੂਰ ਜਾਵਾਂਗੀ । ਤੁਸੀਂ ਮੇਰਾ ਫ਼ਿਕਰ ਨਾ ਕਰੋ । ਤੁਸੀਂ ਜਾਓ ।"

ਗੱਲਾਂ ਕਰਦਿਆਂ ਕਰਦਿਆਂ ਨੈਣਮਣੀ ਦੀਆਂ ਅੱਖਾਂ ਵਿਚੋਂ ਹੰਝੂ ਵਗਣ ਲੱਗੇ ।

ਮੇਮ ਸਾਹਿਬ ਨੇ ਬੁਲਾਇਆ, "ਨੈਣਮਣੀ !"

"ਜੀ ।"

"ਸੁਣ ! ਤੂੰ ਦੁੱਖੀ ਨਾ ਹੋ । ਤੂੰ ਆਜ਼ਾਦ ਹੋ ਕੇ ਪੜ੍ਹਨ ਜਾਈਂ—"

ਨੈਣਮਣੀ ਦਾ ਰੋਣ ਵੱਧਦਾ ਗਿਆ ।

ਦੁਰਗਾ ਨੇ ਝਿੜਕਦਿਆਂ ਕਿਹਾ, "ਓਦਿ ਰੋਂਦੀ ਕਿਉਂ ਐਂ ? ਹੁਣ ਸਮਝ ਵਿਚ ਆ ਜਾਵੇਗਾ ਕਿ ਸਾਹਿਬ ਲੋਕਾਂ ਦੀ ਜਾਤ ਇਕੋ ਜਿਹੀ ਹੁੰਦੀ ਏ ।"

ਲਖਨਊ ਜਾਣ ਵਾਲੀ ਗੱਲ ਦਾ ਦੁਰਗਾ ਨੇ ਬਿਲਕੁਲ ਜ਼ਿਕਰ ਨਹੀਂ ਕੀਤਾ । ਮੋਟਰ ਦੀ ਵੀ ਕੋਈ ਗੱਲ ਨਹੀਂ ਕੀਤੀ । ਉਸ ਦੇ ਦਿਲ ਨੂੰ ਤਕੜੀ ਸੱਟ ਲੱਗੀ ਸੀ ।

ਰਾਊਲਟ ਕੁਝ ਦੇਰ ਤਕ ਉਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ । ਉਸ ਤੋਂ ਬਾਦ

ਬੋਲਿਆ, ਮੈਂ ਜ਼ਰੂਰ ਕੋਈ ਪ੍ਰਬੰਧ ਕਰਾਂਗਾ।"

ਮਿਸਿਜ਼ ਫਲੇਮਿੰਗ ਹੱਸ ਕੇ ਚੁੱਪ ਹੋ ਗਈ। ਉਨ੍ਹਾਂ ਨੂੰ ਨੈਣਮਣੀ ਦੀ ਹਾਲਤ ਬਾਰੇ ਸੋਚ ਕੇ ਦੁੱਖ ਹੋ ਰਿਹਾ ਸੀ। ਉਸ ਨੂੰ ਨਿਸ਼ਚੇ ਹੀ ਹਿੰਮਤ ਕਰਨੀ ਪਵੇਗੀ ਤਾਂ ਹੀ ਲਖਨਊ ਜਾ ਸਕੇਗੀ।

ਸਭ ਤੋਂ ਵੱਡੀ ਚੋਟ ਇਹੋ ਸੀ ਅਤੇ ਇਹ ਚੋਟ ਉਸ ਨੂੰ ਆਪਣੇ ਆਦਮੀ ਤੋਂ ਹੀ ਲੱਗੀ। ਦੁਰਗਾ ਦੇ ਮਨ ਵਿਚ ਵੀ ਰੰਗ ਭੇਦ ਜਾਗ ਪਿਆ। ਮੇਮ ਸਾਹਿਬ ਨੇ ਉਨ੍ਹਾਂ ਤੇ ਉਪਕਾਰ ਕਰਕੇ ਜੋ ਪਿਆਰ ਦਾ ਬੀਜ ਲਾਇਆ ਸੀ, ਉਹ ਪੌਦਾ ਵੱਧਣ ਲੱਗਾ ਸੀ। ਪਰ ਇਨ੍ਹਾਂ ਲੋਕਾਂ ਨੇ ਉਸ ਨੂੰ ਕੱਟ ਦਿੱਤਾ। ਕੌਣ ਜਾਣਦਾ ਹੈ ਕਿ ਹੁਣ ਇਹ ਪੌਦਾ ਵੱਧ ਸਕੇਗਾ ਕਿ ਨਹੀਂ ?

ਨਿਰਾਸ਼ ਮਨ ਨਾਲ ਦੁਰਗਾ ਨੂੰ ਬੁਲਾਇਆ, "ਦੁਰਗਾ !'

"ਕਹੋ ਮੇਮ ਸਾਹਿਬ।"

ਮੈਂ ਜਾ ਰਹੀ ਹਾਂ। ਤੇਰੇ ਲਈ ਮੋਟਰ ਛੱਡ ਰਹੀ ਹਾਂ। ਰਾਊਲਟ ਸਾਹਿਬ ਨਾਲ ਮੈਂ ਬੰਦੋਬਸਤ ਕਰਕੇ ਜਾਵਾਂਗੀ।"

ਦੁਰਗਾ ਬੋਲਿਆ, "ਪਰ ਰੁਪਿਆ ਤਾਂ ਦਿੱਤਾ ਨਹੀਂ ਗਿਆ ਮੇਮ ਸਾਹਿਬ।'"

ਉਨ੍ਹਾਂ ਜਵਾਬ ਦਿੱਤਾ, "ਰੁਪੈ ਦੀ ਗੱਲ ਤੈਨੂੰ ਸੋਚਣ ਦੀ ਲੋੜ ਨਹੀਂ। ਰੁਪੈ ਦਾ ਕੋਈ ਮਤਲਬ ਨਹੀਂ ਹੈ। ਮੈਂ ਤੈਨੂੰ ਮੋਟਰ ਦੇ ਕੇ ਜਾ ਰਹੀ ਹਾਂ। ਉਸੇ ਨੂੰ ਚਲਾ ਕੇ ਰੋਜ਼ੀ ਕਮਾਈਂ। ਸਿਰਫ਼ ਇਕ ਗੱਲ ਹੋਰ—"

ਦੁਰਗਾ ਹੈਰਾਨ ਮੇਮ ਸਾਹਿਬ ਦੇ ਮੂੰਹ ਵੱਲ ਦੇਖਦਾ ਰਹਿ ਗਿਆ।

ਮੇਮ ਸਾਹਿਬ ਬੋਲੀ, ਨੈਣਮਣੀ ਨੂੰ ਲਖਨਊ ਭੇਜੇ ਬਿਨਾਂ ਨਾ ਰਹੀਂ। ਏਨਾ ਕਹਿ ਕੇ ਉਹ ਹੌਲੀ ਹੌਲੀ ਆਪਣੇ ਡੱਬੇ ਵਿਚ ਚਲੀ ਗਈ।

ਜਿਲਾਪੋਸੀ ਉਦੋਂ ਵੀ ਆਪਣੀ ਜਗ੍ਹਾ ਤੇ ਬੈਠਾ ਸਿਗਰਟ ਪੀ ਰਿਹਾ ਸੀ। ਉਹ ਲੜਾਈ ਦਾ ਸੁਪਨਾ ਦੇਖ ਰਿਹਾ ਸੀ। ਸਾਰੀ ਜ਼ਿੰਦਗੀ ਉਹ ਇਕ ਹੀ ਸੁਪਨਾ ਦੇਖਦਾ ਆਇਆ ਹੈ—ਰੁਮਾਂਸ ਅਤੇ ਐਡਵੈਂਚਰ। ਪਹਿਲੀ ਵੱਡੀ ਜੰਗ ਵਿਚ ਹਿੱਸਾ ਲੈ ਕੇ ਜਰਮਨੀ ਦੀ ਹੱਦ ਤਕ ਗਿਆ ਸੀ। ਇਕ ਵਾਰ ਟਰੈਂਚ ਵਿਚ ਲੜਦਿਆਂ ਉਸ ਦੇ ਸੀਨੇ ਵਿਚ ਗੋਲੀ ਲੱਗ ਗਈ ਸੀ। ਕਿਸਮਤ ਨਾਲ ਇਕ ਫੇਫੜਾ ਬਚ ਗਿਆ ਸੀ। ਉਸ ਦੇ ਬਚਣ ਦੀ ਕਹਾਣੀ ਵੀ ਅਜੀਬ ਹੈ। ਜੇਬ ਵਿਚ ਇਕ ਮੋਟੀ ਡਾਇਰੀ ਅਤੇ ਪਾਕਟ-ਬੁੱਕ ਰੱਖਣ ਕਰਕੇ ਬਚਾਅ ਹੋ ਗਿਆ ਸੀ। ਲੜਾਈ ਵਿਚ ਲੋਕਾਂ ਨੂੰ ਮਾਰਨ ਕਰਕੇ ਉਸਦੀ ਮੱਤ-ਚਾਲ ਬਦਲ ਗਈ ਸੀ। ਉਸ ਦਾ ਘਰ ਸਕਾਟਲੈਂਡ ਵਿਚ ਸੀ। ਘਰ ਵਿਚ ਕਈ ਯੋਧੇ ਸਨ। ਪਿਤਾ, ਭਰਾ, ਚਾਚਾ। ਬਦਕਿਸਮਤੀ ਨੂੰ ਤਿੰਨੇ ਹੀ ਲੜਾਈ ਵਿਚ ਮਾਰੇ ਗਏ। ਹੁਣ ਉਸ ਦੇ ਪਰਿਵਾਰ ਵਿਚ ਕੋਈ ਨਹੀਂ ਸੀ। ਸੁੰਨੇ ਘਰ 'ਚ ਮੁੜਨਾ ਉਸ ਨੂੰ ਚੰਗਾ ਨਹੀਂ ਲੱਗਿਆ। ਇਸ ਲਈ ਬਦੇਸ਼ 'ਚ ਨੌਕਰੀ ਕਰਨ ਆ ਗਿਆ। ਕੁਝ ਦਿਨ ਰੰਗੂਨ ਵਿਖੇ ਰਿਹਾ। ਕੰਪਨੀ ਦੇ ਇਸ ਨਵੇਂ ਉਦਯੋਗ ਨੂੰ ਲੈਣ ਮਗਰੋਂ ਇਸ ਸ਼ਹਿਰ ਵਿਚ ਆ ਗਿਆ। ਸ਼ਾਦੀ ਵੱਲ ਉਸ ਦਾ ਮਨ ਨਹੀਂ ਗਿਆ। ਇਸ ਲਈ ਫ੍ਰੀ-ਸੈਕਸ ਦੀ ਜ਼ਿੰਦਗੀ ਬਿਤਾਉਣ ਲੱਗਾ। ਕਾਫ਼ੀ ਸਮਾਂ ਇਸੇ

ਤਰ੍ਹਾਂ ਲੰਘ ਗਿਆ । ਹੌਲੀ ਹੌਲੀ ਉਮਰ ਗੁਜ਼ਰਨ ਲੱਗੀ । ਜ਼ਿੰਦਗੀ ਵਿਚ ਤ੍ਰਿਪਤੀ ਨਹੀਂ ਰਹੀ ਅਤੇ ਢਿਚਕੌਲੇਪਨ ਦਾ ਅਹਿਸਾਸ ਹੋਇਆ । ਇਕ ਅਣਬੁੱਝ ਉਦਾਸੀ ਮਨ ਤੇ ਛਾ ਗਈ ਤਾਂ ਫਿਰ ਤੋਂ ਲੜਾਈ ਦੀ ਗੱਲ ਯਾਦ ਆ ਗਈ ।

ਐਡਵੈਂਚਰ ਦਾ ਮਤਲਬ ਮਹਿਸੂਸ ਕਰਕੇ ਉਸੇ ਦੀ ਕਲਪਨਾ ਕਰਨ ਲੱਗਾ । ਟਰੈਂਚ ਵਿਚ ਵੜ ਕੇ ਉਹ ਮਾਰੇਗਾ, ਮਰੇਗਾ ਤੇ ਮੌਤ ਦਾ ਸਾਮ੍ਹਣਾ ਕਰਦਿਆਂ ਨਵਾਂ ਅਗਿਆਨ ਲਾਭ ਪ੍ਰਾਪਤ ਕਰੇਗਾ । ਇਹੋ ਜ਼ਿੰਦਗੀ ਚੰਗੀ ਹੈ । ਹਰ ਪਲ ਉਤੇਜਨਾ । ਏਧਰ ਤਾਂ ਕੁੱਲ ਦੋ ਮਹੀਨੇ ਹੀ ਉਤੇੱਜਨਾ ਰਹੀ । ਅਤੇ ਉਤੇੱਜਨਾ ਉਸ ਦਿਨ ਸਿਖਰ ਤੇ ਪਹੁੰਚੀ ਜਿਸ ਦਿਨ ਗੋਲੀ ਚਲੀ । ਗੋਲੀ ਨਾਲ ਲੋਕ ਮਰ ਗਏ । ਇਸ ਦਾ ਉਨ੍ਹਾਂ ਨੂੰ ਅਫ਼ਸੋਸ ਨਹੀਂ ਹੈ । ਉਤੇੱਜਨਾ ਹੀ ਉਨ੍ਹਾਂ ਦੀ ਕਾਮਨਾ ਹੈ । ਵਰਨਾ ਉਹ ਜਿਊਂਦੇ ਨਹੀਂ ਰਹਿ ਸਕਦੇ ।

ਇਨ੍ਹਾਂ ਦੋ ਮਹੀਨਿਆਂ ਤੋਂ ਪਹਿਲੇ, ਦਿਨ ਵੇਲੇ ਤਾਂ ਨਹੀਂ ਰਾਤਾਂ ਵਿਚ ਉਤੇੱਜਨਾ ਲਿਆਈ ਸੀ ਇਕ ਔਰਤ । ਇਕ ਦਿਨ ਲਈ ਨਹੀਂ, ਪੂਰੇ ਇਕ ਮਹੀਨੇ ਲਈ । ਇਹ ਔਰਤਾਂ ਉਨ੍ਹਾਂ ਦੀ ਜ਼ਿੰਦਗੀ ਵਿਚ ਆਉਂਦੀਆਂ ਹਨ । ਉਸ ਤੋਂ ਮਗਰੋਂ ਫਿਰ ਹੁੰਦਾ ਹੈ ਵੈਰਾਗ ਅਤੇ ਅਨਿੱਛਾ । ਨਿੱਤ ਨਵਾਂ ਭੋਗ ਲਾਉਣ ਨੂੰ ਮਨ ਕਰਦਾ ਹੈ । ਜਦ ਵੀ ਜੋ ਵੀ ਮਿਲ ਜਾਂਦਾ ਹੈ ਉਹੋ ਗ੍ਰਹਿਣ ਕਰ ਲੈਂਦੇ ਹਨ । ਨਹੀਂ ਮਿਲਦਾ ਤਾਂ ਨਾ ਸਹੀ । ਕੋਈ ਬੰਧਨ ਨਹੀਂ, ਕੋਈ ਜ਼ਿੰਮੇਦਾਰੀ ਨਹੀਂ, ਕੋਈ ਤਪੇਵਾਂ ਨਹੀਂ । ਈਸ਼ਵਰ ਦਾ ਭੈਅ ਵੀ ਮਨੋਂ ਜਾਂਦਾ ਰਿਹਾ ਹੈ ।

ਖਿੜਕੀ ਵਿਚੋਂ ਮਿਸਿਜ਼ ਫਲੈਮਿੰਗ ਦਾ ਕਾਂਡ ਦੇਖ ਕੇ ਉਸ ਨੂੰ ਬੜਾ ਮਜ਼ਾ ਆ ਰਿਹਾ ਸੀ । ਦਰਿਆਦਿਲੀ, ਪਿਆਰ ! ਮਿਸਿਜ਼ ਫਲੈਮਿੰਗ ਜਿਵੇਂ ਇਨ੍ਹਾਂ ਸਾਰਿਆਂ ਦੀ ਐਕਟਿੰਗ ਕਰ ਰਹੀ ਹੋਵੇ । ਨਿਬੰਧ ਲਿਖਣ ਲਈ ਇਥੇ ਆਈ ਸੀ ਉਹ ਵੀ ਇਕ ਸ਼ੌਕ, ਇਕ ਐਡਵੈਂਚਰ ਵਿਚ ਬੱਧੀ । ਪਰ ਉਨ੍ਹਾਂ ਦਾ ਇਹ ਐਡਵੈਂਚਰ ਇਕ ਉਲਟ ਚੀਜ਼ ਹੈ, ਇਸ 'ਚ ਕੋਈ ਸ਼ੱਕ ਨਹੀਂ । ਅਜਿਹਾ ਐਡਵੈਂਚਰ ਸਿਰਫ਼ ਅੰਗਰੇਜ਼ ਔਰਤ ਹੀ ਕਰ ਸਕਦੀ ਹੈ ।

ਮਿਸਿਜ਼ ਫਲੈਮਿੰਗ ਉਦਾਸ ਹੋ ਕੇ ਬੈਠ ਗਈ । ਆਪਣਾ ਬੈਗ ਖੋਲ੍ਹ ਕੇ ਉਸ ਵਿਚੋਂ ਇਕ ਨੋਟ ਬੁੱਕ ਕੱਢੀ । ਚੈਟਰਜੀ ਦੇ ਲਿਖੇ ਇਹ ਲੇਖ ਉਨ੍ਹਾਂ ਨੂੰ ਪਸੰਦ ਸਨ ।

"ਮੈਂ ਦੂਜਿਆਂ ਦੇ ਹਿੱਤ ਲਈ ਜਿਊਂਦਾ ਹਾਂ, ਇਸ ਲਈ ਮੈਂ ਆਪ ਕੁਝ ਵੀ ਨਹੀਂ ਰੱਖਣਾ ਚਾਹੁੰਦਾ—ਉਸ ਔਰਤ ਨੂੰ ਵੀ ਨਹੀਂ ਜਿਸ ਨੂੰ ਮੈਂ ਪਿਆਰ ਕੀਤਾ ਸੀ । ਮਜ਼ਦੂਰਾਂ ਨੂੰ ਪੂੰਜੀਪਤੀਆਂ ਦੀ ਗੁਲਾਮੀ ਤੋਂ ਮੁਕਤ ਕਰਵਾਉਣ ਲਈ ਹੀ ਮੈਨੂੰ ਜਿਊਣਾ ਪਵੇਗਾ ।

ਦੇਸ਼ ਤੇ ਜੋ ਇਹ ਮੁਸੀਬਤ ਆਣ ਪਈ ਹੈ, ਮੇਰੀ ਕੌਮ ਇਸ ਨਾਲ ਜਾਗ ਪਵੇਗੀ । ਇਹ ਫਿਰ ਤੋਂ ਆਪਣੀ ਹਕੂਮਤ, ਖੁਸ਼ਹਾਲੀ ਅਤੇ ਸਭਿਆਚਾਰਕ ਮਹਾਨਤਾ ਹਾਸਲ ਕਰ ਲਵੇਗੀ ।

ਕੁਝ ਲੋਕਾਂ ਨੂੰ ਨਿੱਜੀ ਕਸ਼ਟ ਝੱਲਣੇ ਪੈਣਗੇ ਪਰ ਉਨ੍ਹਾਂ ਦੀ ਕੁਰਬਾਨੀ ਵਿਚ ਮਨੁੱਖਤਾ ਦਾ ਮਹਾਨ ਯਸ਼ ਛੁਪਿਆ ਹੈ । ਕਸ਼ਟ ਝੱਲਣ ਨਾਲ ਆਤਮਾ ਸ਼ੁਧ ਹੋ ਜਾਂਦੀ

ਹੈ, ਚਰਿੱਤਰ ਅਤੇ ਨੈਤਿਕਤਾ ਨੂੰ ਤਾਕਤ ਵੀ ਮਿਲਦੀ ਹੈ ਅਤੇ ਇਸ਼ ਨਾਲ ਕੌਮ ਅਜਿੱਤ ਬਣ ਜਾਂਦੀ ਹੈ।

ਆਤਮ-ਬਲ ਅਤੇ ਦ੍ਰਿੜ ਜਨ-ਸ਼ਕਤੀ ਰਾਹੀਂ ਹੀ ਅੱਤਿਆਚਾਰੀਆਂ ਨੂੰ ਆਪਣੇ ਦੇਸ਼ ਦੀਆਂ ਹੱਦਾਂ ਤੋਂ ਬਾਹਰ ਧੱਕਿਆ ਜਾ ਸਕਦਾ ਹੈ ਅਤੇ ਇਹ ਸ਼ੁਭ ਦਿਨ ਅੱਜ ਨਹੀਂ ਤਾਂ ਕੱਲ੍ਹ ਜ਼ਰੂਰ ਆਵੇਗਾ।''

ਜਿਲਾਪੋਸੀ ਨੇ ਪੁੱਛਿਆ, ''ਕੀ ਪੜ੍ਹ ਰਹੇ ਹੋ ?'

''ਇਕ ਮਰ ਚੁੱਕੇ ਆਦਮੀ ਦੇ ਵਿਚਾਰ। ਇਕ ਦੇਸ਼-ਭਗਤ ਜੋ ਮਰਿਆ ਨਹੀਂ ਪਰ ਤੁਸਾਂ ਲੋਕਾਂ ਨੇ ਮਾਰ ਸੁੱਟਿਆ।''

ਜਿਲਾਪੋਸੀ ਹੱਸਣ ਲੱਗਾ। ਉਹ ਬੋਲਿਆ, ''ਮੈਨੂੰ ਐਡਵੈਂਚਰ ਪਸੰਦ ਹੈ। ਮਾਰਨਾ ਚੰਗਾ ਲੱਗਦਾ ਹੈ, ਮਰਨਾ ਵੀ ਚੰਗਾ ਲੱਗਦਾ ਹੈ। ਅਤੇ ਭੋਗ ਕਰਨਾ ਵੀ ਚੰਗਾ ਲੱਗਦਾ ਹੈ।''

ਮਿਸਿਜ਼ ਫਲੈਮਿੰਗ ਕਾਪੀ ਰੱਖਦਿਆਂ ਬੋਲੀ,''ਇਹ ਤਾਂ ਪਸ਼ੂਆਂ ਦਾ ਫ਼ਲਸਫ਼ਾ ਹੈ।''

ਜਿਲਾਪੋਸੀ ਬੋਲਿਆ, ''ਹਾਂ ਪਸ਼ੂ ਹੀ ਸਹੀ। ਇਨਸਾਨ ਬਨਣ ਦਾ ਮੌਕਾ ਕਿਥੇ ? ਜਵਾਨੀ ਵਿਚ ਮੈਨੂੰ ਦੇਸ਼ ਲਈ ਫਰੰਟ ਤੇ ਭੇਜ ਦਿੱਤਾ ਗਿਆ। ਕਿਉਂ ? ਮਾਰਨ ਲਈ ! ਹੁਣ ਫਿਰ ਮਾਰਨ ਜਾ ਰਿਹਾ ਹਾਂ। ਮੂੰਹ 'ਚੋਂ ਸਿਗਰਟ ਕੱਢਕੇ ਫਿਰ ਬੋਲਿਆ, ''ਦਇਆ ਮਰ੍ਹਮ ਨਾਲ ਤੁਸੀਂ ਕੀ ਕਰ ਲਿਆ ? ਇਹੋ ਤਾਂ ਬਾਕੀ—''

''ਤੁਸੀਂ ਕੀ ਕਹਿ ਰਹੇ ਹੋ ?''

''ਯਾਨੀ ਦੁਰਗਾ ਨੂੰ ਮੋਟਰ ਦਿੱਤੀ, ਨੈਣਮਣੀ ਦੇ ਪੜ੍ਹਨ ਦਾ ਪ੍ਰਬੰਧ ਕਰ ਦਿੱਤਾ। ਪਰ ਉਸ ਨਾਲ ਕੀ ਹੋਇਆ ? ਉਹ ਇਹ ਸਭ ਮੰਨਦੇ ਹਨ ਕੀ ? ਉਨ੍ਹਾਂ ਲਈ ਤਾਂ ਅਸੀਂ ਸਿਰਫ਼ ਗੋਰੇ ਅੱਤਿਆਚਾਰੀ ਹਾਂ, ਇਸ ਤੋਂ ਵੱਧ ਕੁਝ ਨਹੀਂ।''

ਮਿਸਿਜ਼ ਫਲੈਮਿੰਗ ਵੈਰਾਗ ਨਾਲ ਬੋਲੀ, ''ਸ਼ਟਅੱਪ।''

ਰੇਲ ਚਲਣ ਦਾ ਕੋਈ ਲੱਛਣ ਨਹੀਂ।

ਸਾਰੇ ਮਜ਼ਦੂਰ ਰੇਲ ਦੇ ਡੱਬੇ ਵਿਚ ਨਾ ਚੜ੍ਹ ਕੇ ਰੇਲ ਲਾਈਨ ਤੇ ਬੈਠ ਗਏ। ਇਕ-ਦੋ ਨਹੀਂ, ਪੂਰੇ ਦੋ ਹਜ਼ਾਰ ਮਜ਼ਦੂਰ।

ਉਨ੍ਹਾਂ ਨੂੰ ਕਿਸੇ ਦਾ ਡਰ ਨਹੀਂ, ਕੋਈ ਸੰਸਾ ਵੀ ਨਹੀਂ। ਮਨ ਵਿਚ ਵਿਰੋਧ ਦਾ ਭਾਵ ਹੈ। ਉਨ੍ਹਾਂ ਕਿਸੇ ਦੀ ਅਗਵਾਈ ਦੀ ਉਡੀਕ ਨਹੀਂ ਕੀਤੀ। ਹੋਰ ਉਥੇ ਬੈਠਾ ਵੀ ਕੌਣ ਹੈ ? ਲੱਛਮੀ, ਬਰੂਆਣੀ, ਮਨੂੰ—

ਬਰੂਆਣੀ ਦੀ ਗੋਦ ਵਿਚ ਬੱਚਾ ਹੈ।

ਨੇਤਾ ਲੋਕ ਲਾਚਾਰ ਅਤੇ ਮਜ਼ਬੂਰ ਹੋ ਕੇ ਦੇਖ ਰਹੇ ਹਨ।

ਇਸਮਾਈਲ ਚੁੱਪ ਜੜ ਖੜਾ ਹੈ। ਹੁਣ ਕੀ ਕੀਤਾ ਜਾਵੇ ? ਪੁਲਸ ਤਾਂ ਲੋਕਾਂ ਨਾਲ ਖਿੱਚ-ਧੂਹ ਕਰ ਰਹੀ ਹੈ। ਉਹ ਫਿਰ ਵੀ ਨਹੀਂ ਉਠ ਰਹੇ।

ਰਾਊਲਟ ਸਾਹਿਬ ਦੋ ਗਜ ਦੀ ਦੂਰੀ ਤੇ ਹੀ ਲਾਚਾਰ ਖੜਾ ਹੈ।

ਕੁਝ ਦੇਰ ਬਾਦ ਟਾਊਲਰ ਨੇ ਕਿਹਾ, ''ਰਾਊਲਟ''

''ਯੈੱਸ ?''

"ਯੂਜ਼ ਫੋਰਸ ?"

'ਯੂਜ਼ ਫੋਰਸ' ਕਹਿੰਦਿਆਂ ਹੀ ਜਿਵੇਂ ਨੇਤਾ ਜਾਗ ਪਏ। ਗਿਆਸੁਦੀਨ ਮਾਲਾ ਸਿੰਘ ਨੂੰ ਲੈ ਕੇ ਸਾਮ੍ਹਣੇ ਆ ਗਿਆ। ਨਾਲ ਹੀ ਪ੍ਰਧਾਨ ਅਤੇ ਇਸਮਾਈਲ ਵੀ ਆ ਖੜੇ ਹੋਏ। ਗਿਆਸੁਦੀਨ ਨੇ ਕਿਹਾ, ਜ਼ੋਰ ਨਾਲ ਕਹੋ—ਨਹੀਂ, ਤੁਸੀਂ ਤਾਕਤ ਦੀ ਵਰਤੋਂ ਨਹੀਂ ਕਰ ਸਕਦੇ। ਤਾਕਤ ਵਰਤਣ ਵਾਲੇ ਤੁਸੀਂ ਹੋ ਕੌਣ ? ਇਹ ਦੇਸ਼ ਸਾਡਾ ਹੈ। ਇਥੇ ਤੁਹਾਡੇ ਲੋਕਾਂ ਨੂੰ ਕੋਈ ਹੱਕ ਨਹੀਂ, ਚਲੇ ਜਾਓ।"

ਮਾਲਾ ਸਿੰਘ ਬਿਲਕੁਲ ਟਾਊਲਰ ਸਾਮ੍ਹਣੇ ਖੜਾ ਹੋ ਗਿਆ। ਉਸਦੀਆਂ ਅੱਖਾਂ ਵਿਚੋਂ ਚਿੰਗਾੜੀਆਂ ਵਰ੍ਹ ਰਹੀਆਂ ਸਨ। ਪ੍ਰਧਾਨ ਵੀ ਟਾਊਲਰ ਸਾਮ੍ਹਣੇ ਆ ਪਹੁੰਚਿਆ ਸੀ। ਇਸਮਾਈਲ ਚੀਖ ਕੇ ਬੋਲਿਆ, "ਗੋਲੀ ਨਾਲ ਡਰਾ ਰਹੇ ਓ ? ਮਾਰੋ ਗੋਲੀ ਮਾਰੋ—ਜਿੰਨੀਆਂ ਗੋਲੀਆਂ ਹਨ ਸਭ ਮਾਰੋ।"

ਇਸਮਾਈਲ ਟਾਊਲਰ ਸਾਮ੍ਹਣੇ ਛਾਤੀ ਤਾਣ ਕੇ ਖੜਾ ਹੋ ਗਿਆ। ਟਾਊਲਰ ਦੀਆਂ ਅੱਖਾਂ ਵਿਚ ਹੈਰਾਨੀ ਅਤੇ ਉਤੇਜਨਾ ਉਭਰ ਆਈ। ਉਹ ਬਗ਼ੈਰ ਹਿੱਲਿਆਂ ਉਥੇ ਖੜਾ ਰਿਹਾ। ਪੁਲਸ ਨੇ ਰਾਊਲਟ ਅਤੇ ਟਾਊਲਰ ਦੋਵਾਂ ਦੁਆਲੇ ਕਾਰਡਨ ਪਾ ਲਿਆ। ਕੁਝ ਦੇਰ ਬਹਿਸ ਹੁੰਦੀ ਰਹੀ। ਰਾਊਲਟ ਨੇ ਇਕ ਸਿਗਰਟ ਕੱਢ ਕੇ ਗਿਆਸੁਦੀਨ ਵੱਲ ਵਧਾਈ ਅਤੇ ਕਿਹਾ, "ਸਿਗਰਟ ਪੀਓ। ਮੈਂ ਤਾਕਤ ਦੀ ਵਰਤੋਂ ਨਹੀਂ ਕਰਾਂਗਾ ਪਰ ਤੁਸੀਂ ਲੋਕ ਰੇਲ ਚਲਣ ਵਿਚ ਰੁਕਾਵਟ ਨਾ ਪਾਓ। ਇਹ ਬੜੀ ਵੱਡੀ ਗ਼ਲਤੀ ਹੈ।"

ਗਿਆਸੁਦੀਨ ਨੇ ਸਿਗਰਟ ਲੈਣੀ ਚਾਹੀ ਪਰ ਇਸਮਾਈਲ ਚੀਕ ਕੇ ਬੋਲਿਆ, "ਇਹ ਸਭ ਦੋਸਤੀ ਨਹੀਂ ਚਲੇਗੀ ਗਿਆਸੁਦੀਨ ਸਾਹਿਬ ! ਇਨ੍ਹਾਂ ਦੀਆਂ ਚਾਲਾਕ ਗੱਲਾਂ ਵਿਚ ਨਾ ਆਓ।"

ਗਿਆਸੁਦੀਨ ਉਨ੍ਹਾਂ ਗੱਲਾਂ ਨੂੰ ਗ੍ਰਹਿਣ ਨਾ ਕਰਦਿਆਂ ਬੋਲੇ, "ਤੂੰ ਜ਼ਰਾ ਆਪਣਾ ਦਿਮਾਗ਼ ਠੰਡਾ ਕਰ। ਏਨਾ ਤੱਤਾ ਹੋ ਕੇ ਕੰਮ ਨਹੀਂ ਚਲਣਾ।" ਫਿਰ ਸਿਗਰਟ ਲੈਂਦਿਆਂ ਕਿਹਾ, "ਰਾਊਲਟ ਸਾਹਿਬ, ਅਸੀਂ ਰੇਲ ਜਾਣ ਦਿਆਂਗੇ ਪਰ ਇਕ ਵਾਅਦਾ ਕਰੋ !"

"ਕੀ ?" ਰਾਊਲਟ ਨੇ ਪੁੱਛਿਆ।

"ਸਾਨੂੰ ਰੇਲ ਤੇ ਚੜ੍ਹਨ ਲਈ ਮਜ਼ਬੂਰ ਨਾ ਕੀਤਾ ਜਾਵੇ।"

"ਐਗਰੀਡ।"

ਰਾਊਲਟ ਨੇ ਆਪਣੇ ਲਈ ਇਕ ਸਿਗਰਟ ਜਲਾ ਲਈ ਅਤੇ ਮਿਸ਼ਰਾ ਨੂੰ ਕਿਹਾ, "ਰੇਲ ਲਾਈਨ ਅਤੇ ਪਲੇਟਫਾਰਮ ਤੋਂ ਪੁਲਸ ਹਟਾ ਲਓ।"

ਮਿਸ਼ਰਾ ਨੇ ਸਲੂਟ ਮਾਰ ਕੇ ਫੋਰਨ ਪੁਲਸ ਨੂੰ ਹੱਟ ਜਾਣ ਦਾ ਹੁਕਮ ਦਿੱਤਾ। ਪੰਦਰਾਂ ਮਿੰਟਾਂ ਅੰਦਰ ਪੁਲਸ ਉਥੋਂ ਹਟ ਗਈ।

ਰਾਊਲਟ ਨੇ ਕਿਹਾ, "ਗਿਆਸੁਦੀਨ ਸਾਹਿਬ ਹੁਣ ਤੁਹਾਡੀ ਜ਼ਿੰਮੇਦਾਰੀ। ਮੈਂ ਇਥੇ ਨਹੀਂ ਰਹਾਂਗਾ।"

ਏਨਾ ਕਹਿਕੇ ਰਾਊਲਟ ਉਥੋਂ ਸਟੇਸ਼ਨ ਮਾਸਟਰ ਦੇ ਕਮਰੇ ਵਿਚ ਚਲਿਆ ਗਿਆ।

ਸਟੇਸ਼ਨ ਮਾਸਟਰ ਨੂੰ ਕਿਹਾ, "ਮਜ਼ਦੂਰਾਂ ਦੇ ਹਟਣ ਤਕ ਰੇਲ ਚਲਾਉਣਾ ਠੀਕ ਨਹੀਂ ਹੋਵੇਗਾ।" ਸਟੇਸ਼ਨ ਮਾਸਟਰ ਵੀ ਇਹੋ ਗੱਲ ਸੋਚ ਰਿਹਾ ਸੀ। ਇਸ ਲਈ ਫ਼ੈਸਲਾ ਲੈਣ ਵਿਚ ਕੋਈ ਮੁਸ਼ਕਲ ਨਹੀਂ ਆਈ।

ਪੁਲਸ ਨੂੰ ਨਾ ਦੇਖ ਕੇ ਟਾਊਲਰ ਦਾ ਚਿਹਰਾ ਅਚਾਨਕ ਭੈਅ ਨਾਲ ਅਸਥਿਰ ਹੋ ਗਿਆ। ਰਾਊਲਟ ਉਸ ਨੂੰ ਇਸ ਤਰ੍ਹਾਂ ਛੱਡ ਕੇ ਚਲਿਆ ਜਾਵੇਗਾ, ਉਸ ਨੂੰ ਸੁਫ਼ਨੇ ਵਿਚ ਵੀ ਉਮੀਦ ਨਹੀਂ ਸੀ। ਭਾਈਚਾਰੇ ਦਾ ਕੋਈ ਸੰਪਰਕ ਕੰਮ ਨਹੀਂ ਆਇਆ। ਹੁਣ ਉਹ ਚੁੱਪਚਾਪ ਹੌਲੀ ਹੌਲੀ ਉਥੋਂ ਚਲਿਆ ਗਿਆ। ਪਲੇਟਫਾਰਮ ਤੇ ਵੀ ਨਹੀਂ ਰੁਕਿਆ। ਇਕਦਮ ਬਾਹਰ ਆ ਕੇ ਮੋਟਰ ਸਟਾਰਟ ਕਰ ਦਿੱਤੀ। ਮਜ਼ਦੂਰਾਂ ਸਾਮ੍ਹਣੇ ਉਸ ਦਾ ਘੋਰ ਅਪਮਾਨ ਹੋਇਆ ਕਾਲੇ ਮਜ਼ਦੂਰਾਂ ਸਾਮ੍ਹਣੇ ਅੰਗਰੇਜ਼ ਦਾ ਅੰਗਰੇਜ਼ ਰਾਹੀਂ ਅਪਮਾਨ ! ਅਖੀਰਲੀ ਘੜੀ ਵਿਚ ਟਾਊਲਰ ਦਾ ਮਨ ਬਹਿ ਗਿਆ। ਉਹ ਦੀ ਵਰਤੋਂ ਨਹੀਂ ਕਰ ਸਕਿਆ।

ਇਸ ਦੁਰਘਟਨਾ ਦੀ ਚੋਟ ਟਾਊਲਰ ਸਹਿ ਨਹੀਂ ਸਕਿਆ। ਪੁਲਸ ਕੁਝ ਨਹੀਂ ਕਰ ਸਕੀ। ਇਸ ਲਈ ਕੀ ਟਾਊਲਰ ਸ਼ਾਂਤ ਰਹਿ ਸਕੇਗਾ ? ਨਹੀਂ। ਉਹ ਕੰਪਨੀ ਦੇ ਹਿੱਤਾਂ ਦੀ ਰੱਖਿਆ ਲਈ ਦ੍ਰਿੜ ਵਚਨਬੱਧ ਹੈ। ਉਹ ਇਹ ਜਾਣਦਾ ਹੈ ਕਿ ਇਸ ਹੜਤਾਲ ਦਾ ਉਦੇਸ਼ ਕੰਪਨੀ ਤੋਂ ਸਿਰਫ਼ ਮੰਗਾਂ ਮੰਨਵਾਉਣਾ ਹੀ ਨਹੀਂ, ਉਨ੍ਹਾਂ ਦਾ ਉਦੇਸ਼ ਮਜ਼ਦੂਰਾਂ ਦੀ ਸਮਰੱਥਾ ਦੀ ਸਥਾਪਨਾ ਹੈ। ਕੰਪਨੀ ਦਾ ਮਤ ਸਪੱਸ਼ਟ ਹੈ ਕਿ ਮਜ਼ਦੂਰਾਂ ਦੀ ਭਲਾਈ ਲਈ ਏਨਾ ਖਰਚ ਕਰਨ ਦੀ ਤਾਕਤ ਕੰਪਨੀ ਕੋਲ ਨਹੀਂ ਹੈ। ਇਕੱਠਿਆਂ ਏਨਾ ਖਰਚ ਕਰਨਾ ਸੰਭਵ ਵੀ ਨਹੀਂ ਹੈ। ਅਤੇ ਗਿਆਸੁਦੀਨ ਦੀਆਂ ਗੱਲਾਂ ਤੋਂ ਸਾਫ ਹੋ ਗਿਆ ਕਿ ਇਹ ਇੰਗਲੈਂਡ ਅਤੇ ਭਾਰਤ ਵਿਚਕਾਰ ਝਗੜਾ ਹੈ।

ਉਸ ਨੇ ਮੋਟਰ ਬੰਗਲੇ ਵੱਲ ਤੋਰ ਲਈ।

ਮਜ਼ਦੂਰਾਂ ਨੇ ਜਦ ਦੇਖਿਆ ਕਿ ਪੁਲਸ ਚਲੀ ਗਈ ਹੈ ਤਾਂ ਉਨ੍ਹਾਂ ਦੀ ਉਤੇਜਨਾ ਕੁਝ ਘੱਟ ਗਈ। ਆਗੂਆਂ ਨੇ ਉਨ੍ਹਾਂ ਸਾਰਿਆਂ ਨੂੰ ਪਲੇਟਫਾਰਮ ਤੇ ਇਕੱਠਿਆਂ ਹੋਣ ਲਈ ਕਿਹਾ। ਉਦੋਂ ਹੀ ਸਾਰੇ ਉਥੇ ਇਕੱਠੇ ਹੋ ਗਏ।

ਹੁਣ ਵਿਚਾਰ-ਵਟਾਂਦਰਾ ਸ਼ੁਰੂ ਹੋਇਆ। ਕੀ ਕਰਨਾ ਠੀਕ ਹੋਵੇਗਾ ?

ਗਿਆਸੁਦੀਨ, ਮਾਲਾ ਸਿੰਘ ਅਤੇ ਪ੍ਰਧਾਨ ਫਿਰ ਰਾਊਲਟ ਕੋਲ ਗਏ। ਉਨ੍ਹਾਂ ਤੋਂ ਪੁੱਛਿਆ ਕਿ ਕੀ ਹੁਣ ਵੀ ਮਜ਼ਦੂਰਾਂ ਤੇ ਨਿਕਾਸੀ ਹੁਕਮ ਲਾਗੂ ਹੈ ? ਰਾਊਲਟ ਨੇ ਦੱਸਿਆ—ਹੋਵੇਗਾ ਕਿਉਂ ਨਹੀਂ। ਇਹ ਹੁਕਮ ਤਾਂ ਉਸ ਦਾ ਨਹੀਂ ਹੈ। ਸਿੱਧਾ ਸ਼ਿਲਾਂਗ ਤੋਂ ਆਇਆ ਹੈ। ਕਾਂਗਰਸ ਸਰਕਾਰ ਨੇ ਤਿਆਗ-ਪੱਤਰ ਦੇ ਦਿੱਤਾ ਹੈ। ਗਵਰਨਰ ਨੇ ਇਹ ਤਿਆਗ-ਪੱਤਰ ਮਨਜ਼ੂਰ ਕਰ ਲਿਆ ਹੈ। ਖ਼ੁਦ ਉਸ ਨੂੰ ਵੀ ਗਵਰਨਰ ਦਾ ਹੁਕਮ ਨਾ-ਮਨਜ਼ੂਰ ਕਰਨ ਦਾ ਹੱਕ ਨਹੀਂ ਹੈ।

ਸ਼ਹਿਰ ਅੰਦਰ ਕੋਈ ਵੜ ਨਹੀਂ ਸਕਦਾ। ਇਥੋਂ ਕੌਣ ਕਿਥੇ ਜਾਵੇ ਇਹ ਨਿੱਜੀ ਗੱਲ ਹੈ।

ਗੱਲ ਮੁੱਕ ਗਈ ਅਤੇ ਨਾਲ ਹੀ ਸੀਟੀ ਦੇ ਕੇ ਰੇਲ ਨੇ ਯਾਤ੍ਰਾ ਸ਼ੁਰੂ ਕਰ ਦਿੱਤੀ।

ਗਿਆਸੁਦੀਨ ਬੋਲਿਆ, "ਪਰ ਅਸੀਂ ਇਥੋਂ ਨਹੀਂ ਜਾਵਾਂਗੇ। ਇਹ ਸ਼ਹਿਰ ਸਾਡਾ

ਹੈ, ਸਾਨੂੰ ਇਥੋਂ ਕੱਢਣ ਦਾ ਹੱਕ ਕਿਸੇ ਨੂੰ ਨਹੀਂ ਹੈ।"

ਰਾਊਲਟ ਨੇ ਹੱਸ ਕੇ ਜਵਾਬ ਦਿੱਤਾ, "ਇਹ ਤੁਹਾਡੀ ਆਪਣੀ ਗੱਲ ਹੈ। ਪੁਲਸ ਇਥੇ ਸਿਰਫ਼ ਸ਼ਾਂਤੀ ਕਾਇਮ ਰੱਖਣ ਲਈ ਹੈ।"

ਗਿਆਸੁਦੀਨ ਅਤੇ ਸਾਥੀ ਬਾਹਰ ਨਿਕਲ ਆਏ।

ਕੋਈ ਹੋਰ ਉਪਾਅ ਨਹੀਂ ਹੈ। ਗਿਆਸੁਦੀਨ ਆਪ ਵੀ ਇਹ ਗੱਲ ਜਾਣਦੇ ਹਨ। ਸਟੇਸ਼ਨ ਤੋਂ ਬਾਹਰ ਨਿਕਲਣ ਤੇ ਸ਼ਹਿਰ ਪ੍ਰਵੇਸ਼ ਦਾ ਰਾਹ ਰੁਕਿਆ ਹੋਵੇਗਾ।

ਸ਼ਹਿਰ ਉਨ੍ਹਾਂ ਦਾ ਹੈ, ਇਹ ਸੱਚ ਹੈ। ਪਰ ਇਹ ਗੱਲ ਭਵਿੱਖ ਵਿਚ ਹੀ ਹੋ ਸਕਦੀ ਹੈ। ਹਾਲੀਂ ਤਾਂ ਕੰਪਨੀ ਦਾ ਹੈ।

ਰੇਲ ਹੌਲੀ ਹੌਲੀ ਚਲ ਕੇ ਪਲੇਟਫਾਰਮ ਤੋਂ ਬਾਹਰ ਹੋ ਗਈ। ਹੁਣ ਮਜ਼ਦੂਰਾਂ ਦੀਆਂ ਗੱਲਾਂ ਸਾਫ਼ ਸੁਣਾਈ ਦੇਣ ਲੱਗੀਆਂ।

ਨੇਤਾਵਾਂ ਦੇ ਉਪਦੇਸ਼ ਖਤਮ ਹੋਣ ਵਾਲੇ ਹਨ। ਮਜ਼ਦੂਰਾਂ ਵਿਚ ਨਿਰਾਸ਼ਾ ਜ਼ਾਹਰ ਹੋ ਰਹੀ ਹੈ। ਹੋਰ ਕੋਈ ਉਪਾਅ ਨਹੀਂ ਹੈ। ਇਥੇ ਅਨੰਤਕਾਲ ਤਕ ਬੈਠਿਆਂ ਰਹਿਣ ਨਾਲ ਵੀ ਕਿਸੇ ਲਈ ਸ਼ਹਿਰ ਵਿਚ ਦਾਖ਼ਲ ਹੋਣਾ ਸੰਭਵ ਨਹੀਂ ਹੋਵੇਗਾ। ਗਿਆਸੁਦੀਨ ਜ਼ਮੀਨ ਤੇ ਬੈਠ ਗਿਆ। ਉਸ ਦੀ ਜ਼ਬਾਨ ਬੰਦ ਹੋ ਗਈ ਹੈ। ਇਸਮਾਈਲ ਦਾ ਜੋਸ਼ ਵੀ ਠੰਡਾ ਪੈ ਚੁੱਕਿਆ ਸੀ।

ਸਿਰਫ਼ ਬਰੂਆਣੀ ਦੇ ਬੱਚੇ ਦੀ ਰੋਣ ਦੀ ਆਵਾਜ਼ ਚਾਰੇ ਪਾਸੇ ਸੁਣਾਈ ਦੇ ਰਹੀ ਹੈ। ਬੇਸਹਾਰਾ ਬੱਚੇ ਦਾ ਰੋਣ। ਬੱਚੇ ਦਾ ਹੀ ਰੋਣ ਨਹੀਂ, ਜਿਵੇਂ ਹਜ਼ਾਰਾਂ ਬੇਸਹਾਰਾ ਮਜ਼ਦੂਰਾਂ ਦਾ ਰੋਣ ਹੋਵੇ।

ਗਿਆਸੁਦੀਨ ਨੇ ਇਕ ਸਿਗਰਟ ਜਲਾ ਲਈ। ਹੌਲੀ ਹੌਲੀ ਉਨ੍ਹਾਂ ਕੋਲ ਮਨੂੰ ਆ ਕੇ ਖਲੋ ਗਈ। ਮਨੂੰ ਨੇ ਪੁੱਛਿਆ, "ਕੀ ਸੋਚ ਰਹੇ ਹੋ ?"

ਗਿਆਸੁਦੀਨ ਨੇ ਮਨੂੰ ਵੱਲ ਦੇਖਿਆ। ਫੇਰ ਬੋਲਿਆ, "ਕੀ ਕਰਨਾ ਚਾਹੀਦਾ ਹੈ ਕੁਝ ਸਮਝ ਵਿਚ ਨਹੀਂ ਆ ਰਿਹਾ। ਦਿਮਾਗ਼ ਕੰਮ ਨਹੀਂ ਕਰ ਰਿਹਾ। ਚੈਟਰਜੀ, ਬਰੂਆ ਸਾਰੇ ਮਰ ਗਏ। ਚੰਡੀ ਵੀ ਚਲਿਆ ਗਿਆ। ਚੰਗਾ ਹੀ ਹੋਇਆ। ਜਿਊਣਾ ਮੁਸ਼ਕਲ ਹੋ ਰਿਹਾ ਹੈ। ਮੈਂ ਇਥੇ ਅਨੰਤਕਾਲ ਤਕ ਤਾਂ ਨਹੀਂ ਬੈਠਾ ਰਹਾਂਗਾ -"

ਮਨੂੰ ਹੱਸ ਕੇ ਬੋਲੀ, "ਚੈਟਰਜੀ ਨੇ ਇਕ ਗੱਲ ਕਹੀ ਸੀ।"

ਕਿਹੜੀ ਗੱਲ ?"

ਲੋਕਾਂ ਦੇ ਕੰਮ ਦੀ ਗੱਲ। ਅਸੀਂ ਕੀ ਕਰ ਸਕਦੇ ਹਾਂ ? ਸਿਰਫ਼ ਦੂਸਰਿਆਂ ਦੀ ਨੌਕਰੀ ? ਬੈਠੇ ਰਹਿਣ ਨਾਲ ਕੀ ਹੋਵੇਗਾ ? ਹੁਣ ਚਾਕਰੀ ਛੱਡ ਕੇ ਉਨ੍ਹਾਂ ਸਾਰੇ ਕੰਮਾਂ ਵਿਚ ਜੁੱਟ ਜਾਣਾ ਪਵੇਗਾ।"

"ਕਿਹੜੇ ਕੰਮ ?"

"ਮਜ਼ਦੂਰਾਂ ਦਾ ਰਾਜ ਵਸਾਉਣ ਦਾ ਕੰਮ। ਵਰਨਾ ਹਮੇਸ਼ਾ ਇੰਝ ਹੀ ਚਲਦਾ ਰਹੇਗਾ।"

ਏਨੇ ਵਿਚ ਹੀ ਸਿਗਰਟ ਲੱਭਦਿਆਂ ਨਸੀਰੁਦੀਨ ਗਿਆਸੁਦੀਨ ਕੋਲ ਆ ਕੇ ਬੈਠ ਗਏ। ਉਸ ਤੋਂ ਬਾਦ ਪ੍ਰਧਾਨ, ਇਸਮਾਈਲ ਸਾਰੇ ਉਥੇ ਹੀ ਆ ਗਏ। ਹੁਣ ਜਿਵੇਂ

ਸਿਗਰਟ ਪੀਣ ਦਾ ਹੀ ਸਮਾਂ ਹੈ। ਗਿਆਸੁਦੀਨ ਨੇ ਪੈਕਟ ਕੱਢ ਕੇ ਸਾਰਿਆਂ ਨੂੰ ਸਿਗਰਟ ਦਿੱਤੀ ਅਤੇ ਆਪ ਵੀ ਜਲਾ ਲਈ।

ਬਰੂਆਣੀ ਦਾ ਬੱਚਾ ਭੁੱਖ ਨਾਲ ਰੋ ਰਿਹਾ ਸੀ। ਮਾਲਾ ਸਿੰਘ ਨੇ ਸਟੇਸ਼ਨ ਮਾਸਟਰ ਨੂੰ ਕਹਿ ਕੇ ਕੁਝ ਬਿਸਕੁਟ ਮੰਗਵਾ ਦਿੱਤੇ। ਮੁੰਡਾ ਚੁੱਪ ਹੋ ਗਿਆ। ਉਸ ਤੋਂ ਬਾਦ ਮਾਲਾ ਸਿੰਘ ਵੀ ਉਥੇ ਸਾਰਿਆਂ ਕੋਲ ਜਾ ਕੇ ਬੈਠ ਗਿਆ।

ਗਿਆਸੁਦੀਨ ਨੇ ਕਿਹਾ, "ਕੁਝ ਦੇਰ ਤਾਂ ਇਥੇ ਬੈਠਣਾ ਪਵੇਗਾ। ਮਨੂੰ ਚੈਟਰਜੀ ਦੀਆਂ ਗੱਲਾਂ ਦੱਸ ਰਹੀ ਹੈ। ਨੌਕਰੀ ਤਾਂ ਗਈ ਹੁਣ ਦੂਸਰਿਆਂ ਲਈ ਖੱਟਣ ਦਾ ਸਮਾਂ ਹੈ। ਅਰਥਾਤ ਮਜ਼ਦੂਰ ਰਾਜ ਲਈ ਸ਼ਾਇਦ ਇਥੇ ਵੀ ਜ਼ਿਆਦਾ ਦੇਰ ਬੈਠ ਨਹੀਂ ਸਕਾਂਗੇ ਪਰ ਸਾਡਾ ਕੰਮ ਵੀ ਉਹੋ। ਇਸ ਸ਼ਹਿਰ ਦੇ ਬਾਹਰ ਬੈਠੇ ਰਹਾਂਗੇ। ਸਿਰਫ਼ ਬੈਠਾਂਗੇ ਨਹੀਂ ਕੰਮ ਕਰਾਂਗੇ—ਭਾਵ ਜਦ ਤਕ ਸ਼ਹਿਰ ਵਿਚ ਮੁੜ ਨਾ ਸਕੀਏ। ਸਾਡੀ ਹਾਰ ਨਹੀਂ ਹੋ ਸਕਦੀ—"

ਹੁਣ ਕੋਈ ਕੁਝ ਨਹੀਂ ਬੋਲਿਆ। ਸਿਰਫ਼ ਸਿਗਰਟ ਦੇ ਕਸ਼ ਖਿੱਚਦੇ ਰਹੇ। ਮਨੂੰ ਨੇ ਇਕ ਕਸ਼ ਖਿੱਚਦਿਆਂ ਕਿਹਾ, "ਕੋਈ ਕੁਝ ਨਹੀਂ ਕਰ ਪਾ ਰਿਹਾ ? ਸਿਰਫ਼ ਚੈਟਰਜੀ ਹੀ ਜਾਣਦੇ ਸਨ।

"ਕੀ ਜਾਣਦੇ ਸਨ ?" ਨਸੀਰੁਦੀਨ ਨੇ ਪੁੱਛਿਆ।

"ਮਰਨਾ।"

ਨਸੀਰੁਦੀਨ ਨੇ ਇਕ ਹਉਕਾ ਭਰਦਿਆਂ ਕਿਹਾ, "ਠੀਕ ਹੈ, ਪਰ ਸਾਰੇ ਉਨ੍ਹਾਂ ਵਾਂਗ ਕਿਵੇਂ ਮਰ ਸਕਦੇ ਹਨ ਮਨੂੰ ? ਚੰਡੀ, ਬਰੂਆ ਚਲੇ ਗਏ। ਪਰ ਸਾਰੇ ਮਰਨ ਕਿਉਂ ਜਾਣ ?"

ਅਚਾਨਕ ਇਸਮਾਈਲ ਬੋਲਿਆ, "ਮਰਨ ਦੀ ਗੱਲ ਨਹੀਂ। ਇਥੇ ਰਹਿਣਾ ਪਵੇਗਾ। ਬਾਹਰ ਦੇ ਮਜ਼ਦੂਰ ਅੰਦਰ ਨਾ ਆ ਸਕਣ, ਉਸ ਦੀ ਕੋਸ਼ਿਸ਼ ਸਾਨੂੰ ਕਰਨੀ ਪਵੇਗੀ—"

ਪ੍ਰਧਾਨ ਨੇ ਆਵਾਜ਼ ਦਿੱਤੀ, "ਬੈਠਿਆਂ ਰਹਿਣ ਨਾਲ ਕੰਮ ਨਹੀਂ ਚਲਣਾ ਇਸਮਾਈਲ ! ਸਾਰਿਆਂ ਨੂੰ ਖੁਖਰੀ ਚਲਾਉਣੀ ਪਵੇਗੀ।"

ਮਾਲਾ ਸਿੰਘ ਬੋਲਿਆ, "ਮਰਨਾ ਹੈ ਤਾਂ ਲੜ ਕੇ ਮਰਾਂਗੇ। ਔਰਤਾਂ ਨਾ ਰਹਿਣਾ ਚਾਹੁਣ ਤਾਂ ਉਨ੍ਹਾਂ ਨੂੰ ਤਿਨਸੁਕੀਆ ਭੇਜ ਦਿੱਤਾ ਜਾਵੇ ਅਤੇ ਕਾਰਡਨ ਤੋੜ ਕੇ ਅਸੀਂ ਸ਼ਹਿਰ ਵਿਚ ਵੜ ਜਾਈਏ। ਇਸ ਤਰ੍ਹਾਂ ਨਿਰਾਸ਼ ਹੋ ਕੇ ਬੈਠੇ ਰਹਿਣ ਨਾਲ ਕੁਝ ਨਹੀਂ ਹੋਵੇਗਾ, ਕੁਝ ਨਹੀਂ ਹੋਵੇਗਾ—"

ਮਾਲਾ ਸਿੰਘ ਦੀਆਂ ਗੱਲਾਂ ਸੁਣ ਕੇ ਸਾਰੇ ਹੈਰਾਨ ਅਤੇ ਉਤੇਜਤ ਹੋ ਗਏ।

ਲੱਛਮੀ ਹੁਣ ਤਕ ਗੱਲਾਂ ਸੁਣ ਰਹੀ ਸੀ। ਹੁਣ ਕੋਲ ਆ ਕੇ ਬੋਲੀ, "ਇਥੇ ਸਾਰੇ ਆਦਮੀ ਇਕੱਠੇ ਹੋ ਕੇ ਕੀ ਇਹੋ ਜਿਹੀਆਂ ਗੱਲਾਂ ਕਰ ਰਹੇ ਹੋ ? ਏਨੀਆਂ ਸਾਰੀਆਂ ਬੰਦੂਕਾਂ ਸਾਮ੍ਹਣੇ ਕ੍ਰਿਪਾਨ ਅਤੇ ਖੁਖਰੀ ਘੁਮਾ ਕੇ ਕਿੰਨਿਆਂ ਦਾ ਸਿਰ ਬਚਾ ਸਕੋਗੇ ? ਤੁਹਾਨੂੰ ਲੋਕਾਂ ਨੂੰ ਤਾਂ ਸਾੜ੍ਹੀ ਪਹਿਨ ਲੈਣੀ ਚਾਹੀਦੀ ਹੈ।"

ਪ੍ਰਧਾਨ ਨੂੰ ਗੁੱਸਾ ਆ ਗਿਆ। ਉਹ ਬੋਲਿਆ, "ਕੀ ਕਹਿ ਰਹੀ ਏਂ ਲੱਛਮੀ ?

ਤੇਰੀ ਜ਼ਬਾਨ ਬੜੀ ਲੰਬੀ ਹੋ ਗਈ ਹੈ।"

ਮਾਲਾ ਸਿੰਘ ਨੂੰ ਵੀ ਗੁੱਸਾ ਆ ਗਿਆ ਸੀ। ਪਰ ਉਹ ਚੁੱਪ ਰਿਹਾ।

ਲੱਛਮੀ ਫਿਰ ਵਿਅੰਗ ਨਾਲ ਬੋਲੀ, "ਇਕ ਨੇ ਤਾਂ ਮਜ਼ਦੂਰਾਂ ਦੇ ਕੈਂਪ ਵਿਚ ਅੱਗ ਲਾ ਕੇ ਜੋ ਕਰਨਾ ਸੀ ਕੀਤਾ। ਉਸ ਦਾ ਨਤੀਜਾ ਕੀ ਹੋਇਆ ?"

ਇਸਮਾਈਲ ਬੋਲਿਆ, "ਲੱਛਮੀ ਤੇਰਾ ਇਸ ਤਰ੍ਹਾਂ ਬੋਲਣਾ ਠੀਕ ਨਹੀਂ ਹੈ। ਏਨੇ ਵੱਡੇ ਲੋਕਾਂ ਸਾਮ੍ਹਣੇ ਮੂੰਹ ਸੰਭਾਲ ਕੇ ਗੱਲ ਕਰ। ਦੁਸ਼ਟ ਮਜ਼ਦੂਰਾਂ ਨੂੰ ਕੱਢ ਕੇ ਅਸੀਂ ਕੀ ਮਾੜਾ ਕੀਤਾ ?"

ਲੱਛਮੀ ਹੋਰ ਸੜ-ਬਲ ਉਠੀ, "ਮਜ਼ਦੂਰ ਤਾਂ ਉਂਞ ਵੀ ਚਲੇ ਜਾਂਦੇ। ਉਨ੍ਹਾਂ ਦਾ ਕੀ ਦਿਲ ਨਹੀਂ ਹੈ ? ਅੱਗ ਨਾ ਲਾਉਣ ਨਾਲ ਵੀ ਕੰਮ ਹੋ ਜਾਂਦਾ। ਅੱਗ ਲਾਉਣ ਕਰਕੇ ਕੰਪਨੀ ਨੂੰ ਮੌਕਾ ਮਿਲ ਗਿਆ। ਔਰਤ ਜ਼ਰੂਰ ਹਾਂ, ਪਰ ਕਦੀ ਕਦੀ ਸਾਡਾ ਦਿਮਾਗ ਵਧੇਰੇ ਕੰਮ ਕਰਦਾ ਹੈ। ਹੁਣ ਜੇ ਕਿਰਪਾਨ ਅਤੇ ਖੁਖਰੀ ਕੱਢੀ ਤਾਂ ਸਾਨੂੰ ਪਸ਼ੂਆਂ ਵਾਂਗ ਗੋਲੀ ਮਾਰ ਦੇਣਗੇ। ਮਨੂੰ ਚੈਟਰਜੀ ਦੀ ਗੱਲ ਕਹਿ ਰਹੀ ਹੈ। ਚੈਟਰਜੀ ਨੇ ਕੀ ਇਸ ਤਰ੍ਹਾਂ ਮਾਰਨ ਲਈ ਕਿਹਾ ਸੀ ? ਮੈਂ ਜਾਣਦੀ ਹਾਂ ਅਜਿਹਾ ਨਹੀਂ ਕਿਹਾ ਸੀ। ਇਕ ਦਿਨ ਉਹ ਵੀ ਹਥਿਆਰ ਲੈ ਕੇ ਮਾਰਨ ਨਿਕਲੇ ਸਨ ਪਰ ਕੁਝ ਨਹੀਂ ਹੋ ਸਕਿਆ। ਇਸੇ ਲਈ ਇਸ ਸ਼ਹਿਰ ਵਿਚ ਆ ਕੇ ਯੂਨੀਅਨ ਬਣਾਈ। ਤੁਸੀਂ ਲੋਕ ਯੂਨੀਅਨ ਨੂੰ ਕਿਵੇਂ ਮਾਰ ਸਕਦੇ ਹੋ ? ਤੁਹਾਡੇ ਲੋਕਾਂ ਦੇ ਨਾ ਰਹਿਣ ਨਾਲ ਵੀ ਯੂਨੀਅਨ ਰਹੇਗੀ। ਚੈਟਰਜੀ ਵੀ ਇਹੋ ਕਹਿ ਕੇ ਗਏ ਹਨ। ਇਹ ਕਿਸੇ ਦੀ ਵੀ ਸਮਝ 'ਚ ਨਹੀਂ ਆਇਆ। ਯੂਨੀਅਨ ਹੁਣ ਵੀ ਹੈ, ਮਰੀ ਨਹੀਂ। ਯੂਨੀਅਨ ਨੂੰ ਬਚਾਓ।"

ਲੱਛਮੀ ਦੀ ਇਹ ਮੂਰਤੀ ਪਹਿਲਾਂ ਕਿਸੇ ਨੇ ਨਹੀਂ ਦੇਖੀ ਸੀ। ਉਸਦੀਆਂ ਗੱਲਾਂ ਵਿਚ ਬੜੀ ਦਲੀਲ ਹੈ। ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਿਆ। ਹੁਣ ਗਿਆਸੁਦੀਨ ਹੱਸ ਕੇ ਬੋਲਿਆ, "ਤੂੰ ਠੀਕ ਕਹਿ ਰਹੀ ਹੈਂ ਲੱਛਮੀ, ਯੂਨੀਅਨ ਨੂੰ ਬਚਾਉਣਾ ਹੋਵੇਗਾ। ਆ ਬੈਠ।"

ਅਚਾਨਕ ਸਵਾਮੀ ਜੀ ਨੇ ਦਰਸ਼ਨ ਦਿੱਤੇ। ਸਵਾਮੀ ਜੀ ਦਾ ਸ਼ਾਂਤ, ਕੋਮਲ, ਹਾਸ-ਮਈ ਮੂੰਹ ਵੇਖ ਕੇ ਸਾਰੇ ਹੈਰਾਨ ਰਹਿ ਗਏ। ਕੀ ਸਮਾਚਾਰ ਲਿਆਏ ਨੇ ਉਹ ?"

ਉਨ੍ਹਾਂ ਕਿਹਾ, "ਨਸੀਰੁਦੀਨ !"

"ਹੁਕਮ ਸਵਾਮੀ ਜੀ !"

"ਇਕ ਬੜੇ ਦੁੱਖ ਦਾ ਸਮਾਚਾਰ ਹੈ।"

ਸਾਰਿਆ ਦਾ ਮਨ ਬੇਚੈਨ ਹੋ ਗਿਆ। ਉਹ ਬੋਲੇ, "ਇਸ ਸਾਰੀ ਖ਼ਬਰ ਨਾਲ ਜੈਬੁਨਿੱਸਾ ਨੂੰ ਬੜਾ ਧੱਕਾ ਲੱਗਾ। ਜਿਸ ਨਾਲ ਉਸ ਦੀ ਮੌਤ ਹੋ ਗਈ। ਮੈਨੂੰ ਡਾਕਟਰ ਨੇ ਬੁਲਾ ਕੇ ਦੱਸਿਆ।"

ਨਸੀਰੁਦੀਨ ਦੇ ਸਿਰ ਤੇ ਤਾਂ ਪਹਾੜ ਟੁੱਟ ਪਿਆ। ਉਸ ਨੇ ਪੁਛਿਆ, "ਉਸ ਨੂੰ ਇਹ ਸਭ ਕਿਸ ਨੇ ਦੱਸਿਆ।"

ਸਵਾਮੀ ਜੀ ਨੇ ਗੰਭੀਰਤਾ ਨਾਲ ਜਵਾਬ ਦਿੱਤਾ, "ਤੇਰੇ ਨਾ ਹੋਣ ਕਰਕੇ ਉਸ ਨੂੰ ਸ਼ੱਕ ਹੋ ਗਿਆ। ਫਿਰ ਹਸਪਤਾਲ ਦੀ ਨਰਸ ਨੇ ਸਭ ਦੱਸ ਦਿੱਤਾ। ਉਹ ਕਹਿਣ

ਲੱਗੀ, "ਮੈਨੂੰ ਹੁਣ ਕੌਣ ਦੇਖੇਗਾ ? ਬਸ ਇਸ ਦੇ ਨਾਲ ਹੀ ਦਿਲ ਦੀ ਹਾਲਤ ਵਿਗੜਦੀ ਗਈ। ਸਮਾਂ ਜ਼ਿਆਦਾ ਨਹੀਂ ਲੱਗਿਆ ਮਰਨ ਵਿਚ। ਹੁਣ ਫ਼ਿਕਰ ਕਰਨ ਦਾ ਕੋਈ ਫ਼ਾਇਦਾ ਨਹੀਂ। ਡਾਕਟਰ ਨੇ ਅੰਤਮ ਸਸਕਾਰ ਦਾ ਸਭ ਪ੍ਰਬੰਧ ਕਰ ਦਿੱਤਾ ਹੈ। ਬਿਸਤਰੇ ਹੇਠੋਂ ਇਕ ਪਾਸਬੁੱਕ ਮਿਲੀ ਹੈ। ਪਾਸਬੁੱਕ ਦਾ ਸਾਰਾ ਰੁਪਇਆ ਬਰੂਆਣੀ ਨੂੰ ਦੇ ਗਈ ਹੈ। ਇਹ ਤਾਂ ਤੂੰ ਜਾਣਦਾ ਹੋਵੇਂਗਾ ਨਸੀਰੁਦੀਨ ?"

ਨਸੀਰੁਦੀਨ ਨੇ ਕਿਸੇ ਤਰ੍ਹਾਂ ਅਫ਼ਸੋਸ ਤੋਂ ਸੰਭਲਦਿਆਂ ਕਿਹਾ, "ਮੈਂ ਜਾਣਦਾ ਹਾਂ। ਪਰ ਉਹ ਮੇਰੇ ਆਉਣ ਦੀ ਵੀ ਉਡੀਕ ਨਹੀਂ ਕਰ ਸਕੀ।"

ਸਵਾਮੀ ਜੀ ਨੇ ਤਸੱਲੀ ਦਿੰਦਿਆਂ ਕਿਹਾ, "ਕੌਣ ਕਿਸਦੀ ਉਡੀਕ ਕਰਦਾ ਹੈ ?"

ਨਸੀਰੁਦੀਨ ਧੀਰਜ ਗੁਆ ਕੇ ਇਕਦਮ ਫਫਕ ਕੇ ਰੋ ਪਿਆ। ਕੁਝ ਦੇਰ ਕਿਸੇ ਦੇ ਮੂੰਹੋਂ ਕੋਈ ਸ਼ਬਦ ਨਹੀਂ ਨਿਕਲਿਆ। ਸਵਾਮੀ ਜੀ ਨੇ ਜਦ ਦੇਖਿਆ ਕਿ ਨਸੀਰੁਦੀਨ ਦਾ ਰੋਣ ਕੁਝ ਘਟਿਆ ਹੈ ਤਾਂ ਉਹ ਗੰਭੀਰਤਾ ਨਾਲ ਬੋਲੇ, "ਦੁੱਖ ਦੀ ਇਕ ਖ਼ਬਰ ਹੋਰ ਵੀ ਹੈ।"

ਗਿਆਸੁਦੀਨ ਨੇ ਜਗਿਆਸਾ ਨਾਲ ਪੁੱਛਿਆ, "ਕਿਹੇ ਦੁੱਖ ਦੀ ਖ਼ਬਰ ?"

"ਟਾਊਲਰ ਸਾਹਿਬ ਨੂੰ ਹਾਰਟ ਅਟੈਕ ਹੋ ਗਿਆ ਹੈ। ਉਨ੍ਹਾਂ ਨੂੰ ਹਸਪਤਾਲ ਵਿਚ ਦੇਖ ਕੇ ਆਇਆ ਹਾਂ।"

ਟਾਊਲਰ ਸਾਹਿਬ ਨੂੰ ਹਾਰਟ ਅਟੈਕ ! ਦੁੱਖ ਦੀ ਖ਼ਬਰ ਜਾਂ ਸੁੱਖ ਦੀ ! ਇਹ ਕਿਸੇ ਦੀ ਸਮਝ ਵਿਚ ਨਹੀਂ ਆਇਆ। ਕੁਝ ਦੇਰ ਤਕ ਸਾਰੇ ਚੁੱਪ ਰਹੇ।

ਗਿਆਸੁਦੀਨ ਨੇ ਸਵਾਲ ਕੀਤਾ, "ਅਚਾਨਕ ਹਾਰਟ ਅਟੈਕ—"

"ਹਾਂ। ਡਾਕਟਰ ਦਾ ਕਹਿਣਾ ਹੈ ਕਿ ਉਹ ਇਥੋਂ ਆਫ਼ਿਸ ਗਏ ਸਨ। ਉਨ੍ਹਾਂ ਦੇ ਮਨ ਦੀ ਹਾਲਤ ਤਾ ਖ਼ਰਾਬ ਸੀ ਹੀ, ਪ੍ਰੈਸ਼ਰ ਵੱਧ ਗਿਆ। ਉਸ ਤੋਂ ਬਾਦ ਟੈਲੀਗ੍ਰਾਮ ਮਿਲਿਆ ਕਿ ਉਨ੍ਹਾਂ ਨੂੰ ਲੜਾਈ ਵਿਚ ਫ਼ੌਜੀ ਬਣ ਕੇ ਜਾਣਾ ਹੈ। ਉਨ੍ਹਾਂ ਨੂੰ ਤਾਂ ਲੜਾਈ ਦੇ ਨਾਂ ਤੋਂ ਡਰ ਹੈ। ਇਸ ਲਈ ਚਿੱਤ ਹੋ ਗਏ। ਥੋੜ੍ਹੀ ਦੇਰ ਬਾਦ ਅਹਿਮਦ ਸਾਹਿਬ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੇ ਡਾਕਟਰ ਸਾਹਿਬ ਨੂੰ ਫੋਨ ਕੀਤਾ।

ਇਸਮਾਈਲ ਚੀਖ ਕੇ ਬੋਲਿਆ, "ਚੰਗਾ ਹੋਇਆ। ਸੌ ਗਊਆਂ ਮਾਰਨ ਨਾਲ ਚੀਤੇ ਦੀ ਵੀ ਮੌਤ ਹੁੰਦੀ ਹੈ।"

ਸਵਾਮੀ ਜੀ ਗੰਭੀਰਤਾ ਨਾਲ ਬੋਲੇ, "ਇਸਮਾਈਲ ਇੰਝ ਕਹਿਣਾ ਠੀਕ ਨਹੀਂ। ਅਸਲੋਂ ਹੀ ਦੁੱਖ ਦੀ ਖ਼ਬਰ ਹੈ।"

ਉਹ ਬਰੂਆਣੀ ਕੋਲ ਪਾਸਬੁੱਕ ਦੇਣ ਗਏ।

ਬਰੂਆਣੀ ਨੇ ਸਵਾਮੀ ਜੀ ਨੂੰ ਪ੍ਰਣਾਮ ਕੀਤਾ ਅਤੇ ਬੋਲੀ, "ਪਾਸਬੁੱਕ ਲੈ ਕੇ ਮੈਂ ਕੀ ਕਰਾਂਗੀ ਸਵਾਮੀ ਜੀ ? ਮੈਨੂੰ ਪਾਪਣ ਨੂੰ ਤਾਂ ਕੁਝ ਨਹੀਂ ਮਿਲਿਆ। ਸਭ ਕੁਝ ਗੁਆ ਬੈਠੀ ਹਾਂ।"

ਸਵਾਮੀ ਜੀ ਨੇ ਅਸ਼ੀਰਵਾਦ ਦਿੰਦਿਆਂ ਕਿਹਾ, "ਹੁਣ ਵੀ ਤੇਰੇ ਕੋਲ ਬੜਾ ਕੁਝ ਹੈ। ਈਸ਼ਵਰ ਨੇ ਇਕ ਦੇਵ-ਬੱਚਾ ਦਿੱਤਾ ਹੈ ਅਤੇ ਦੁੱਖੀ ਜੀਵਨ ਦੀ ਰੱਖਿਆ ਕੀਤੀ ਹੈ। ਅਜਿਹੀ ਦੌਲਤ ਕਿੰਨਿਆਂ ਕੁ ਨੂੰ ਮਿਲਦੀ ਹੈ। ਉਠ ਅਫ਼ਸੋਸ ਨਾ ਕਰ।"

ਰਾਊਲਟ ਨੇ ਦੁਰਗਾ ਅਤੇ ਨੈਣਮਣੀ ਨੂੰ ਬੁਲਵਾ ਲਿਆ । ਉਹ ਝਿਜਕਦਿਆਂ ਸਟੇਸ਼ਨ ਮਾਸਟਰ ਦੇ ਕਮਰੇ ਵਿਚ ਗਏ । ਕੁਝ ਚਿਰ ਵਿਚ ਹੀ ਦੋਵੇਂ ਮੁੜ ਆਏ ।

ਮਨੂੰ ਨੇ ਪੁੱਛਿਆ, "ਸਾਹਿਬ ਨੇ ਕੀ ਕਿਹਾ ?"

ਨੈਣਮਣੀ ਨੇ ਜਵਾਬ ਦਿੱਤਾ, "ਕਹਿਣਗੇ ਕੀ ? ਮੇਰਾ ਅਤੇ ਦੁਰਗਾ ਦਾ ਨਾਂ ਲਿਖ ਲਿਆ ਹੈ ਅਤੇ ਦੁਰਗਾ ਨੂੰ ਕਿਹਾ ਕਿ ਮੋਟਰ ਉਨ੍ਹਾਂ ਦੀ ਦੇਖਭਾਲ ਵਿਚ ਰਹੇਗੀ । ਜਦ ਚਾਹਵੇ ਲਿਜਾ ਸਕਦਾ ਹੈ । ਮੇਰੇ ਜਾਣ ਦਾ ਬੰਦੋਬਸਤ ਵੀ ਕਰ ਦੇਣਗੇ । ਮੇਮ ਸਾਹਿਬ ਦੇ ਨਾਲ ਨਾ ਜਾ ਸਕਣ ਦਾ ਪ੍ਰਬੰਧ ਨਾ ਹੋਣ ਕਰਕੇ ਦੁੱਖੀ ਹੈ । ਉਦੋਂ ਉਨ੍ਹਾਂ ਦਾ ਦਿਮਾਗ਼ ਟਿਕਾਅ ਵਿਚ ਨਹੀਂ ਸੀ ।"

ਮਨੂੰ ਬੋਲੀ, "ਏਨੇ ਅਫ਼ਸੋਸ 'ਚ ਨਾ ਰਹਿ ਭਾਬੀ । ਉਹ ਗੀਤ ਗਾ ਬੜਾ ਮਿੱਠਾ ਲੱਗਦਾ ਹੈ—ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ ।"

ਪਰ ਨੈਣਮਣੀ ਬੋਲੀ, "ਨਹੀਂ ਅੱਜ ਨਹੀਂ, ਏਨੇ ਅਫ਼ਸੋਸ ਵਿਚ ਕੀ ਗਾਇਆ ਜਾ ਸਕਦਾ ਹੈ ?"

"ਇਹ ਤਾਂ ਹਮੇਸ਼ਾਂ ਰਹੇਗਾ । ਏਸ ਲਈ ਕੀ ਗਾਉਣਾ ਛੱਡ ਦੇਵੇਂਗੀ ?"

"ਨਹੀਂ ਗਾਵਾਂਗੀ ।"

ਦੁਰਗਾ ਹੁਣ ਚੌਂਕੜੀ ਮਾਰ ਕੇ ਜ਼ਮੀਨ ਤੇ ਬੈਠ ਗਿਆ । ਨੈਣਮਣੀ ਮਨੂੰ ਕੋਲ ਖੜੀ ਹੋ ਕੇ ਇਕਟੱਕ ਆਸਮਾਨ ਵੱਲ ਦੇਖਦੀ ਰਹੀ । ਆਸਮਾਨ 'ਚ ਹਨੇਰਾ ਵੱਧਦਾ ਜਾ ਰਿਹਾ ਸੀ । ਲੋਕਾਂ ਨੂੰ ਪਛਾਨਣਾ ਮੁਸ਼ਕਲ ਹੋ ਰਿਹਾ ਸੀ । ਉਸ ਨੂੰ ਮੇਮ ਸਾਹਿਬ ਦੀ ਯਾਦ ਆ ਰਹੀ ਸੀ । ਏਨੀ ਮਮਤਾ ਸ਼ਾਇਦ ਉਸ ਨੂੰ ਮਾਂ-ਬਾਪ ਤੋਂ ਵੀ ਨਹੀਂ ਮਿਲੀ ਸੀ । ਹੁਣ ਸ਼ਾਇਦ ਉਹ ਬੜੀ ਦੂਰ ਪਹੁੰਚ ਗਈ ਹੋਵੇਗੀ । ਕੁਝ ਦਿਨਾਂ ਵਿਚ ਬੰਬਈ ਪਹੁੰਚ ਜਾਵੇਗੀ । ਇਸ ਤੋਂ ਬਾਦ ? ਅਤੇ ਫਿਰ ਉਨ੍ਹਾਂ ਨਾਲ ਕਦੀ ਮੁਲਾਕਾਤ ਨਹੀਂ ਹੋ ਸਕੇਗੀ । ਦੇਸ਼ ਤੋਂ ਦੂਰ ਹੋਣ ਨਾਲ ਕੀ ਇਨਸਾਨਾਂ ਤੋਂ ਵੀ ਦੂਰ ਹੋ ਜਾਈਦਾ ਹੈ ?

ਹੁਣ ਸਵਾਮੀ ਜੀ ਗਿਆਸੁਦੀਨ ਕੋਲ ਆ ਕੇ ਬੋਲੇ, "ਹੁਣ ਮੈਂ ਚਲਦਾ ਹਾਂ ਗਿਆਸੁਦੀਨ ਸਾਹਿਬ ! ਇਹ ਸਾਰੀ ਸਾਧਨਾ ਬੇਕਾਰ ਨਹੀਂ ਜਾਵੇਗੀ । ਸੂਰਜ ਚੜ੍ਹਦਾ ਹੈ ਅਤੇ ਢਲਦਾ ਹੈ । ਬ੍ਰਿਟਿਸ਼ ਸਾਮਰਾਜ ਦਾ ਸੂਰਜ ਢਲਦਾ ਜਾ ਰਿਹਾ ਹੈ । ਯੋਰਪ ਤੋਂ ਸੰਕੇਤ ਮਿਲ ਰਹੇ ਹਨ ਇਸੇ ਲੜਾਈ ਵਿਚ—"

ਏਨਾ ਕਹਿ ਕੇ ਸਵਾਮੀ ਜੀ ਹੱਸਣ ਲੱਗੇ । ਪ੍ਰਣਾਮ ਕਰਕੇ ਜਿਸ ਰਾਹ ਤੋਂ ਆਏ ਸਨ, ਉਸੇ ਰਾਹ ਮੁੜ ਗਏ ।

# 39

ਆਸਮਾਨ ਸਾਫ਼ ਹੋ ਗਿਆ । ਕਿਧਰੇ ਵੀ ਬੱਦਲ ਨਹੀਂ ਦਿਖ ਰਹੇ ।

ਗਿਆਸੁਦੀਨ ਸਟੇਸ਼ਨ ਦੇ ਕਿਨਾਰੇ ਵਾਲੀ ਬੈਂਚ ਤੇ ਬੈਠ ਕੇ ਸੋਚ ਰਹੇ ਸਨ ਕਿ ਮਜ਼ਦੂਰਾਂ ਨੂੰ ਕਿਥੇ ਭੇਜਿਆ ਜਾਵੇ ? ਪਰ ਕੌਣ ਦੱਸੇਗਾ ਕਿ ਕਿਥੇ ਜਾਣ ?

ਬਰੂਆਣੀ ਦਾ ਬੱਚਾ ਤਦ ਤਕ ਸ਼ਾਂਤ ਹੋ ਕੇ ਸੌਂ ਗਿਆ ਸੀ।

ਏਨੇ ਵਿਚ ਮਨੂੰ ਚੁੱਪਚਾਪ ਗਿਆਸੁਦੀਨ ਕੋਲ ਆ ਕੇ ਖੜੀ ਹੋ ਗਈ। ਉਸ ਨੇ ਪੁੱਛਿਆ, "ਦੇਖੀ, ਅੱਜ ਨਵੇਂ ਜੀਵਨ ਦੀ ਏਕਮ ?"

"ਹਾਂ।"

"ਕੀ ਕਰਨ ਦੀ ਸੋਚ ਰਹੇ ਹੋ ?"

ਗਿਆਸੁਦੀਨ ਨੇ ਜਵਾਬ ਦਿੱਤਾ, "ਕੁਝ ਨਹੀਂ। ਹੁਣ ਕਰਨ ਨੂੰ ਕੀ ਰਹਿ ਗਿਆ ਹੈ।"

ਮਨੂੰ ਹੱਸ ਪਈ, "ਮੇਰਾ ਮਤਲਬ ਤੁਸੀਂ ਕੀ ਕਰੋਗੇ ?"

"ਉਸ ਤੋਂ ਬਾਦ ?"

"ਚਲਾ ਜਾਵਾਂਗਾ।"

"ਕਿਥੇ ?"

ਗਿਆਸੁਦੀਨ ਚੁੱਪ ਹੋ ਗਿਆ।

"ਕਿਥੇ ? ਕੁਝ ਦੱਸਿਆ ਨਹੀਂ ?"

ਏਥੋਂ ਨੇੜੇ ਹੀ ਪਿਤਾ ਜੀ ਦੀ ਖਰੀਦੀ ਹੋਈ ਜ਼ਮੀਨ ਹੈ। ਸੋਚਦਾ ਹਾਂ ਉਥੇ ਜਾ ਕੇ ਖੇਤੀ ਕਰਾਂਗਾ।"

"ਵਾਪਸ ਘਰ ਜਾਓਗੇ ?"

"ਉਂ-ਹੂੰ। ਹੁਣ ਘਰ ਕਿਥੇ ਰਿਹਾ ? ਧਰਮ ਜੋ ਬਦਲ ਲਿਆ।"

ਮਨੂੰ ਸੰਤੁਸ਼ਟ ਹੋ ਗਈ। ਪੁੱਛਿਆ, "ਜੇ ਮੈਂ ਤੁਹਾਡੇ ਨਾਲ ਰਹਿਣਾ ਚਾਹਵਾਂ ਤਾਂ ਰੱਖੋਗੇ ?"

ਗਿਆਸੁਦੀਨ ਦੇ ਮੂੰਹੋਂ ਕੋਈ ਗੱਲ ਨਹੀਂ ਨਿਕਲੀ।

ਬੜੀ ਦੇਰ ਤਕ ਦੋਵੇਂ ਚੁੱਪ ਰਹੇ। ਦੋਵੇਂ ਹੀ ਆਕਾਸ਼ ਵਿਚ ਚੰਦ ਵੇਖ ਰਹੇ ਸਨ। ਜਿਵੇਂ ਨਵੀਂ ਤਰ੍ਹਾਂ ਨਾਲ ਉਸ ਨੂੰ ਦੇਖਿਆ ਹੋਵੇ। ਸ਼ਹਿਰ ਦੇ ਬਾਹਰ ਇਕ ਹੋਰ ਉਦਾਸ ਆਕਾਸ਼ ਹੈ, ਉਸੇ ਆਕਾਸ਼ ਦਾ ਚੰਦ। ਗਿਆਸੁਦੀਨ ਨੂੰ ਲੱਗਿਆ ਚੰਦ ਜਿਵੇਂ ਕਿਸੇ ਸੋਹਣੀ ਦੇ ਲੱਕ ਵਾਂਗ ਹੈ। ਮਨੂੰ ਸੋਚ ਰਹੀ ਸੀ ਇਹ ਚੰਦ ਜਿਵੇਂ ਸ਼ਿਵਜੀ ਦੇ ਮੱਥੇ ਦਾ ਅਰਧ-ਚੰਨ ਹੈ।

ਦੋਵਾਂ ਨੂੰ ਜਹਾਂਨਾਰਾ ਦੀ ਯਾਦ ਆ ਰਹੀ ਸੀ। ਗਿਆਸੁਦੀਨ ਨੇ ਕਿਹਾ, "ਜਹਾਂ-ਨਾਰਾ ਨੇ ਕਿਹਾ ਸੀ—"

"ਕੀ ਕਿਹਾ ਸੀ ?"

"ਇਹੀ ਕਿ ਤੇਰੇ ਅੰਦਰ ਮੈਂ ਉਸ ਨੂੰ ਲੱਭ ਸਕਾਂਗਾ।"

"ਕੀ ਮੈਂ ਦੇਖਣ ਵਿਚ ਜਹਾਂਨਾਰਾ ਵਰਗੀ ਲੱਗਦੀ ਹਾਂ ?" ਉਸ ਦੇ ਚਿਹਰੇ ਤੇ ਮੁਸਕਰਾਹਟ ਹੈ।

ਗਿਆਸੁਦੀਨ ਨੇ ਮਨੂੰ ਦੇ ਮੂੰਹ ਵੱਲ ਦੇਖਿਆ। ਫਿਰ ਕਿਹਾ, "ਉਸ ਤੋਂ ਵੱਧ ਸੁੰਦਰ। ਉਸ ਨਾਲ ਕੋਈ ਮੁਕਾਬਲਾ ਨਹੀਂ। ਪਰ ਕੀ ਤੂੰ ਮੈਨੂੰ ਪਿਆਰ ਕਰਦੀ ਹੈਂ ?"

ਮਨੂੰ ਹੱਸਕੇ ਬੋਲੀ, "ਤਾਂ ਕੀ ਮੈਂ ਕਿਸੇ ਹੋਰ ਨੂੰ ਪਿਆਰ ਕਰਦੀ ਹਾਂ, ਤੈਨੂੰ ਸ਼ੱਕ ਹੈ ?"

ਗਿਆਸੁਦੀਨ ਹੱਸਣ ਲੱਗਾ, "ਹੈ ਜਾਂ ਨਹੀਂ ਇਸ ਗੱਲ ਤੇ ਝੂਠ ਬੋਲਣਾ ਪਵੇਗਾ। ਚੈਟਰਜੀ, ਇਸਮਾਈਲ!" ਗਿਆਸੁਦੀਨ ਹੱਸਦਾ ਰਿਹਾ।

ਮਨੂੰ ਵੀ ਦਬੇ ਦਬੇ ਬੁੱਲ੍ਹਾਂ ਨਾਲ ਮੁਸਕਰਾਉਂਦੀ ਬੋਲੀ, "ਕਈ ਦਿਨਾਂ ਤਕ ਮੈਨੂੰ ਆਪਣੇ ਮਨ ਬਾਰੇ ਕੁਝ ਪਤਾ ਨਹੀਂ ਲੱਗਿਆ—"

"ਹੁਣ ਤਾਂ ਪਤਾ ਚਲ ਗਿਆ ਹੋਵੇਗਾ ?"

"ਜਹਾਂਨਾਰਾ ਭਾਬੀ ਦੇ ਮਰਨ ਮਗਰੋਂ ਸਮਝ ਆ ਰਹੀ ਹੈ।"

ਉਹ ਬੈਠਿਆਂ ਬੈਠਿਆਂ ਫੌਰਨ ਖੜਾ ਹੋ ਗਿਆ। ਉਸ ਦੇ ਮੂੰਹ ਵੱਲ ਦੇਖ ਕੇ ਪੁੱਛਿਆ, "ਸੱਚ ਦੱਸ!"

"ਸੱਚ ਕਹਿ ਰਹੀ ਹਾਂ।"

ਗਿਆਸੁਦੀਨ ਨੇ ਕਿਹਾ, "ਤਾਂ ਫਿਰ ਨਿਸ਼ਚਿੰਤ ਹੋ ਜਾਹ। ਮੈਂ ਤੈਨੂੰ ਗ੍ਰਹਿਣ ਕਰ ਲਿਆ। ਇਹ ਆਕਾਸ਼ ਦੇ ਚੰਨ-ਤਾਰੇ ਗਵਾਹ ਹਨ।"

ਮਨੂੰ ਹੱਸ ਕੇ ਚੁੱਪ ਹੋ ਗਈ। ਕੁਝ ਬੋਲੀ ਨਹੀਂ।

ਏਨੇ ਵਿਚ ਹੀ ਨੈਣਮਣੀ ਨੇ ਬੁਲਾਇਆ, "ਮਨੂੰ ਤੁਸੀਂ ਦੋਵੇਂ ਆ ਜਾਓ, ਚਾਹ ਬਣ ਰਹੀ ਹੈ।"

ਸਟੇਸ਼ਨ ਮਾਸਟਰ ਨੇ ਚਾਹ-ਬਿਸਕੁਟ ਦਾ ਜੁਗਾੜ ਕਰ ਦਿੱਤਾ। ਕਿਵੇਂ ਕੀ ਕੀਤਾ ਕੁਝ ਪਤਾ ਨਹੀਂ। ਤਿਨਸੁਕੀਆ ਤੋਂ ਬਿਸਕੁਟ ਮੰਗਵਾਏ ਹਨ। ਪਰ ਏਨੇ ਸਾਰੇ ਲੋਕਾਂ ਨੂੰ ਖੁਆਉਣਾ ਆਸਾਨ ਕੰਮ ਨਹੀਂ ਹੈ।

ਉਹ ਦੋਵੇਂ ਗੰਭੀਰ ਕਦਮਾਂ ਨਾਲ ਆਨੰਦ-ਚਿੱਤ ਚਾਹ ਪੀਣ ਚਲੇ ਗਏ। ਹੁਣ ਕਿਸੇ ਦੇ ਚਿਹਰੇ ਤੇ ਉਤੇਜਨਾ ਨਹੀਂ ਹੈ। ਸਾਰਿਆਂ ਨੂੰ ਪਤਾ ਲੱਗ ਗਿਆ ਹੈ ਕਿ ਕੀ ਕਰਨਾ ਹੈ। ਇਸ ਸਮੇਂ ਤਾਂ ਸਿਰਫ਼ ਚਾਹ ਪੀ ਰਹੇ ਹਨ।

ਮਨੂੰ ਜਾ ਕੇ ਬਿਸਕੁਟ ਵੰਡਣ ਲੱਗੀ। ਚਾਹ ਦਾ ਇੰਤਜ਼ਾਮ ਪਲੇਟਫ਼ਾਰਮ ਕੋਲ ਹੀ ਕੀਤਾ ਗਿਆ ਸੀ। ਲੱਛਮੀ ਨੈਣਮਣੀ ਅਤੇ ਹੋਰ ਔਰਤਾਂ ਨਾਲ ਚਾਹ ਬਣਾ ਰਹੀ ਸੀ। ਤਿੰਨ ਵੱਡੇ ਪਤੀਲਿਆਂ ਵਿਚ ਪਾਣੀ ਗਰਮ ਕੀਤਾ ਜਾ ਰਿਹਾ ਸੀ। ਮਰਦ ਵੰਡਾਉਣ ਵਿਚ ਮਦਦ ਕਰ ਰਹੇ ਸਨ।

ਸਾਰਿਆਂ ਨੂੰ ਭੁੱਖ ਲੱਗੀ ਸੀ। ਪਰ ਭੁੱਖ ਲੱਗਣ ਨਾਲ ਕੀ ਹੋਵੇਗਾ ? ਖਾਣ ਦਾ ਸਾਮਾਨ ਬਹੁਤ ਘੱਟ ਹੈ, ਉਸੇ ਨੂੰ ਖਾ ਕੇ ਸੰਤੁਸ਼ਟ ਹੋਣਾ ਪਵੇਗਾ। ਬੁਰੇ ਵੇਲੇ ਇਸ ਤੋਂ ਵੱਧ ਹੋਰ ਕੀ ਹੋ ਸਕਦਾ ਹੈ ?

ਇਸਮਾਈਲ ਸਟੇਸ਼ਨ ਦੇ ਵਰਾਂਡੇ ਵਿਚ ਬੈਠਾ ਉਂਘਲਾ ਰਿਹਾ ਸੀ। ਪ੍ਰਧਾਨ ਅਤੇ ਮਾਲਾ ਸਿੰਘ ਕੰਦੀਲ ਬਾਲ ਕੇ ਤਾਸ਼ ਨਾਲ 'ਪੇਸ਼ੰਸ' ਖੇਡ ਰਹੇ ਸਨ। ਕੁਝ ਹੋਰ ਮਜ਼ਦੂਰ 'ਟਵੰਟੀ ਨਾਈਨ' ਖੇਡ ਵਿਚ ਮਗਨ ਸਨ। ਕੁਝ ਦੁੱਖ-ਸੁੱਖ ਦੀਆਂ ਗੱਲਾਂ ਕਰ ਰਹੇ ਸਨ।

ਇਕ ਜਗ੍ਹਾ ਨਸੀਰੁਦੀਨ ਗੋਡਿਆਂ ਭਾਰ ਹੋ ਕੇ ਨਮਾਜ਼ ਪੜ੍ਹ ਰਿਹਾ ਸੀ। ਉਸ ਨੂੰ ਸ਼ਾਂਤੀ ਦੀ ਲੋੜ ਹੈ।

ਚਾਹ ਪੀਣ ਮਗਰੋਂ ਸਾਰੇ ਲੋਕ ਖੁੱਲ੍ਹੇ ਆਕਾਸ਼ ਹੇਠਾਂ ਸੌਣ ਦਾ ਇੰਤਜ਼ਾਮ ਕਰਨ ਲੱਗੇ। ਤਦ ਨਜ਼ਰ ਪਈ ਚਮਕਦੇ ਚੰਨ ਤੇ। ਇਉਂ ਲੱਗ ਰਿਹਾ ਸੀ ਜਿਵੇਂ ਕਿਸੇ ਦੇ

ਪਤਲੇ ਗਲੇ ਦਾ ਹਾਰ ਹੋਵੇ ।

ਨੈਣਮਣੀ ਇਕਟੱਕ ਚੰਨ ਵੱਲ ਦੇਖਦੀ ਰਹੀ । ਉਸ ਸਮੇਂ ਉਸ ਦੇ ਮਨ ਵਿਚ ਮੇਮ ਸਾਹਿਬ ਨਹੀਂ ਸਨ । ਦੁਰਗਾ ਕੋਲ ਹੀ ਪਿਆ ਸੀ । ਉਸ ਨੂੰ ਬੋਲੀ, "ਦੁਰਗਾ ਨਵਾਂ ਦਿਨ ਸ਼ੁਰੂ ਹੋ ਰਿਹਾ ਹੈ—"

"ਕਿਵੇਂ ?"

ਨੈਣਮਣੀ ਬੋਲੀ, "ਇਹੋ ਸਾਡਾ ਨਵਾਂ ਜੀਵਨ ਏ ।" ਦੁਰਗਾ ਨੇ ਅਫ਼ਸੋਸ ਨਾਲ ਕਿਹਾ, "ਏਨੀ ਦੂਰ ਰਹੇਂਗੀ ਤਾਂ ਕੀ ਪਤਾ ਕੀ ਹੋ ਜਾਵੇ ?"

"ਕਿੰਨੀ ਦੂਰ ? ਛੁੱਟੀਆਂ ਵਿਚ ਤਾਂ ਆਉਂਦੀ ਰਹਾਂਗੀ ਨਾ । ਉਦੋਂ—"

"ਉਸ ਨਾਲ ਕੀ ਹੁੰਦਾ ਹੈ ?" ਦੁਰਗਾ ਨੂੰ ਬੜਾ ਬੁਰਾ ਲੱਗ ਰਿਹਾ ਸੀ ।

ਨੈਣਮਣੀ ਬੋਲੀ, "ਤੂੰ ਮੋਟਰ ਚਲਾ ਕੇ ਪੈਸਾ ਕਮਾਈਂ ਅਤੇ ਜਦ ਮੈਂ ਆਵਾਂਗੀ—"

"ਤਾਂ ਫਿਰ ਕੀ ਹੋਵੇਗਾ ! ਲਖਨਊ ਦੀ ਬਾਈ ਜੀ ?"

ਦੁਰਗਾ ਦੇ ਮਨ ਦੀ ਖ਼ਾਰ ਅਤੇ ਸੰਕੋਚ ਹਾਲਾਂ ਤਕ ਦੂਰ ਨਹੀਂ ਹੋਇਆ ਸੀ । ਪਰ ਨੈਣਮਣੀ ਬਿਹਬਲ ਨਹੀਂ ਹੋਈ । ਬੋਲੀ, "ਬਾਦ 'ਚ ਕੀ ਬਣਾਂਗੀ, ਦੇਖੇਂਗਾ ਨਾ ?"

ਦੁਰਗਾ ਬੋਲਿਆ, "ਮੈਨੂੰ ਤਾਂ ਡਰ ਲੱਗਦਾ ਹੈ । ਇਥੋਂ ਇਕੱਲੀ ਜਾਵੇਗੀ, ਉਥੇ ਵੀ ਇਕੱਲੀ ਰਹੇਗੀ, ਕੁਝ ਹੋ ਜਾਵੇ ਤਾਂ ਕੀ ਕਰੇਂਗੀ ?"

ਇਹ ਤਾਂ ਨੈਣਮਣੀ ਆਪ ਵੀ ਨਹੀਂ ਜਾਣਦੀ । ਪਰ ਇਕੱਲਿਆਂ ਰਹਿਣ ਨਾਲ ਕੀ ਹੋਵੇਗਾ ? ਕੋਈ ਖਾ ਜਾਵੇਗਾ ਕੀ ? ਹੁਣ ਉਹ ਸਖ਼ਤ ਹੋ ਕੇ ਬੋਲੀ, "ਭੈਅ ਕਿਉਂ ਮੰਨਦਾ ਹੈਂ ? ਦਿਨ-ਕਾਲ ਬਦਲ ਰਹੇ ਹਨ । ਨਵਾਂ ਦਿਨ ਸ਼ੁਰੂ ਹੋ ਰਿਹਾ ਹੈ । ਅਸੀਂ ਵੀ ਬਹਾਦਰਾਂ ਵਾਂਗ ਤੁਰੀਏ ਤਾਂ ਕੀ ਮਾੜਾ ਹੈ ? ਮਨ ਛੋਟਾ ਕਰਨ ਨਾਲ ਛੋਟਾ ਹੀ ਹੋ ਜਾਂਦਾ ਹੈ । ਕੁਝ ਹਿੰਮਤ ਰੱਖ ।"

ਨੈਣਮਣੀ ਦੀ ਆਵਾਜ਼ ਵਿਚ ਜਿਵੇਂ ਇਕ ਸਖ਼ਤ ਹੁਕਮ ਹੋਵੇ । ਦੁਰਗਾ ਨੂੰ ਗੁੱਸਾ ਆ ਗਿਆ । ਪਰ ਗੁੱਸੇ ਨਾਲ ਕੀ ਹੋਵੇਗਾ ? ਨੈਣਮਣੀ ਦਿਨ-ਰਾਤ ਆਜ਼ਾਦ ਮਨ ਹੁੰਦੀ ਜਾ ਰਹੀ ਹੈ । ਉਸ ਨੂੰ ਮੇਮ ਸਾਹਿਬ ਨੇ ਉੱਚਾ ਚੁੱਕ ਦਿੱਤਾ ਸੀ । ਦੁਰਗਾ ਪਾਸਾ ਬਦਲ ਕੇ ਸੌਂ ਗਿਆ । ਚੰਦ ਵੱਲ ਦੇਖਣ ਦੀ ਵੀ ਉਸ ਦੀ ਹਿੰਮਤ ਨਹੀਂ ਹੋਈ ।

ਨੈਣਮਣੀ ਨੂੰ ਨੀਂਦ ਨਹੀਂ ਆਈ । ਉਹ ਮਨੂੰ ਨੂੰ ਲੱਭਣ ਚਲੀ ਗਈ । ਪਰ ਮਨੂੰ ਕਿਤੇ ਨਹੀਂ ਮਿਲੀ । ਨੈਣਮਣੀ ਦਾ ਮਨ ਉੱਚੀ ਬੁਲਾਉਣ ਨੂੰ ਕੀਤਾ, ਪਰ ਅਜਿਹਾ ਕੀਤਾ ਨਹੀਂ । ਕੁਝ ਦੇਰ ਬਾਦ ਦੇਖਿਆ ਕਿ ਮਨੂੰ ਅਤੇ ਗਿਆਸੁਦੀਨ ਗੱਲਾਂ ਕਰ ਰਹੇ ਹਨ । ਉਹ ਮੁੜ ਆਈ । ਉਸ ਤੋਂ ਬਾਦ ਲੱਛਮੀ ਨੂੰ ਲੱਭਿਆ । ਉਹ ਇਸਮਾਈਲ ਕੋਲ ਸੌਂ ਰਹੀ ਸੀ । ਥਕਾਵਟ ਨਾਲ ਚੂਰ ।

ਸਿਰਫ਼ ਬਰੂਆਣੀ ਜਾਗ ਰਹੀ ਸੀ । ਵਰਾਂਡੇ ਦੇ ਇਕ ਕਿਨਾਰੇ ਬੱਚੇ ਨੂੰ ਸੁਆ ਕੇ ਇਕਾਂਤ ਮਨ ਨਾਲ ਆਕਾਸ਼ ਵਿਚ ਚੰਨ ਨੂੰ ਦੇਖ ਰਹੀ ਸੀ ।

ਨੈਣਮਣੀ ਕੋਲ ਜਾ ਕੇ ਬੋਲੀ, "ਚੰਨ ਬਹੁਤ ਸੁੰਦਰ ਹੈ ਨਾ ?"

ਬਰੂਆਣੀ ਬੋਲੀ, "ਆ, ਬਹਿ ਜਾ ।"

ਉਹ ਬਰੂਆਣੀ ਦੇ ਕੋਲ ਆ ਕੇ ਬੈਠ ਗਈ । ਉਸ ਤੋਂ ਬਾਦ ਬੋਲੀ, "ਉਸ ਦਿਨ

'ਬੀਹੂ' ਸੀ ਸਮਝੀ ? ਘਰ ਦੀ ਖਿੜਕੀ 'ਚੋਂ ਬੀਹੂ ਦੇਖ ਰਹੀ ਸੀ। ਉਸ ਤੋਂ ਮਗਰੋਂ ਦੇਖਿਆ ਲੋਕ ਬੀਹੂ ਦਾ ਗਾਣਾ ਛੱਡ ਕੇ ਬਰਗਦ ਦੇ ਦਰੱਖਤ ਵੱਲ ਦੌੜਨ ਲੱਗੇ। ਥੋੜ੍ਹੀ ਦੇਰ ਬਾਦ ਸ਼ੁਰੂ ਹੋਇਆ ਹਨੇਰਾ ਪੱਖ। ਚੰਨ ਛਿਪ ਗਿਆ। ਅੱਜ ਬਹੁਤ ਦਿਨਾਂ ਬਾਦ ਮੁੜ ਕੇ ਚਾਨਣੇ ਪੱਖ ਦਾ ਚੰਨ ਵੇਖ ਰਹੀ ਹਾਂ। ਮਨ ਬਿਲਕੁਲ ਉਦਾਸ ਹੋ ਗਿਆ ਹੈ—ਇਕ ਗੀਤ ਗਾ। ਜਵਾਹਰ ਲਾਲ ਨਹਿਰੂ ਦੇ ਆਉਣ ਤੇ ਜਿਹੜਾ ਗੀਤ ਗਾਇਆ ਸੀ ਨਾ, ਉਹੋ ਗੀਤ।"

ਹੁਣ ਨੈਣਮਣੀ ਅਰਜ਼ ਟਾਲ ਨਹੀਂ ਸਕੀ। ਉਹ ਗਲਾ ਖੋਲ੍ਹ ਕੇ ਗਾਉਣ ਲੱਗੀ, "ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ।' ਗੀਤ ਨਾਲ ਹੀ ਬਰੂਆਣੀ ਨੂੰ ਬਰੂਆ ਦੀ ਯਾਦ ਆ ਗਈ। ਉਹ ਵੀ ਇਹ ਗੀਤ ਗਾਉਂਦੇ ਸਨ, ਪਰ ਏਨੀ ਚੰਗੀ ਤਰ੍ਹਾਂ ਨਹੀਂ। ਗੀਤ ਦੀ ਲੈਅ ਜਿੰਨੀ ਕੰਨਾਂ 'ਚ ਪੈ ਰਹੀ ਸੀ, ਓਨਾਂ ਹੀ ਉਸ ਦਾ ਮਨ ਬਰੂਆ ਦੀ ਯਾਦ ਨਾਲ ਭਾਰੀ ਹੋ ਰਿਹਾ ਸੀ। ਬੜੀ ਹੀ ਦੁੱਖਦਾਈ ਸੀ ਉਹ ਯਾਦ। ਬਿਨਾਂ ਵਜ੍ਹਾ ਹੀ ਮੌਤ ਖੋਹ ਕੇ ਲੈ ਗਈ ਇਕ ਪਵਿੱਤਰ ਆਤਮਾ ਦੀ ਯਾਦ। ਕੋਈ ਦੇਖ ਨਾ ਲਵੇ ਇਸ ਤਰ੍ਹਾਂ ਨਾਲ ਉਸ ਨੇ ਆਪਣੀਆਂ ਦੋਵਾਂ ਅੱਖਾਂ 'ਚੋਂ ਹੰਝੂ ਪੂੰਝੇ। ਹੌਲੀ ਹੌਲੀ ਗੀਤ ਦੀ ਆਵਾਜ਼ ਨੇ ਮਜ਼ਦੂਰਾਂ ਦੇ ਦਿਲ ਤੇ ਡੂੰਘਾ ਅਸਰ ਪਾਇਆ। ਉਹ ਭੁੱਲ ਗਏ ਕਿ ਉਹ ਕਿਥੇ ਸੌਂ ਰਹੇ ਹਨ, ਜ਼ਮੀਨ ਤੇ ਜਾਂ ਆਪਣੇ ਘਰਾਂ ਵਿਚ ? ਅੱਖਾਂ ਬੰਦ ਕਰਕੇ ਸਾਰੇ ਗੀਤ ਸੁਨਣ ਲੱਗੇ। ਮਨੂੰ ਅਤੇ ਗਿਆਸੁਦੀਨ ਪ੍ਰੇਮ ਦੀਆਂ ਗੱਲਾਂ ਛੱਡ ਕੇ ਇਕਾਂਤ ਮਨ ਨਾਲ ਨੈਣਮਣੀ ਦੇ ਕੰਠ ਦਾ ਸੁਰੀਲਾ ਗੀਤ ਸੁਨਣ ਲੱਗੇ।

ਸਿਰਫ਼ ਪ੍ਰਧਾਨ ਸੌਂ ਨਹੀਂ ਸਕਿਆ। ਉਹ 'ਪੇਸ਼ੰਸ' ਦੀ ਖੇਡ ਛੱਡ ਕੇ ਮਾਲਾ ਸਿੰਘ ਸਿੰਘ ਕੋਲੋਂ ਉਠ ਕੇ ਨੈਣਮਣੀ ਕੋਲ ਆ ਗਿਆ।

ਗੀਤ ਦੇ ਖ਼ਤਮ ਹੋਣ ਤਕ ਉਹ ਨੈਣਮਣੀ ਕੋਲ ਹੀ ਖੜਾ ਰਿਹਾ। ਜਦ ਗਾਣਾ ਖ਼ਤਮ ਹੋ ਗਿਆ ਤਾਂ ਉਸ ਨੇ ਬੁਲਾਇਆ, "ਨੈਣਮਣੀ !"

"ਮੈਂ ਸੁਣਿਆ ਹੈ ਤੂੰ ਲਖਨਊ ਗਾਣਾ ਸਿਖਣ ਜਾ ਰਹੀ ਹੈਂ ? ਜਾ ਮੈਂ ਤੈਨੂੰ ਅਸ਼ੀਰਵਾਦ ਦਿੰਦਾ ਹਾਂ। ਤੇਰਾ ਭਲਾ ਹੋਵੇਗਾ।"

ਨੈਣਮਣੀ ਭਿੱਜ ਗਈ। ਉਸ ਨੇ ਪ੍ਰਧਾਨ ਦੇ ਦੋਵੇਂ ਪੈਰ ਫੜ ਕੇ ਕਿਹਾ, "ਪਿਤਾ ਜੀ ਇਸ ਤੋਂ ਵੱਡਾ ਹੋਰ ਕੋਈ ਅਸ਼ੀਰਵਾਦ ਮੈਨੂੰ ਨਹੀਂ ਚਾਹੀਦਾ।"

ਪ੍ਰਧਾਨ ਬੋਲਿਆ, "ਸਿਰਫ਼ ਸੰਭਲ ਕੇ ਚਲੀਂ।"

ਗੱਲ ਖ਼ਤਮ ਕਰਕੇ ਪ੍ਰਧਾਨ ਮੁੜ ਤਾਸ਼ ਖੇਡਣ ਚਲਾ ਗਿਆ।

ਅਚਾਨਕ ਬਰੂਆਣੀ ਨੂੰ ਆਪਣੇ ਪਿਤਾ ਜੀ ਦੀ ਯਾਦ ਆਈ।—ਕੱਲ੍ਹ ਪਿਤਾ ਜੀ ਦੀ ਚਿੱਠੀ ਆਈ ਹੈ। ਤਬੀਅਤ ਠੀਕ ਨਹੀਂ ਹੈ। ਲਿਖਿਆ ਹੈ—ਅੰਦੋਲਨ ਛਿੜਨ ਦੀ ਉਮੀਦ ਹੈ। ਕੀ ਪਤਾ ਫਿਰ ਜੇਲ੍ਹ ਜਾਣਾ ਪਵੇ। ਹੋਰ ਲਿਖਿਆ ਹੈ—ਇਸ ਵਾਰ ਦਾ ਅੰਦੋਲਨ ਜ਼ਬਰਦਸਤ ਅੰਦੋਲਨ ਹੋਵੇਗਾ।

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6